# ਜਪੁਜੀ ਸਾਹਿਬ

## ਸ੍ਰੀ ਜਪੁਜੀ ਸਾਹਿਬ ਜੀ ਦਾ ਮਹਾਤਮ

ਸ੍ਰੀ ਜਪੁਜੀ ਸਾਹਿਬ ਜੀ ਦੇ ਮਹਾਤਮ ਬਾਰੇ ਮਹਾਨ ਕਵੀ ਭਾਈ ਸੰਤੋਖ ਸਿੰਘ ਸਾਹਿਬ ਜੀ ਲਿਖਦੇ ਹਨ:–

'ਸਿਖ ਗੁਰੂ ਕਾ ਹੋਇ ਗਇਓ, ਜਪੁ ਜੀ ਕੰਠ ਨ ਕੀਨ।

ਤੰਦੁਲ ਬਿਨ ਤੁਖ ਕਾਮ ਕਿਹ, ਤੈਸੇ ਸਿਖ ਕੋ ਚੀਨ। '(ਗਰਬ ਗੰਜਨੀ ਸਟੀਕ)

ਜਿਵੇਂ ਚੌਲਾਂ ਤੋਂ ਬਿਨਾਂ (ਤੁਖ) ਫੂਸ, ਪਰਾਲੀ ਕਿਸ ਕੰਮ ਹੈ? ਇਸ ਤਰਾਂ ਸ੍ਰੀ ਜਪੁਜੀ ਸਾਹਿਬ ਕੰਠ ਕੀਤੇ ਬਿਨਾਂ ਸਿੱਖ ਕੀ ਹੈ?

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਉਪਦੇਸ਼ ਦਿੰਦਿਆਂ, ਸ੍ਰੀ ਜਪੁਜੀ ਸਾਹਿਬ ਜੀ ਦੇ ਮਹਾਤਮ ਬਾਰੇ ਬਚਨ ਕੀਤੇ ਹਨ:–

'ਅਰਥ ਬਿਚਾਰਿ ਕਰਹਿ ਉਰ ਮਾਂਹੀ॥ ਮੁਕਤਿ ਹੋਇ ਸੋ ਸੰਸੇ ਨਾਂਹੀਂ॥

ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ॥ਮਮ ਸਮੀਪ ਪ੍ਰਾਪਤਿ ਹੁਇ ਤਾਂਹੀ॥੯੭॥

ਧਰਹਿ ਕਾਮਨਾ ਪਢਿ ਹੈ ਇਕ ਮਨ॥ਹੋਇ ਸੰਪੂਰਨ ਤਿਹ ਕੀ ਤਤਛਿਨ॥

ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ॥ ਭੂਤ ਜਿ ਪ੍ਰੇਤ ਦੈਤ ਬਲਵਾਨਾ॥੯੮॥

ਤਿਨ ਸਮੀਪ ਨਹਿ ਆਵੈ ਕੋਈ॥ਪਠਨ ਪ੍ਰੀਤਿ ਨਿਤ ਨਰ ਜਿਹ ਹੋਈ॥

ਮਾਨੁਖ ਦੇਹਿ ਜੀਵ ਜਿਨ ਪਾਈ॥ 'ਜਪੁ' ਬਿਹੀਨ ਹ੍ਵੈ ਬਾਦ ਗਵਾਈ॥੯੯॥

ਸਿਖਨ ਯੋਗ ਮੰਤ੍ਰ ਗੁਰ ਕੇਰਾ॥ਇਤ ਉਤ ਨਿਤ ਸੁਖ ਦੇਤਿ ਘਨੇਰਾ॥

ਹੋਇ ਸਿੱਖ 'ਜਪੁ' ਕੰਠ ਨ ਕੀਨੋ॥ਨਾਉਂ ਧਰੀਕ ਬੇਖ ਧਰਿ ਲੀਨੋ॥੧੦੦॥

ਇਸ ਤੇ ਔਰ ਨ ਕੋ ਬਿਧਿ ਉਚੀ॥ਜਪੁ ਸੇਵਨ ਇਕ ਮਨ ਹੋਇ ਸੁਚੀ॥

ਕਾਮਧੇਨੁ ਚਿੰਤਾਮਨਿ ਸੁਰਤਰੁ॥ਕਰਿ ਨਹਿ ਸਕੇ ਆਧ ਤਿਲ ਸਮਸਰ॥੧੦੧॥

ਜਪੁਜੀ ਸੇਵ ਕਟਹਿ ਜਮ ਫਾਸੀ॥ਬਹੁਰ ਮਿਲਹਿ ਪਦਵੀ ਅਬਿਨਾਸੀ॥

ਅਸ ਸੰਜੋਗ ਚਾਹਿਤ ਹੈ ਸੋਈ॥ਤੁਮ ਕਉ ਤਉ ਸਭਿ ਪ੍ਰਾਪਤਿ ਹੋਇ॥੧੦੪॥

ਐਸ ਸਮੇ ਤੇ ਜੋ ਚੁਕ ਜਾਈ॥ਚੜਿ ਕਰਿ ਮੇਰੁ ਰਸਾਤਲਿ ਪਾਈ॥

ਜਪੁਜੀ ਕੰਠ ਨਿਤਾਪ੍ਰਤਿ ਰਟੈ॥ਜਨਮ ਜਨਮ ਕੇ ਕਲਮਲ ਕਟੈ॥੧੦੭॥

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੫੨)

ਸਤਿਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਨੇ ਸਿਖੀ ਦਾ ਸਭ ਤੋਂ ਪਹਿਲਾ ਤੀਰਥ ਸ੍ਰੀ ਬਉਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਚੌਰਾਸੀ ਪਉੜੀਆਂ ਵਾਲਾ ਰਚਿਆ। ਸਭ ਸੰਗਤਾਂ ਨੂੰ ਤਾਰਨ ਵਾਸਤੇ 'ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲਨ ਤੀਰਿ ਬਿਪਾਸ ਬਨਾਯਉ॥ (ਅੰਗ ੧੪੦੦)

ਇਸ ਬਉਲੀ ਸਾਹਿਬ ਵਿਚ ਇਸ਼ਨਾਨ ਕਰਨ ਦਾ ਨਿਯਮ ਦਸਦਿਆਂ ਹਜ਼ੂਰ ਨੇ ਫੁਰਮਾਇਆ ਕਿ ਪਹਿਲਾਂ ਬਾਹਰ ਸਣੇ ਕੇਸੀ ਇਸ਼ਨਾਨ ਕਰੇ, ਫਿਰ ਬਉਲੀ ਸਾਹਿਬ ਵਿਚ ਸਣੇ ਕੇਸੀਂ ਟੁੱਭਾ ਲਾ ਕੇ ਬਿਨਾ ਹੋਰ ਕੋਈ ਗੱਲ ਕਰਨ ਤੋਂ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਚਿਤ ਟਿਕਾ ਕੇ ਕਰੇ। ਫਿਰ ਇਸ਼ਨਾਨ ਕਰੇ ਇਉਂ ਇਸ਼ਨਾਨ ਕਰਨ ਜਾਂਦਿਆਂ ਅਤੇ ਅਗਲੀ ਪਉੜੀ ਤੇ ਵਾਪਸ ਆਉਂਦਿਆਂ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰੇ। ਪਾਠ ਪਉੜੀ ਤੇ ਹੀ ਅਰੰਭੇ ਅਤੇ ਅਤੇ ਉਥੇ ਹੀ ਭੋਗ ਪਾ ਕੇ ਫਿਰ ਇਸ਼ਨਾਨ ਨੂੰ ਜਾਵੇ। ਇਉਂ ਨਿਰਵਿਘਨਤਾ ਸਹਿਤ ੮੪ ਪਾਠ ਜਪੁਜੀ ਸਹਿਬ ਜੀ ਦੇ ੮੪ ਵਾਰੀ ਚਿਤ ਟਿਕਾ ਕੇ ਕਰੇ, ਅਰਦਾਸ ਕਰੇ ਤਾਂ ੮੪ ਦਾ ਗੇੜਾ ਕੱਟਿਆ ਜਾਵੇਗਾ। ਇਉਂ ਤੀਸਰੇ ਪਾਤਸ਼ਾਹ ਜੀ ਨੇ ਵੀਜਪੁਜੀ ਸਾਹਿਬ ਦਾ ਮਹਾਤਮ ਦਰਸਾਇਆ ਹੈ। ਬੇਅੰਤ ਸੰਗਤਾਂ ਇਹ ਬਚਨ ਮੰਨ ਕੇ ਮੁਕਤ ਹੋਈਆਂ, ਹੋ ਰਹੀਆਂ, ਅਤੇ ਹੋਣਗੀਆਂ।

**ਯਥਾ:–ਦੋਹਰਾ**॥ਭਗਤ ਖਜਾਨਾ ਖੁਲਿ ਰਹਿਯੋ ਸਤਿਗੁਰ ਕੇ ਦਰਬਾਰ।

ਚਾਰ ਪਦਾਰਥ ਸੰਗਤਿਹਿ ਦੇਤਿ ਲਗਤਿ ਨਹਿ ਬਾਰ॥੧॥

**ਚੌਪਈ**॥ ਤੀਰਥ ਪਰਮ ਰਚਿਯੋ ਬਡ ਪੁੰਨਯ। ਸੇਵਤ ਭਏ ਪੁਰਖ ਸੇ ਧੰਨਯ।

ਮਹਾ ਮਹਾਤਮ ਹੈ ਜਿਸ ਕੇਰਾ। ਜਿਸ ਮੱਜੈ ਫਲ ਹੋਇ ਘਨੇਰਾ॥੨॥

ਸੁੰਦਰ ਸੀਤਲ ਨਿਰਮਲ ਪਰੋ। ਅਤਿ ਗੰਭੀਰ ਨੀਰ ਜਿਹ ਭਰੋ।

ਦੱਖਣ ਦਿਸ ਮਹਿ ਝਰਨਾ ਬਹਯੋਂ। ਸੁਰਸਰਿ ਕੋ ਪ੍ਰਵਾਹ ਤਹਿੰ ਲਹਯੋ॥੩॥

ਰਚੀ ਚੌਰਾਸੀ ਜਿਹ ਸੌਪਾਨ। ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨਿ।

ਮੁਖ ਤੇ ਬਾਕ ਕਹਿਯੌ ਤਿਸਿ ਕਾਲ। ਜੋ ਸਿਖ ਦਰਸਹਿ ਪ੍ਰੇਮ ਬਿਸਾਲਿ॥੪॥

ਬਾਰ ਚੌਰਾਸੀ ਕਰਹਿ ਸ਼ਨਾਨ॥ਇਤਨੇ ਜਪੁਜੀ ਪਾਠ ਬਖਾਨਿ॥

ਸਤਿਗੁਰ ਮੂਰਤਿ ਕਰਿਕੈ ਧਯਾਨ॥ਮਿਟਹਿ ਚੋਰਾਸੀ ਆਵਨਿ ਜਾਨਿ॥੫॥

ਜਯੋਂ ਕਯੋਂ ਪਾਇ ਭਗਤ ਗੁਰ ਕੇਰੀ॥ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ॥

(ਰਾਸਿ ੧, ਅੰਸੂ ੫੮,ਸ੍ਰੀ ਗੁ:ਪ੍ਰ:ਸੂ: ਗ੍ਰੰ)

ਪੰਜਵੇਂ ਪਾਤਸ਼ਾਹ ਜੀ ਨੇ ਜੋਤੀ ਜੋਤਿ ਸਮਾਉਣ ਸਮੇ ਆਪ ਸ੍ਰੀ ਜਪੁਜੀ ਸਹਿਬ ਜੀ ਦੀ ਬਾਣੀ ਦਾ ਪਾਠ ਕੀਤਾ। ਅਤੇ ਪੰਜਾਂ ਸਿੱਖਾਂ ਤੋਂ ਪੰਜ ਪਾਠ ਕਰਵਾਏ ਫਿਰ ਜੋਤੀ ਜੋਤਿ ਸਮਾਏ ਸਨ।

ਏਸ ਪ੍ਰਕਾਰ ਜੁਲਮ ਦਾ ਨਾਸ਼ ਕਰਨ, ਤਿਲਕ ਜੰਞੂ ਦੀ ਰੱਖਿਆ, ਧਰਮ ਬਚਾਉਣ ਅਤੇ ਪਰਉਪਕਾਰ ਕਰਨ ਲਈ ਨਾਵੇਂ ਪਾਤਸ਼ਾਹ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਵੇਲੇ ਖੂਹ ਤੋਂ ਇਸ਼ਨਾਨ ਕਰਕੇ ਗੁਰਦੁਆਰਾ ਸੀਸ ਗੰਜ ਵਾਲੀ ਥਾਂ ਤੇ ਸ੍ਰੀ ਜਪੁਜੀ ਸਹਿਬ ਜੀ ਦਾ ਪਾਠ ਕਰਕੇ ਸ਼ਹੀਦੀ ਪ੍ਰਾਪਤ ਕੀਤੀ।

ਸ੍ਰੀ ਜਪੁਜੀ ਸਹਿਬ ਜੀ ਦਾ ਪਾਠ ਅਰੰਭ ਕਰਨ ਤੋਂ ਪਹਿਲਾਂ ਹੀ ਜਲਾਦ ਨੂੰ ਕਹਿ ਦਿੱਤਾ ਸੀ ਕਿ ਜਦੋਂ ਬਾਣੀ ਦਾ ਭੋਗ ਪਾ ਕੇ ਅਸੀ ਸੀਸ ਝੁਕਾਵਾਂਗੇ ਅਤੇ ਫਿਰ ਉਤਾਂਹ ਚੁਕਾਂਗੇ ਤਾਂ ਤੇਗ ਚਲਾਉਣੀ।

'ਤਬਹਿ ਪਿੰਜਰੇ ਦ੍ਵਾਰ ਉਘਾਰਾ। ਨਿਕਸੇ ਵਹਿਰ ਬਿੱਗਯਾਨ ਉਦਾਰਾ॥੩੧॥

ਹਿੰਦੂ ਬ੍ਰਿੰਦ ਤੁਰਕ ਸਮੁਦਾਏ। ਖਰੇ ਬਜ਼ਾਰ ਬਿਖੈ ਬਿਸਮਾਏ।

ਨਿਕਟਿ ਕੂਪ ਲਗੁ, ਤਿਸ ਥਲ ਗਏ। ਜਲ ਨਿਕਸਾਂਯੋ ਮੱਜਨ ਕਿਏ॥੩੩॥

ਜਪੁਜੀ ਪਾਠ ਕਰਨਿ ਪੁਨ ਲਾਗੇ। ਬੈਠੇ, ਹੁਤੋ ਬਿਰਛ ਤਿਸ ਆਗੇ।

ਕਹਯੋ, ਜਬਹਿ ਹਮ ਸੀਸ ਨਿਵਾਂਇ। ਤਬ ਦੇਖਹੁ, ਤੁਮ ਤੇਗ ਚਲਾਇ'॥੩੪॥

ਢਰਯੋ ਦੁਪਹਿਰਾ ਜਬਿ ਇਕ ਘਰੀ। ਜਪੁਜੀ ਪਠਤਿ ਸੁ ਪੂਰੀ ਕਰੀ।

ਭੋਗ ਪਾਇ ਜਬਿ ਸੀਸ ਨਿਵਾਯੋ। ਪੁਨ ਊਪਰਿ ਕੋ ਜਬਹਿ ਉਠਾਯੋ॥੩੭॥

ਸਈਯਦ ਤਬਿ ਕਰਿ ਕੈ ਬਲ ਬਾਹੁ। ਤੇਗ ਪ੍ਰਹਾਰਿ ਤਾਕਿ ਗਰ ਮਾਂਹੂ।

ਕਰੀ ਚਲਾਵਨਿ ਗਈ ਨ ਤਹਿਂ ਲੌਂ। ਧਰ ਤੇ ਸਿਰ ਉਤਰਯੋ ਗੁਰ ਪਹਿਲੌਂ'॥੩੮॥
(ਰਾਸਿ ੧੨,ਅੰਸੂ ੬੫)

ਫੇਰ ਦਸਮ ਸਰੂਪ ਵਿਚ ਅੰਮ੍ਰਿਤ ਛਕਾ ਕੇ, ਰਹਿਤ ਮ੍ਰਯਾਦਾ, ਨਿਤਨੇਮ ਵਿਚ ਪੰਜਾਂ ਬਾਣੀਆਂ ਚੋਂ ਸਭ ਤੋਂ ਪਹਿਲਾਂ ਜਪੁਜੀ ਸਹਿਬ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਪੜਨ ਦੀ ਆਗਿਆ ਕੀਤੀ ਹੈ।

ਧਸਮ ਪਾਤਸ਼ਾਹ ਜੀ ਤੋਂ ਸਿੱਖਾਂ ਨੇ ਸ੍ਰੀ ਜਪੁਜੀ ਸਹਿਬ ਜੀ ਦੇ ਮਹਾਤਮ ਬਾਰੇ ਪੁੱਛਿਆ ਸੀ।

'ਸ੍ਰੀ ਪ੍ਰਭੁ ਪਾਤਸ਼ਾਹੁ ਗੁਰ ਸਾਚੇ। ਦਿਹੁ ਬਤਾਇ ਸੰਸੈ ਚਿਤ ਰਾਚੇ॥੧੩॥

ਲੇਤਿ ਮੁਕਤਿ ਜਪੁ ਪਾਠਕ ਜੋਇ?ਕੈ ਸਰੀਰ ਕੀ ਰਛਾ ਹੋਇ?

ਇਹ ਨਿਰਨੈ ਹਮ ਪਾਵਹਿਂ ਜੈਸੇ। ਸਿਖਨ ਹੇਤ ਉਚਾਰਹੁ ਤੈਸੇ॥੧੪॥

ਤਾਂ ਹਜ਼ੂਰ ਨੇ ਫੁਰਮਾਇਆ:-

'ਸ੍ਰੀ ਮੁਖ ਤੇ ਫੁਰਮਾਵਨ ਕੀਨ। ਅੰਮ੍ਰਿਤ ਫਲ ਕਿਸਹੂੰ ਕਰ ਲੀਨ।

ਜੋ ਅਚ ਲੇਹਿ ਅਮਰ ਹੋਇ ਜਾਇ। ਭੁਖ ਤ੍ਰਿਖਾ ਭੀ ਦੁਖ ਬਿਨਸਾਇ॥੧੫॥

ਅੰਮ੍ਰਿਤ ਫਲ ਜਿਮ ਦੋਨੋ ਕਰੇ। ਤਥਾ ਸ਼ਕਤਿ ਜਪੁਜੀ ਜੁਗ ਧਰੇ।

ਤਨ ਕੀ ਰੱਛਾ ਮੁਕਤਿ ਪਦਾਰਥ। ਦੇ ਦੋਨੋ ਕੋ ਸਦਾ ਸਕਾਰਥ॥੧੬॥

ਮੁਕਤਿ ਜੁਗਤਿ ਉਤਮ ਪਦ ਪਾਵੈ। ਸੁਖੀ ਹੋਇ ਨਹਿਂ ਅਵਗਤ ਜਾਵੈ॥੨੬॥

(ਰਿਤੁ ੫ ਵੀਂ , ਅੰਸੂ ੨੭)

'**ਸ੍ਵੈਯਾ**॥ਜਪੁ ਜਾਪੁ ਕਿਯੇ ਅਘ ਕੋਟ ਹਰੈ,ਨਿਤ ਦਾਨ ਵਧੈ,ਬੁਧਿ ਸਾਰ ਧਰੈ।

ਮਨ ਭਾਵ ਵਧੈ,ਸੁਖ ਕਾਮ ਸਧੈ,ਸੁਰ ਸਾਧਨ ਮੈ ਤਮ ਪੁੰਜ ਖਹਰੈ।

ਧਨ ਮੈ,ਤਨ ਮੈ,ਘਰ ਮੈ,ਸੁਤ ਮੈ, ਅਰੁ ਨਾਰਿ ਬਿਖੈ ਸਭ ਦੋਖ ਟਰੈ।

ਜਿਹ ਪ੍ਰੀਤ ਨਹੀ ਪ੍ਰਤੀਤ ਨਹੀ ਤਿਸ ਕੋ ਸਿਖ ਦੇਹਿ ਸੁ ਦੋਖ ਕਰੈ॥੨੨॥

ਜਪੇ ਜਾਪ ਤਨ ਤਾਪ ਖਪੁ, ਆਰਬਲਾ ਵਧ ਜਾਇ।

ਕਰਹਿ ਕਾਮਨਾ ਜਥਾ ਉਰ, ਤਥਾ ਜਾਪ ਤੇ ਪਾਇ॥੩੫॥

ਅਬ ਸੁਨੀਏ ਇਕ ਜਪ ਪੜੈ, ਸਤਿਗੁਰ ਸਿਖ ਕੇ ਸੰਗ।

ਭੁਗਤਿ ਮੁਕਤਿ ਬਖਸ਼ੀ ਗੁਰੂ, ਦਰਗਹ ਜਾਇ ਨਿਸੰਗ॥੩੮॥

ਸਭਿ ਪ੍ਰਸੰਗ ਕੇ ਅੰਤ ਮਹਿੰ, ਕਹਿੰ ਦਸਮੇਂ ਪਾਤਸ਼ਾਹੁ।

ਕਰਯੋ ਨੇਮ ਨਿਤ ਜਪ ਪੜੇ, ਸਭਿ ਬਯ ਲਗ ਨਿਰਬਾਹੁ॥੩੯॥

ਆਤਮਦਰਸੀ ਕੀ ਗਤੀ, ਪ੍ਰਾਪਤਿ ਤਿਸ ਕੋ ਹੋਇ।

ਰਹੈ ਸੰਗ ਤਿਹ ਸਤਿਗੁਰੂ, ਪਾਇ ਸਹਾਇਕ ਸੋਇ॥੪੦॥

ਜਿਉਂ ਧੰਨੇ ਕੀ ਧੇਨ ਕੋ, ਠਾਕੁਰ ਚਾਰੇ ਨਿਤ।

ਕਰ ਪ੍ਰਤੀਤ ਨਿਤ ਜਪ ਪੜੇ, ਤਿਮ ਤੇ ਸਤਿਗੁਰ ਮਿਤ॥੪੧॥

ਪੜੈ ਸੁਨੈ ਵਿਤ ਲਾਇਕੈ, ਜੌਂ ਲਿਖਿ ਦੇਯ ਸਪ੍ਰੀਤ।

ਮਨ ਚਿੰਤਤਿ ਫਲ ਪਾਇਕੈ, ਤਰਿ ਹੈ ਸੁਖ ਭੈ ਭੀਤ॥੪੨॥

ਭੇਟਾ ਕਰਿ ਉਪਦੇਸ਼ ਗੁਰ, ਤਬੀ ਫਲੈ ਗੁਰਸਿਖ।

ਜਥਾ ਸ਼ਕਤਿ ਜਪ ਕੋ ਜਪੈ, ਸਿਧ ਹੋਇ ਗੁਰਮੁਖ॥੪੩॥

(ਰਿਤੁ ੫ ਵੀਂ, ਅੰਸੂ ੨੭)

**ਰਹਿਤਨਾਮਿਆਂ ਵਿਚ ਬਚਨ ਆਉਂਦੇ ਹਨ:-**

'ਬਿਨੁ ਜਪੁ ਜਾਪੁ ਜਪੇ ਬਿਨਾਂ, ਜੋ ਜੇਵੈ ਪ੍ਰਸਾਦਿ॥

ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਇਓ ਬਾਦ॥'

(ਰਹਿਤਨਾਮਾ ਭਾਈ ਪ੍ਰਹਲਾਦ ਸਿੰਘ)

ਬਿਨ ਜਪ ਪੜੇ ਪ੍ਰਸਾਦ ਜੋ ਪਾਵੈ। ਬਿਨ ਰਹਿਰਾਸ ਸਮਾ ਜੋ ਖੋਵੈ।

ਕੀਰਤਨ ਪੜੇ ਬਿਨਾਂ ਜੋ ਸੋਵੈ। ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ।

(ਤਨਖਾਹ ਨਾਮਾ ਭਾ: ਨੰਦ ਲਾਲ ਜੀ)

'ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰਿ ਇਸਨਾਨ ਪੜੇ ਜਪ ਜਾਪ।

ਸੰਧਯਾ ਸਮੈ ਸੁਨੈ ਰਹਰਾਸ। ਕੀਰਤਨ ਕਥਾ ਸੁਨੇ ਹਰਿ ਜਾਸ।

ਇਨ ਪੈ ਨੇਮ ਜੁ ਏਕ ਕਰਾਇ। ਸੋ ਸਿਖ ਅਮਰਪੁਰੀ ਮਹਿ ਜਾਇ॥'

(ਰਹਿਤਨਾਮਾ)

'ਇਹ ਜਪੁ ਕਰਤੇ ਪੁਰਖ ਕਾ ਸਚ ਨਾਨਕ ਕੀਆ ਬਖਾਣ॥

ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫੁਰਮਾਣ॥

ਅੰਮ੍ਰਿਤ ਵੇਲਾ ਸਚ ਨਾਮ ਜਪੁ ਪੜੀਐ ਕਰ ਇਸਨਾਨ॥

ਹਿਤ ਚਿਤ ਕਰ ਜੋ ਜਪੁ ਪੜੇ ਦਰਗਹ ਪਾਵੈ ਮਾਨ॥

ਮਗ ਮਹਿਂ ਨਿਸ ਬਸਿ ਪਹੁੰਚਯੋ ਆਇ। ਨੀਰ ਕੂਪ ਸੋਂ ਪ੍ਰਥਮ ਨਹਾਇ॥੯॥
ਅਮਮ੍ਰਿਤਸਰ ਮਹਿ ਕੀਨ ਸ਼ਨਾਨਾ। ਜਪੁਜੀ ਪਾਠ ਸ–ਪ੍ਰੇਮ ਬਖਾਨਾ।
(ਰਾਸ ੨,ਅੰਸੂ ੪੮ ਸ੍ਰੀ ਗੁ:ਪ੍ਰ:ਸੂ:ਗ੍ਰੰ:)

ਫੇਰ ਗੁਰੂ ਜੀ ਦੀ ਬਖਸ਼ਸ਼ ਲੈਣ ਵਾਸਤੇ ਗੁਰੂ ਜੀ ਦੇ ਚਰਨਾ ਵਿਚ ਪਹੁੰਚ ਕੇ ਪ੍ਰੇਮ ਭੇਟਾ ਰੱਖੀ ਤੇ ਮੱਥਾ ਟੇਕਿਆ। ਅਤੇ ਬੇਨਤੀ ਕੀਤੀ ਕਿ ਕਿਰਪਾ ਕਰਕੇ ਬਚਨ ਫੁਰਮਾਉ ਕਿ ਆਵਾ ਪੱਕ ਜਾਵੇ। ਤਾਂ:–
ਕਰੁਨਾ ਭਲੇ ਰਸੀਲੇ ਨੈਨ। ਸੁਨਿ ਇਸ ਕੋ ਪਿਖਿ ਕਰਿ ਕਹਿ ਬੈਨ।
ਕਾਰਜ ਤੋਰਿ ਸਿੱਧ ਹੋਇ ਜਾਇ। ਸੇਵਹੁ ਸਿੱਖਯਨ ਕੋ ਮਨ ਲਾਇ॥੧੫॥
ਪਾਕ ਈਂਟਕਾ ਹੋਵਹਿ ਨੀਕੇ। ਕਰਹੁ ਮਨੋਰਥ ਪੂਰਨ ਜੀ ਕੇ।
ਇਮਿ ਸੁਨਿ ਕੈ ਤਬਿ ਬੰਧਨ ਠਾਨੀ। ਪੁਨ ਆਯਹੁ ਲਵਪੁਰੀ ਮਹਾਨੀ॥੧੬॥
(ਰਾਸਿ ੨ ਅੰਸੂ ੪੮)

ਸਤਿਗੁਰਾਂ ਨੇ ਇਸ ਵਲ ਕਰੁਣਾ ਭਰੇ ਰਸੀਲੇ ਨੇਤ੍ਰਾਂ ਨਾਲ ਤੱਕ ਕੇ ਕਿਹਾ ਭਾਈ ਸਿੱਖਾ !ਗੁਰਸਿੱਖਾਂ ਦੀ ਭਾਵਨਾ ਨਾਲ ਸੇਵਾ ਕਰਨ ਤੇਰਾ ਕੰਮ ਸਿੱਧ ਹੋਵੇਗਾ। ਗੁਰੂ ਕਾ ਲੰਗਰ ਤਿਆਰ ਕਰਕੇ ਸਿੱਖਾਂ ਨੂੰ ਛਕਾਵੀਂ ਤੇ ਕੋਈ ਸਿੱਖ ਭੁੱਖਾ ਨਾ ਮੋੜੀਂ। ਇਹ ਬਚਨ ਸੁਣ ਕੇ ਦਰਸ਼ਨ ਕਰਕੇ ਨਿਹਾਲ ਹੋਇਆ ਤੇ ਹਜ਼ੂਰ ਦੇ ਚਰਨਾ ਤੇ ਮੱਥਾ ਟੇਕ ਕੇ ਵਾਪਸ ਲਹੌਰ ਪੁੱਜਾ।

ਸਤਿਗੁਰਾਂ ਦੇ ਬਚਨਾਂ ਤੇ ਭਰੋਸਾ ਕਰ ਕੇ ਆਵੇ ਨੂੰ ਅੱਗ ਦਿੱਤੀ।ਕੁਝ ਦਿਨ ਮਗਰੋਂ ਗੁਰੂ ਜੀ ਦੇ ਬਚਨ ਚੇਤੇ ਕਰਕੇ ਅਨੇਕ ਪ੍ਰਕਾਰ ਦੇ ਸੁਆਦਲੇ ਭੋਜਨ ਤਿਆਰ ਕਰਕੇ ਆਪਦੇ ਘਰ ਦੀਵਾਨ ਲਗਾਇਆ । ਕਥਾ ਕੀਰਤਨ ਉਪਰੰਤ ਅਰਦਾਸ ਕਰਕੇ ਪੰਗਤਾਂ ਲਾਈਆਂ ਸੰਗਤ ਲੰਗਰ ਛੱਕ ਕੇ ਤ੍ਰਿਪਤ ਹੋਈ।

ਸਿੱਖਯਨ ਕੋ ਆਹਾਰ ਅਚਵਾਵੌਂ।ਸਦਨ ਆਨ ਆਛੇ ਤ੍ਰਿਪਤਾਵੌਂ।
ਪੁਨ ਬੇਚੌਂ ਸਭ ਈਂਟ ਪਜਾਵੌਂ।ਧਨ ਦੈਨੋ ਜਿਸ ਤੇ ਨਿਤ ਲਯਾਵੌਂ॥੧੮॥
ਸਦਨ ਜਾਇ ਕੈ ਕੀਨਸਿ ਤਯਾਰੀ।ਭੋਜਨ ਸਵਾਦਲ ਅਨਿਕ ਪ੍ਰਕਾਰੀ।
ਸਿੱਖ ਸੰਗਤ ਬਹੁਤੇ ਬੁਲਵਾਏ।ਪਾਂਤਹਿ ਪਾਂਤ ਬਨਾਇ ਬਿਠਾਏ।੧੯॥
ਪ੍ਰਥਮ ਕੀਰਤਨ ਕੋ ਕਰਿਵਾਯਹੁ।ਗਾਇ ਰਬਾਬੀ ਸ਼ਬਦ ਸੁਨਾਯਹੁ।
ਕਰਿ ਅਰਦਾਸ ਬ੍ਰਤਾਇ ਅਹਾਰਾ।ਅਚਵਨ ਕੀਨ ਅਨੇਕ ਪ੍ਰਕਾਰਾ॥੨੦॥

(ਰਾ:੨, ਅਮਸੂ ੪੮)

ਬਾਬਾ ਲੱਖੂ ਜੀ ਭੋਜਨ ਵਰਤਣ ਤੋਂ ਮਗਰੋਂ ਆਏ, ਆ ਕੇ ਭੋਜਨ ਮੰਗਿਆ, ਬੁੱਧੂ ਜੀ ਨੇ ਜਵਾਬ ਦੇ ਦਿੱਤਾ ਕਿ ਹੁਣ ਭੋਜਨ ਵਰਤ ਚੁੱਕਾ ਹੈ।ਪਹਿਲੋਂ ਆਉਂਦਾ ਤਾਂ ਛੱਕ ਲੈਂਦਾ।ਇੱਕ ਸਿੱਖ ਨੇ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ !ਆਪ ਜੀ ਦੇ ਪ੍ਰੇਮੀ ਸਿੱਖ ਨੇ ਭੋਜਨ ਛਕਾ ਕੇ ਸੰਗਤ ਨੂੰ ਤ੍ਰਿਪਤ ਕੀਤਾ ਹੈ।ਇਸ ਦਾ ਆਵਾ ਪੱਕ ਜਾਵੇ।

ਸੁਨਿ ਸਿੱਖ ਲੱਖੂ ਊਚ ਉਬਾਚਾ।ਬੁੱਧੂ ਰਹਿਯੋ ਪਚਾਵਾ ਕਾਚਾ।
ਹੇਰਿ ਛੁਧਾਤੁਰ ਦਿਯ ਨ ਅਹਾਰਾ।ਨਹਿ ਪਾਕਹਿ ਭਾ ਦੋਸ ਉਦਾਰਾ॥੨੪॥
ਸੁਨਿ ਬੁੱਧੂ ਲੱਖੂ ਸੰਗ ਕਹੈ।ਬਡਾ ਨਵੀਨ ਸਿੱਖ ਤੂੰ ਅਹੈਂ।
ਮਮ ਕਾਰਜ ਹਿਤ ਗੁਰੂ ਉਬਾਚਾ।ਪਕਹਿ ਪਚਾਵਾ ਰਹੈ ਨ ਕਾਚਾ॥੨੫॥
ਐਸੋ ਕਉਨ ਜੋ ਬਾਕ ਮਿਟਾਵੈ।ਗੁਰ ਕੋ ਕਹਯੋ ਸਦਾ ਸਫਲਾਵੈ।
ਭੋਜਨ ਸਮੈਂ ਨ ਪਹੁਚਯੋ ਆਪ।ਕ੍ਰੋਧ ਕਰੇ ਹਮ ਦੇਤੋ ਸਰਾਪ॥੨੬॥(ਅੰਗ ੪੮)

ਬਾਹਰੋਂ ਬਾਬੇ ਲੱਖੂ ਜੀ ਨੇ ਉੱਚੀ ਕਿਹਾ ਬੁੱਧੂ ਦਾ ਆਵਾ ਕੱਚਾ ਰਹੇਗਾ।
ਬੁਧੂ ਜੀ ਨੇ ਕਿਹਾ ਸਤਿਗੁਰਾਂ ਦੇ ਬਚਨ ਸੱਚੇ ਹੋਣਗੇ।ਤੂੰ ਐਸਾ ਕੌਣ ਹੈਂ ਜੋ ਸਤਿਗੁਰਾਂ ਦੇ ਬਚਨਾਂ ਨੂੰ ਉਲਟਾਉਣ ਵਾਲਾ ਹੈਂ।ਅਗੋਂ ਬਾਬੇ ਲੱਖੂ ਜੀ ਨੇ ਕਿਹਾ:–ਹਮ ਭੀ ਹੈਂ ਗੁਰ ਸਿਖਯ ਮਹਾਨੇ।ਨਹਿੰ ਭੋਜਨ ਦੇ ਕਰਿ ਤ੍ਰਿਪਤਾਨੇ।
ਰਹੈ ਪਚਾਵਾ ਕਾਚਾ ਜਾਨਿ।ਇਮ ਕਹਿ ਸਿਖਯ ਕੀਨਿ ਪ੍ਰਸਥਾਨ॥੨੭॥
ਕਿ ਮੈਂ ਸਤਿਗੁਰਾਂ ਦਾ ਹੀ ਨਿਮਾਣਾ ਜਿਹਾ ਸਿੱਖ ਹਾਂ।ਆਵਾ ਕੱਚਾ ਹੀ ਰਹੇਗਾ।ਇਸੇ ਤਰਾਂ ਤਿੰਨ ਵਾਰੀ ਬਚਨ ਹੋਇਆ।
ਜਿਸ ਦਿਨ ਬੁੱਧੂ ਨੇ ਜਾ ਕੇ ਵੇਖਿਆ ਤਾਂ ਆਵਾ ਕੱਚਾ ਹੀ ਨਿਕਲਿਆ।ਇਸ ਨੇ ਅਮਮ੍ਰਿਤਸਰ ਪਹੁੰਚ ਕੇ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਜੀ:–

ਤਊ ਪਚਾਵਾ ਕਾਚਾ ਰਹਯੋ।ਮੂਲ ਨਫਾ ਕੁਛ ਹਾਥ ਨ ਲਹਯੋ।
ਨਹਿੰ ਅਲੰਬ ਤੁਮਰੇ ਬਿਨ ਮੇਰਾ।ਮਰੌਂ ਦੇਤਿ ਮੈਂ ਕਰਜ ਘਨੇਰਾ॥੩੨॥
ਸਤਿਗੁਰ ਕਹਯੌ ਜੋ ਸੰਗਤ ਭੋਜਨ।ਬਿਰਥਾ ਗਯੋ ਤਹਾਂ ਤੇ ਕੋ ਜਨ।
ਭਯੋ ਦੋਸ਼ ਕਛੁ ਲੇਹੁ ਬਿਚਾਰੀ।ਸੁਨਿ ਬੁੱਧੂ ਕਰ ਜੋਰਿ ਉਚਾਰੀ॥੩੩॥

ਸਭ ਪ੍ਰਸੰਨ ਹੋਏ ਜਬ ਖਾਏ। ਏਕ ਸਿੱਖ ਤਬ ਜਾਚਯੋ ਆਇ।
ਤਿਸ ਕੋ ਨਹਿੰ ਅਹਾਰ ਮੈਂ ਦੀਨਾ। ਕਾਚੋ ਰਹੈ ਤਾਹਿ ਬਚ ਕੀਨਾ॥੩੪॥
ਮੈਂ ਭਾਖਯੋ– ਐਸੋ ਨਹਿੰ ਕੋਇ। ਸਤਿਗੁਰ ਬਾਕ ਮਿਟਾਵੈ ਜੋਇ।
ਤੁਮਰੋ ਬਾਕ ਨਿਫਲ ਕਰਿ ਦਯੋ। ਤਿਸ ਕੋ ਕਹਯੋਸਾਚ ਸਭ ਭਣੋ॥੩੫॥
ਇਕ ਹੋਈ ਮੁਝ ਤੇ ਯਹਿ ਭੁਲ। ਜਿਸ ਤੇ ਵਾਕ ਕਹਯੋ ਪ੍ਰਤਿਕੂਲ।
ਜੇ ਆਵਤ ਸੋ ਸਭਿ ਕੈ ਸਾਥ। ਦੇਤਿ ਅਹਾਰ ਤ੍ਰਿਪਤ ਹੇ ਨਾਥ॥੩੬॥

(ਅੰਸੂ ੪੮)

ਆਪ ਜੀ ਨੇ ਬਚਨ ਕੀਤੇ ਸਨ ਕਿ ਆਵਾ ਪੱਕੇਗਾ। ਪਰ ਕੱਚਾ ਹੀ ਨਿਕਲਿਆ। ਹਜੂਰ ਨੇ ਪੁੱਛਿਆ ਲੰਗਰ ਕੀਤਾ ਸੀ?ਕਿਹਾ ਜੀ ਹਾਂ।

ਕੋਈ ਭੁੱਖਾ ਤਾਂ ਨਹੀ ਮੋੜਿਆ? ਥਾਂ ਬੁੱਧੂ ਕਹਿੰਦਾ ਜੀ ਬਾਕੀ ਸਭ ਨੂੰ ਰੱਜ ਕੇ ਛਕਾਇਆ,ਪਰ ਇੱਕ ਗਰੀਬ ਜਿਹਾ ਸਿੱਖ ਲੰਗਰ ਵਰਤਣ ਤੋਂ ਮਗਰੌਂ ਆਇਆ ਸੀ ਪਰ ਮੈਂ ਨਾ ਦਿੱਤਾ। ਅਰਦਾਸ ਸਮੇਂ ਉਸ ਨੇ ਕਿਹਾ ਆਵਾ ਕੱਚਾ ਰਹੇਗਾ।

ਹਜੂਰ ਨੇ ਕਿਹਾ ਉਹ ਸਾਡਾ ਲਿਵ ਵਾਲਾ ਸਿੱਖ ੨੧ ਪਾਠ ਜਪੁਜੀ ਸਹਿਬ ਦੇ ਰੋਜ਼ ਕਰਦਾ ਹੈ। ਅਸੀਂ ਉਸ ਦੀ ਰਸਨਾ ਤੇ ਵਸਦੇ ਹਾਂ, ਸੋ:–

'ਮੇਰੀ ਬਾਂਧੀ ਭਗਤ ਛਡਾਵੈ, ਬਾਧੈ ਭਗਤ ਨ ਛੁਟੈ ਮੋਹਿ॥
ਏਕ ਸਮੈ ਮੋਕਹੁ ਗਹਿ ਬਾਧੈ ਤਉ ਫੁਨ ਮੋ ਪਹਿ ਜਬਾਬ ਨ ਹੋਇ॥'

ਅਸੀ ਉਸ ਦਾ ਬਚਨ ਪੂਰਾ ਕੀਤਾ ਹੈ। ਚੰਗਾ ਤੂੰ ਸੰਗਤ ਨੂੰ ਲੰਗਰ ਛਕਾਇਆ ਹੈ ਅਤੇ ਸਾਡੇ ਚਰਨਾਂ ਵਿਚ ਪੁੱਜਾ ਹੈਂ। ਤੇਰਾ ਆਵਾ ਰਹੇਗਾ ਤਾਂ ਕੱਚਾ ਪਰ ਪੱਕਿਆਂ ਦੇ ਭਾਅ ਵਿਕ ਜਾਵੇਗਾ।

ਕਿਤਿਕ ਕਾਲ ਜਬ ਬੈਠਯੋ ਰਹਯੋ। ਕਰੁਨਾ ਕਰੀ ਗੁਰੂ ਪੁਨ ਲਹਯੋ।
ਕਹਤਿ ਭਏ ਜਬ ਨੀਕ ਨ ਠਾਨਯੋ। ਸਿੱਖ ਅਤਿੱਥ ਕੋ ਛੁਧਿਤ ਨ ਜਾਨਯੋ॥੩੯॥
ਗੁਰ ਸਿੱਖਯਨ ਕੇ ਬਾਕ ਅਚੱਲ ਹੈਂ। ਕਰੌਂ ਹਟਾਵਨ ਨਹਿੰ ਮਮ ਬਲ ਹੈਂ।
ਮੋਹਿ ਕਹੇ ਕੋ ਸਿੱਖਯ ਹਟਾਵੈ। ਤਿਨ ਕੋ ਕਹਿਬੋ ਕੌਨ ਮਿਟਾਵੈ॥੪੦॥
ਜੋ ਸੰਗਤ ਹਿਤ ਕਰੇ ਅਹਾਰੇ। ਛੁਧਿਤ ਨ ਜਾਨਿ ਦੇਹਿੰ ਨਿਜ ਦਵਾਰੇ।
ਤੌ ਪੂਰਨ ਗੁਰ ਪੁਰਬ ਪਛਾਨੋ। ਨਾਂਹਿੰ ਤਾ ਊਨੋ ਰਹਿ ਚਿਤ ਠਾਨੋ॥੪੧॥
ਇਹੁ ਮੇਰੀ ਸਿੱਖ ਮਾਨਹਿ ਜੇਈ। ਕਾਰਜ ਲਹੈ ਸਪੂਰਨ ਤੇਈ।
ਗੁਰ ਸਿੱਖਯਨ ਤੇ ਭੈ ਨਿਤ ਕਰਨੋ। ਕਬਹੁਂ ਅਨਾਦਰ ਨਹਿੰ ਮਨ ਧਰਨੋ॥੪੨॥
ਸਿੱਖਯ ਬਚਨ ਕੋ ਜਾਨੈ ਮੀਠੇ। ਸਨਮੁਖ ਮਿਲਹਿੰ, ਲਹਹਿ ਚਿਤ ਈਠੇ।
ਅਬ ਨ ਚਿੰਤ ਕਰ ਰਿਦੇ ਮਝਾਰ। ਕਾਰਜ ਤੇਰੋ ਦੇਹਿੰ ਸਵਾਰ॥੪੩॥
ਬਹੁਰਿ ਨ ਕਰਹੁ ਕਬਹੁਂ ਅਸ ਬਾਤਿ। ਸਿੱਖ ਅਨਾਦਰ ਹੈ ਦੁਖਦਾਤਿ।
ਕਾਚੀ ਈਂਟ ਪਚਾਵੇ ਜੋਇ। ਬਿਕਹਿੰ ਮੋਲ ਪਾਕੀ ਕੇ ਸੋਇ॥੪੪॥
ਰਿਣ ਉਤਰਹਿ ਅਰ ਨਫਾ ਸੁ ਪਾਵਹਿੰ। ਸਿੱਖਨ ਸੇਵਹੁ ਸੁਖੀ ਰਹਾਵੈਂ॥

(ਰਾਸਿ ੨ ਅਮਸੂ ੪੮)

ਕੁਝ ਸਮੇਂ ਮਗਰੋਂ ਬਹੁਤ ਮੀਂਹ ਪਿਆ। ਸੰਮਨ ਬੁਰਜ ਦੀ ਕੰਧ ਢੱਠੀ। ਪਾਤਸ਼ਾਹੀ ਬੰਦਿਆਂ ਨੂੰ ਇੱਟਾਂ

ਦੀ ਲੋੜ ਪਈ ਹੋਰ ਕਿਤੇ ਨਾ ਮਿਲੀਆਂ। ਬੁੱਧੂ ਦੇ ਆਵੇ ਦੀਆਂ ਕੱਚੀਆਂ ਇੱਟਾਂ ਹੀ ਪੱਕੀਆਂ ਦੇ ਭਾਅ ਲਿਜਾ ਕੇ ਕੰਧ ਕੀਤੀ ਸੀ।

ਸੋ ਸ੍ਰੀ ਜਪੁਜੀ ਸਹਿਬ ਜੀ ਦਾ ਮਹਾਤਮ ਐਸਾ ਹੈ। ਲੱਖੂ ਧਾੜਵੀ ਭੀ
'ਨਾਨਕ ਬ੍ਰਹਮ ਗਿਆਨੀ ਆਪ ਪਰਮੇਸੁਰ' ਬਣ ਗਿਆ।
ਸਿੱਖ ਕੋ ਬਾਕ ਨ ਗੁਰੁ ਮਿਟਾਯੋ। ਅਪਨੋ ਕਹਯੋ ਪ੍ਰਥਮ ਨਿਫਲਾਯੋ।
ਪਾਕੀ ਕੇ ਮੁੱਲ ਕਾਚ ਬਿਕਾਈ। ਸੁਨਿ ਕੈ ਗੁਰ ਸਿਖਯਨ ਸਮੁਦਾਈ॥੫੦॥

# ੴ

ਇਕ ਜੋ ਇਦ੍ਰੀਆਂ ਨੂੰ ਰੋਕਣ ਵਾਲਾ ਪੁਰਖ ਹੈ, ਉਹ 'ਓਅੰ' ਹੈ। ਉਸ ਓਅੰ ਦੇ ਕਹਿਣ ਨਾਲ ਸਾਰੇ ਜਗਤ ਦਾ ਵਿਸਥਾਰ ਹੋਇਆ ਹੈ।

ਪ੍ਰਸ਼ਨ:– ਬੇਦ, ਸਾਸਤ੍ਰ ਪੁਰਾਨ, ਇਸ ਬਾਰੇ ਏਕਾ ਨਹੀਂ ਲਿਖਦੇ, ਗੁਰੂ ਜੀ ਨੇ ਓਅੰ ਦੇ ਸ਼ੁਰੂ ਏਕਾ ਲਿਖਿਆ, ਇਹ ਕੀ ਕਾਰਨ?

ਉੱਤਰ:– ਗੁਰੂ ਨਾਨਕ ਦੇਵ ਜੀ ਜੋ ਸਭ ਕੁਝ ਜਾਣਨ ਵਾਲੇ ਹਨ, ਆਪਣੀ ਬਾਣੀ ਵਿੱਚ ਸਾਰੇ ਵੇਦਾਂ ਦੇ ਗਿਆਨ ਦੇ ਹੀ ਅਰਥ ਰੱਖੇ ਹਨ। ਪੂਰਬ ਜੋ ਵੇਦ ਹੈ ਉਹ ਵੀ ਇਸ ਦੀ ਹੀ ਮਤ ਸੀ। ਹੁਣ ਕਲਜੁਗ ਨੂੰ ਸਾਹਮਣੇ ਦੇਖ ਕੇ, ਲੋਕਾਂ ਦੀ ਮੰਦੀ ਬੁੱਧੀ ਜਾਣ ਕੇ ਇਸ ਵੇਦ ਨੂੰ ਹੀ ਹੁਣ ਦੇਸ਼ ਭਾਸ਼ਾ ਵਿੱਚ ਲਿਖਣ ਦਾ ਉਪਦੇਸ਼ ਦਿੱਤਾ। ਧਰਮ ਦੀ ਸਥਿਰਤਾ ਦੇ ਲਈ ਜਗਤ ਦੇ ਅਧਾਰ ਲਈ ਜੋ ਗਿਆਨ 'ਏਕ ਓਅੰਕਾਰ' ਵਿੱਚ ਰੱਖਿਆ, ਉਹ ਹੀ ਕਹਿੰਦੇ ਹਨ। ਸ਼੍ਰੁਤੀ:–'ਏਕੋਹੰ ਬਹੁ ਸ਼ਜਾਮ:।' ਜਦ ਮਾਇਆ ਰਚਨ ਵਾਲਾ ਬ੍ਰਹਮ ਹੋਇਆ, ਤਦ ਕਰਤਾ ਪੁਰਖ ਰੂਪ ਪ੍ਰਗਟਿਆ।'ਏਕੋਹੰ' ਇਕ ਜੋ ਬਹੁਤਿਆ ਦੇ ਵਿੱਚ ਹੋਵੇ। ਇਹ ਕਹਿਨ ਨਾਲ ਜਗਤ ਦਾ ਵਿਸਥਾਰ ਹੋਇਆ।'ਏਕੋਹੰ' ਇਸ ਕਹਿਣ ਤੋਂ ਪਹਿਲਾ ਵੀ ਕਹਿਨ ਨਹੀਂ ਬਣਦਾ ਸੀ।'ਏਕਹੋ' ਇਹਨਾਂ ਅੱਖਰਾਂ ਤੋ ਓਅੰਕਾਰ 'ੴ' ਬਣਿਆ ਹੈ।'ਏਕੋਹੰ' 'ਏਕੋ' ਦੇ ਕਕਾਰ ਤੇ ਉਕਾਰ ਕੱਢਿਆ। 'ਹੰ' ਦੇ ਵਿੱਚ ਤੇ ਅਕਾਰ ਸਵਰ ਅਤੇ ਮਕਾਰ ਦੀ ਜੋ ਬਨੀ ਬਿੰਦੀ, ਉਹ ਦੋਵੇ ਕੱਢੇ, ਤਿੰਨ ਅੱਖਰ ਹਨ: ਉਕਾਰ, ਅਕਾਰ, ਮਕਾਰ। ਤਿੰਨਾਂ ਅੱਖਰਾਂ ਤੋ 'ਓਅੰ' ਬਣਿਆ। ਸੋ'ਇਕ ਓਅੰਕਾਰ' ਅਰਥ ਹੋਇਆ। ਇਸ ਲਈ ਗੁਰੂ ਜੀ ਨੇ ਵੇਦ ਦਾ ਗਿਆਨ ਰੱਖਿਆ ਹੈ, ਨਹੀਂ ਤਾਂ ਵੇਦ ਵੀ ਇਸ ਦੇ ਹੀ ਸਵਾਸ ਰੂਪ ਸਨ। ਸਾਰਾ ਜੋ ਜਗਤ ਹੈ ਓਅੰਕਾਰ ਦਾ ਸੂਚਕ ਹੈ ਅਤੇ ਇਹ ਜੋ ਓਅੰਕਾਰ ਨਾਮ ਹੈ, ਜਗਤ ਨਾਮੀ ਹੈ। ਇਸ ਲਈ ਜਗਤ ਓਅੰਕਾਰ ਰੂਪ ਹੀ ਹੈ। ਨਾਮ ਅਤੇ ਨਾਮੀ ਅਗਿਆਨ ਕਰਕੇ ਦੋ ਰੂਪ ਹੋ ਕਰ ਫਿਰਦੇ ਹਨ, ਗਿਆਨ ਹੋਣ ਨਾਲ ਨਾਮ ਅਤੇ ਨਾਮੀ ਇਕ ਹੋ ਜਾਂਦੇ ਹਨ। ਤਿੰਨ ਅੱਖਰ ਕਹੀਏ, ਮਾਤ੍ਰਾ ਕਹੀਏ, ਤਿੰਨ ਪਦ ਕਹੀਏ, ਚੌਥੇ ਨਾਦ ਹੈ। ਅਕਾਰ ਆਸਰਾ ਰੂਪ ਹੈ ਜੀਵ ਨੂੰ ਜੋ ਸੰਸਾਰ ਹੈ, ਈਸ਼ਰ ਨੂੰ ਜੋ ਚੇਤਨ ਹੈ, ਉਸ ਨੂੰ ਆਸਰਾ ਹੈ। ਜਾਗ੍ਰਤ ਤੇ ਅਭਿਮਾਨੀ ਉਕਾਰ ਜੋ ਹੈ, ਉਹ ਜੀਵ ਦਾ ਈਸ਼ਰ ਆਸਰਾ ਹੈ, ਸੁਪਨ ਨੂੰ ਭੋਗਦਾ ਹੈ। ਮਕਾਰ ਪ੍ਰਾਗ ਜੀਵ ਨੂੰ ਗੁਪਤ ਈਸ਼ਰ ਦਾ ਆਸਰਾ ਹੈ। ਸੰਖੋਪਤਿ ਨ ਭੋਗਦਾ ਹੈ। ਚੌਥੇ ਜੋ ਨਾਦ ਹੈ, ਉਹ ਤੁਰੀਆ ਹੈ। ਅਰਧ ਮਾਤ੍ਰਾ ਰੂਪ ਜੋ ਪ੍ਰਮਾਤਮਾ ਹੈ, ਉਸ ਤੋਂ ਹੀ ਮਾਇਆ ਪੈਦਾ ਹੋਈ, ਤਾਹੀਂ ਸਭ ਦਵੈਤ ਸੰਸਾਰ ਸਭ ਮਾਇਆ ਹੀ ਰੂਪ ਹੈ। ਤਾਹੀਂ ਇਹ ਜੋ ਮਾਇਆ ਰੂਪ ਰਚਨਾ ਹੈ, ਉਹ ਪਰਮ ਬ੍ਰਹਮ ਰੂਪ ਹੋ ਕੇ ਹੀ ਪ੍ਰਕਾਸ਼ਦੀ ਹੈ। ਹੋਰ ਦਵੈਤ ਤੋਂ ਭਿੰਨ ਵਸਤੂ ਕੋਈ ਨਹੀਂ ਹੈ। ਐਨਾ ਕਹਿਣ ਨਾਲ ਇਹ ਸਿਧ ਹੁੰਦਾ ਹੈ, ਜੋ ਓਅੰਕਾਰ ਹੀ ਅਕਾਰ, ਉਕਾਰ, ਮਕਾਰ, ਅਰਧ ਮਾਤ੍ਰਾ ਰੂਪ ਹੈ, ਸੋਈ ਇਹ ਸੰਸਾਰ ਹੈ। ਓਅੰਕਾਰ ਤੋਂ ਭਿੰਨ ਹੋਰ ਕੋਈ ਵਸਤੂ ਸੰਸਾਰ ਨਹੀ ਪਾਈਦਾ, ਜਿਵੇਂ ਜਲ ਤੋਂ ਭਿੰਨ ਸਮੁੰਦਰ ਦਾ ਕੋਈ ਰੂਪ ਨਹੀਂ ਪਾਈਦਾ। ਫੁਰਨੇ ਤੋਂ ਬਿਨਾ ਹਵਾ ਦਾ ਰੂਪ ਹੋਰ ਕੁਝ ਨਹੀਂ। ਕਾਲਖ ਤੋਂ ਬਿਨਾ ਕੱਜਲ ਦਾ ਕੋਈ ਹੋਰ ਰੂਪ ਨਹੀ। ਓਅੰ ਪ੍ਰਮਾਤਮਾ ਦਾ ਨਾਮ ਸੁਭਾਵਿਕ ਹੈ, ਜਿਵੇਂ ਸੂਰਜ ਦਾ ਨਾਮ ਗਰਮੀ ਸੁਭਾਵਿਕ ਹੈ। ਤਾਂਹੀ ਓਅੰਕਾਰ ਦੀ ਉਪਾਸਨਾ ਮੁੱਖ ਹੈ। ਹੋਰ ਉਪਸਨਾ ਕਰਕੇ, ਬ੍ਰਹਮ ਦੀ ਉਪਾਸਨਾ ਹੁੰਦੀ ਹੈ। ਓਅੰਕਾਰ ਦੀ ਉਪਾਸਨਾ ਹੀ ਪ੍ਰਭੂ ਦੀ ਉਪਾਸਨਾ ਹੈ। ਤਾਂਹੀ ਤੇ ਸਾਰਿਆਂ ਵਿੱਚ ਸ੍ਰੇਸਟ ਓਅੰਕਾਰ ਹੀ ਹੈ। ਓਅੰਕਾਰ ਬ੍ਰਹਮ ਰੂਪ ਹੀ ਹੈ।

ਇਕ ਸ਼ਬਦ ਬ੍ਰਹਮ ਹੈ, ਇਕ ਪਰਮ ਬ੍ਰਹਮ ਹੈ। ਹੋ ਕੁਝ ਦ੍ਰਿਸ਼ਟ ਦੇਖਣ ਸੁਣਨ ਵਿੱਚ ਹੈ, ਉਹ ਸਭ ਸ਼ਬਦ ਬ੍ਰਹਮ ਦੇ ਅੰਦਰ ਹੈ। ਜੋ ਪਰਮ ਬ੍ਰਹਮ ਹੈ, ਉਹ ਮਨ ਬਾਣੀ ਤੋਂ ਪਰੇ ਹੈ। ਇਸ ਕਰਕੇ ਸਭ ਤੋਂ ਪਹਿਲਾ ਓਅੰਕਾਰ ਲਿਖਿਆ ਹੈ। ਜਿਸ ਮੰਤਰ ਦੇ ਸ਼ੁਰੂ ਵਿੱਚ ਓਅੰਕਾਰ ਹੁੰਦਾ ਹੈ, ਉਹ ਮੰਤਰ ਵੀ ਓਅੰਕਾਰ ਰੂਪ ਹੋ ਜਾਂਦਾ ਹੈ। ਸਾਰੇ ਉਪਨਿਸ਼ਦਾ, ਸ਼ਾਸ਼ਤਰਾਂ ਤੇ ਪੁਰਾਨਾਂ ਵਿੱਚ ਓਅੰਕਾਰ ਦੀ ਉਪਾਸ਼ਨਾ ਨੂੰ ਚੰਗੀ ਤਰ੍ਹਾਂ ਸਮਝਾਉਣਾ ਕੀਤਾ ਹੈ।

ਸਪਤ ਮਤ ਜੋ ਸੰਪੂਰਨ ਹੈ, ਉਹਨਾਂ ਸਪਤਾਂ ਨੇ ਨੌ ਨੌ ਪ੍ਰਕਾਰ ਨੂੰ ਵਰਣਨ ਕੀਤਾ ਹੈ। ਓਅੰਕਾਰ ਸਗੁਣ ਸਥੂਲ ਰੂਪ ਵੀ ਹੈ। ਉਹੀ ਜੋ ਸਪਤ ਮਤ ਹੈ, ਉਹਨਾਂ ਨੂੰ ਵੀ ਸੰਖੇਪ ਕਰ ਕਹਿੰਦੇ ਹੈ। ਵਿਸਥਾਰ ਜੇ ਕਰੀਏ ਤਾਂ ਬਹੁਤ ਜਿਆਦਾ ਗ੍ਰੰਥ ਬਧਤ ਹੈ। ਹਿਰੰਨਗਰਭੋਂ ਦਾ ਬ੍ਰਹਮਾ ਜੀ ਦਾ ਕਹਿਆ ਹੋਇਆ ਓਅੰਕਾਰ ਦਾ ਨਵਰੂਪ ਹੈ:– ਤ੍ਰਿਮਾਤ੍ਰਾ ਰੂਪ, ਤ੍ਰਿਬ੍ਰਹਮ ਰੂਪ, ਤ੍ਰਿਅਖਰ ਰੂਪ। ਪਤੰਜਲੀਓਂ ਦਾ ਮਤ ਵੀ ਇਸ ਤਰ੍ਹਾਂ ਹੀ ਹੈ, ਕਪਲ ਮੁਨਿ ਜੀ, ਸ਼ਾਂਖ ਸ਼ਾਸਤਰ ਦੇ ਕਰਤਾ ਕਹਿੰਦਾ ਹੈ:– ਤ੍ਰਿਗਜਾਨ ਰੂਪ, ਤ੍ਰਿਗੁਨ ਰੂਪ, ਤ੍ਰਿਕਾਰਨ ਰੂਪ। ਤੀਸਰੇ ਅਪਾਤ੍ਰ ਮੁਨੀ ਇਸ ਤਰ੍ਹਾਂ ਕਹਿੰਦੇ ਹਨ:– ਤ੍ਰਿਮੁਖ ਰੂਪ, ਤ੍ਰਿਦੇਵਤਾ ਰੂਪ, ਤ੍ਰਿਪ੍ਰਯੋਜਨ ਰੂਪ। ਬਜਾਸ ਜੀ ਦਾ ਮਤ ਵੀ ਇਸ ਤਰ੍ਹਾਂ ਹੈ। ਚੌਥੇ ਸਨਤ ਕੁਮਾਰੋਂ ਦੇ ਮਤ ਦਾ ਸਿਧਾਂਤ ਓਅੰਕਾਰ ਦੀ ਉਪਾਸਨਾ ਨੂੰ ਇਸ ਤਰ੍ਹਾਂ ਹੈ:– ਤ੍ਰਿਕਾਲ ਰੂਪ, ਤ੍ਰਿਲਿੰਗ ਰੂਪ, ਤ੍ਰਿਸੰਗਜਾ ਰੂਪ। ਪੰਜਵੇਂ ਬ੍ਰਹਮਨਿਸ਼ਟਾਂ ਦੇ ਮਤ ਦਾ ਸਿਧਾਂਤ ਇਹ ਹੈ:– ਤ੍ਰਿਸਥਾਨ ਰੂਪ, ਤ੍ਰਿਪਦ ਰੂਪ, ਤ੍ਰਿਪਗਜਾ ਰੂਪ। ਖਸ਼ਟਮੋ ਸ਼ਿਵ ਦੇ ਸਿਧਾਂਤ ਉਹ ਕਹਿੰਦੇ ਹਨ:–ਤ੍ਰੈਅਵਸਥਾ ਰੂਪ, ਤ੍ਰੈਭੋਗ ਰੂਪ, ਤ੍ਰੈਭੋਗਤਾ ਰੂਪ। ਸਪਤਮੋ ਬੈਸ਼ਨਵ ਦੇ ਮਤ, ਪੰਚਰਾਤ੍ਰ ਨਾਰਦ ਦੇ ਸਿਧਾਂਤ ਇਸ ਤਰ੍ਹਾਂ:– ਤ੍ਰਿਆਤਮਾ ਰੂਪ, ਤ੍ਰਿਸੁਭਾਵ ਰੂਪ, ਤ੍ਰਿਬਜੂਹ ਰੂਪ। ਸਪਤ ਵਾਰ ਨੌ ਦੇ ਕਰਨ ਕਰਕੇ ਤ੍ਰੇਹਟ ਰੂਪ ਓਅੰਕਾਰ ਸਗੁਨ ਸਥੂਲ ਦੇ ਹੁੰਦੇ ਹਨ। ਚੌਹਠਵਾਂ ਰੂਪ ਸੂਖਮ ਨਿਰਗੁਨ ਨਿਹਕਲਹ ਹੈ। ਐਨਾਂ ਕਹਿਣ ਨਾਲ ਕੀ ਸਿਧ ਹੋਇਆ? ਜੋ ਬ੍ਰਹਮ ਹੈ, ਉਸ ਨੂੰ ਵੀ ਆਪੋ ਆਪਣੇ ਅਨੁਭਵ ਕਰਕੇ ਹੋਰ ਹੋਰ ਰੀਤ ਨਾਲ ਵਰਣਨ ਕੀਤਾ ਹੈ। ਉਸੇ ਤਰ੍ਹਾਂ ਓਅੰਕਾਰ ਨੂੰ ਵੀ ਆਪੋ ਆਪਣੇ ਅਨੁਭਵ ਅਨੁਸਾਰ ਅਨੇਕ ਰੀਤ ਨਾਲ ਵਰਣਨ ਕੀਤਾ ਹੈ। ਜਿਸ ਤਰ੍ਹਾ ਸਾਰਿਆਂ ਤੋਂ ਪਰੇ ਬ੍ਰਹਮ ਹੈ, ਉਸੇ ਤਰ੍ਹਾਂ ਹੀ ਓਅੰਕਾਰ ਵੀ ਸਰਬ ਤੋਂ ਪਰੇ ਹੈ ਅਤੇ ਓਅੰਕਾਰ ਦੇ ਦਸ ਨਾਮ ਹੈ, ਸਾਰੇ ਹੀ ਸਾਰਥਕ ਹੈ:– ਓਅੰਕਾਰ, ਪ੍ਰਣਵ, ਸਰਬ ਬਜਾਪੀ, ਅਨੰਤ, ਤਾਰ, ਸੁਕਲ, ਵੈਦਯੁਤ, ਹੰਸ, ਤੁਰਿਯ, ਬ੍ਰਹਮ, ਇਹ ਦਸ ਨਾਮ ਹਨ। ਸਾਰੇ ਨਾਮਾ ਦੇ ਅਰਥ ਕਰੀਏ ਤਾਂ ਵੀ ਗ੍ਰੰਥ ਬਧਤ ਹੈ। ਤਾਂਹੀ ਇਕ ਜੋ ਓਅੰਕਾਰ ਨਾਮ ਹੈ, ਉਸ ਦੇ ਹੀ ਅਰਥ ਕਰਦੇ ਹਨ। ਓਅੰਕਾਰ ਦਾ ਜਦ ਉਚਾਰਨ ਹੁੰਦਾ ਹੈ ਤਦ ਚਰਨਾਂ ਤੋ ਲੈ ਕੇ ਮਸਤਕ ਤੱਕ ਸਾਰੇ ਸਰੀਰ ਨੂੰ ਉੱਚਾ ਕਰ ਦਿੰਦਾ ਹੈ। ਇਸ ਕਰਕੇ ਇਸ ਦਾ ਓਅੰਕਾਰ ਹੈ। ਓਅੰਕਾਰ ਕਹਿਣ ਨਾਲ ਪ੍ਰਾਨ ਉੱਪਰ ਨੂੰ ਪ੍ਰਾਪਤ ਹੁੰਦੇ ਹਨ, ਤਾਂਹੀ ਓਅੰਕਾਰ ਨਾਮ ਹੈ। ਓਅੰਕਾਰ ਦੇ ਉਚਾਰਨ ਨਾਲ ਪ੍ਰਾਨ ਦਸਵੇਂ ਦੁਆਰ ਨੂੰ ਵੀ ਪਹੁੰਚਦੇ ਹਨ, ਇਸ ਕਰਕੇ ਇਸ ਦਾ ਨਾਮ ਓਅੰਕਾਰ ਹੈ। ਓਅੰਕਾਰ ਦੋ ਅੱਖਰਾਂ ਕਰਕੇ ਸਿਧ ਹੁੰਦਾ ਹੈ, ਇਸ ਦਾ ਅਰਥ ਹੈ ਪਾਲਨ ਅਤੇ ਰੱਖਿਆ। ਜੋ ਇਸ ਦਾ ਭਜਨ ਕਰਦਾ ਹੈ, ਉਸ ਦੀ ਇਹ ਪਾਲਨਾ ਤੇ ਰੱਖਿਆ ਕਰਦਾ ਹੈ। ਪਾਲਨ ਅਤੇ ਰੱਖਿਆ ਕਹੀਏ, ਜੋਗ ਅਤੇ ਖੇਮ ਕਹੀਏ, ਇਹ ਕਰਦਾ ਹੈ। ਜੋ ਪਦਾਰਥ ਨਹੀਂ ਪ੍ਰਾਪਤ ਹੋਇਆ ਉਸ ਦੀ ਪ੍ਰਾਪਤੀ ਕਰ ਦੇਣੀ ਇਸ ਦਾ ਨਾਮ ਜੋਗ ਹੈ। ਜੋ ਪ੍ਰਾਪਤ ਹੈ ਉਸ ਦੀ ਰੱਖਿਆਂ ਕਰਨੀ ਇਸ ਦਾ ਨਾਮ ਖੇਮ ਹੈ। ਜੋ ਇਸ ਦਾ ਉਪਾਸਕ ਹੈ, ਉਸ ਨੂੰ ਜੋ ਨਹੀਂ ਪ੍ਰਾਪਤ ਉਸ ਦੀ ਪ੍ਰਾਪਤੀ ਕਰ ਦੇਣੀ, ਜੋ ਪਦਾਰਥ ਉਸ ਨੂੰ ਲੋੜੀਂਦਾ ਹੋਵੇ ਅਤੇ ਜੋ ਕੋਲ ਪਦਾਰਥ ਹੈ, ਉਸ ਦੀ ਪਾਲਣਾ ਕਰਨੀ। ਭਾਵ ਇਹ ਜੋ ਸਕਾਮੀ ਉਸ ਨੂੰ ਸੰਸਾਰ ਦੇ ਪਦਾਰਥਾਂ ਨਾਲ, ਜੋ ਜਗਿਆਸੀ ਹੈ, ਉਸ ਦੀ ਗਿਆਨ ਭੂਮਿਕਾ ਦਵਾਰਾ, ਜੋ ਗਿਆਨ ਭੂਮਿਕਾ ਨਹੀ ਪ੍ਰਾਪਤ, ਉਸ ਦੀ ਪ੍ਰਾਪਤੀ ਕਰ ਦਿੰਦਾ ਹੈ ਅਤੇ ਜੋ ਪ੍ਰਾਪਤ ਹੈ ਉਸ ਦੀ ਕਾਮਾਦਿਕਾਂ ਤੋਂ ਰੱਖਿਆ ਕਰਦਾ ਹੈ, ਇਸ ਲਈ ਇਸ ਦਾ ਨਾਮ ਓਅੰਕਾਰ ਹੈ। ਓਅੰਕਾਰ ਦੇ ਹੋਰ ਵੀ ਅਰਥ ਹੈ:– ਅੰਗੀਕਾਰ ਕਰਨਾ। ਅੰਗੀਕਾਰ ਦਾ ਇਹ ਅਰਥ ਹੈ: ਜੋ ਇਸ ਦਾ ਜਨ ਕਰਨੇਹਾਰੇ ਹਨ, ਉਸ ਦਾ ਬਚਨ ਕਹਿਆ ਹੋਇਆ ਸਰਬ ਦੇਵਤਾ ਵਰ ਸ੍ਰਾਪ

ਅੰਗੀਕਾਰ ਕਰ ਲੈਂਦੇ ਹਨ। ਉਹਨਾਂ ਦੀ ਆਗਿਆ ਫੇਰਦੇ ਨਹੀਂ। ਓਅੰਕਾਰ ਦੇ ਅਰਥ ਬ੍ਰਹਮ ਵੀ ਹੈ। ਜੋ ਓਅੰਕਾਰ ਦਾ ਉਚਾਰਨ ਕਰਦਾ ਹੈ, ਉਸ ਨੂੰ ਆਪਣਾ ਜੋ ਬ੍ਰਹਮ ਸਰੂਪ ਹੈ, ਉਹ ਕਰ ਲੈਂਦਾ ਹੈ। ਇਕ ਹੀ ਜੋ ਓਅੰਕਾਰ ਨਾਮ ਹੈ, ਉਸ ਦੇ ਹੀ ਐਨੇ ਅਰਥ ਹੋਏ ਹਨ।

ਰਿਸ਼ੀ ਜਾਗਵਲਕ ਜੀ ਜੋ ਹੈ, ਉਹਨਾਂ ਨੇ ਓਅੰਕਾਰ ਨੂੰ ਅਮਾਤ੍ਰਾ ਰੂਪ ਜਾਨ ਕਰ ਉਪਸ਼ਨਾ ਕੀਤੀ ਹੈ। ਕਈ ਅਰਧ ਮਾਤ੍ਰਾ ਰੂਪ ਕਰਕੇ ਸੇਵਦੇ ਹਨ। ਕਈ ਇਕ ਮਾਤ੍ਰਾ ਜਾਣ ਕੇ, ਕਈ ਦੋ ਮਾਤ੍ਰਾ ਰੂਪ ਜਾਣ ਕੇ, ਕਈ ਤਿੰਨ ਮਾਤ੍ਰਾ ਜਾਣ ਕੇ, ਕਈ ਚਾਰ ਮਾਤ੍ਰਾ ਕਰਕੇ। ਵਸ਼ਿਸਟ ਜੀ ਸਾਢੇ ਚਾਰ ਮਾਤ੍ਰਾ ਜਾਣ ਕੇ ਕੀਤੀ ਹੈ। ਇਹ ਕਹਿਣ ਤੇ ਸਿਧ ਹੁੰਦਾ ਹੈ ਕਿ ਓਅੰਕਾਰ ਜੋ ਹੈ ਪਾਰਬ੍ਰਹਮ ਰੂਪ ਹੈ। ਅਮਾਤ੍ਰ ਵੀ ਹੈ, ਅਨੰਤ ਮਾਤ੍ਰਾ ਰੂਪ ਵੀ ਹੈ। ਜਿਵੇ ਇਸ ਦਾ ਰੂਪ ਕਿਸੇ ਦੇ ਜਾਨਣ ਵਿੱਚ ਆਇਆ, ਗੁਰੂ ਦੁਆਰਾ, ਬੁਧਿ ਦੁਆਰਾ, ਕਿੰਵਾ ਸ਼ਾਸਤ੍ਰ ਦੁਆਰਾ, ਸੋਈ ਰੂਪ ਜਾਣ ਕਰਕੇ ਸੇਵਦੇ ਹਨ, ਉਹ ਸਾਰਿਆਂ ਦਾ ਸਫਲ ਹੈ। ਜਿਵੇਂ ਬ੍ਰਹਮ ਨੂੰ ਨਿਰੂਪਨ ਕੀਤਾ ਹੈ ਬਹੁਤ ਰੀਤ ਨਾਲ ਸਰਬ ਬਣਦੀ ਹੈ, ਉਸੇ ਤਰ੍ਹਾਂ ਹੀ ਓਅੰਕਾਰ ਵਿੱਚ ਸਰਬ ਬਣਦੀ ਹੈ। ਇਕ ਦੋ ਮਾਤ੍ਰਾ ਰੂਪ ਜੋ ਭਜਤੇ ਹਨ, ਉਹ ਕਿਸ ਰੀਤ? ਇਕ ਦੋ ਆਦਿ ਮਾਤ੍ਰਾ ਜਾਣਦੇ ਹਨ, ਇਹ ਕਹਿਣ ਨਾਲ ਗ੍ਰੰਥ ਬਧਤ ਹੈ, ਕਹੇ ਨਹੀਂ ਜਾਂਦੇ, ਅਰਥ ਇਹ ਜੋ ਸਾਰੇ ਅੱਖਰ ਹਨ, ਉਹ ਓਅੰਕਾਰ ਹੀ ਰੂਪ ਹੈ, ਜੋ ਬ੍ਰਹਮੰਡ ਵਿੱਚ ਨਾਮ ਰੂਪ ਬੋਲਣ ਵਿੱਚ ਆਉਂਦਾ ਹੈ, ਉਹ ਸਾਰੇ ਹੀ ਅੱਖਰਾਂ ਵਿੱਚ ਹੈ, ਅੱਖਰਾਂ ਤੋਂ ਬਿਨਾਂ ਕੁਝ ਨਹੀਂ ਹੋਵੇਗਾ। ਇਸ ਨਾਲ ਸਿਧ ਹੁੰਦਾ ਹੈ, ਜੋ ਜਗਤ ਨੂੰ ਬਨਾਇਆ ਸਾਰਾ ਓਅੰਕਾਰ ਹੀ ਰੂਪ ਹੈ। ਓਅੰਕਾਰ ਤੋਂ ਬਿਨਾਂ ਹੋਰ ਕੁਝ ਨਹੀਂ ਰਹਿੰਦਾ ਹੈ।

'ਏਕਹੰ ਬਹੁ ਸ਼ਜਾਮ': ਇਸ ਸ਼੍ਰਤੀ ਤੋਂ ਜੋ ਓਅੰਕਾਰ ਨਿਕਾਲਿਆ ਹੈ, ਉਸ ਨੇ ਹੀ ਜਗਤ ਰਚਿਆ ਹੈ, ਅਨੇਕ ਭੇਦ ਉਤਪੰਨ ਹੁੰਦੇ ਹਨ। ਜੇ ਜਗਤ ਨੂੰ ਲੈ ਕਰਨ ਦੇ ਅਰਥ ਕਰੀਏ ਤਾਂ 'ਸੋਹੰ' ਤੇ 'ਓਅੰ' ਨਿਕਲਦਾ ਹੈ। ਦਵੈਤ ਦੇ ਲੈ ਕਰਨ ਹਿਤ, 'ਸਕਾਰ' ਤੇ 'ਉਕਾਰ' ਨਿਕਲਦਾ ਹੈ, 'ਹਕਾਰ' ਤੇ 'ਅਕਾਰ' ਅਤੇ ਬਿੰਦੀ ਨੂੰ 'ਮਕਾਰ' ਕੱਢਣ ਨਾਲ 'ਓਅੰ' ਹੁੰਦਾ ਹੈ। ਤਿੰਨਾਂ ਅੱਖਰਾਂ ਨਾਲ ਹਕਾਰ ਜੁੜਕੇ ਅਲੋਪ ਹੋ ਜਾਂਦਾ ਹੈ। ਜਿਵੇਂ 'ਸੋਹੰ' ਤੇ 'ਏਕਓ' ਹੋ ਜਾਂਦਾ ਹੈ, ਤਿਵੇਂ ਹੀ ਜਗਤ ਦੀ ਦਵੇਤ ਤੇ ਏਕਤਾ ਜੋ ਜਾਂਦੀ ਹੈ। ਅਰਥ ਓਅੰਕਾਰ ਦੇ ਇਕ ਬੀਜ ਮਾਤ੍ਰ ਹੋਏ ਹਨ। ਐਨੇ ਹੀ ਅਰਥ ਤੇ ਵਿਸਥਾਰ ਸ਼ਾਸਤਰਾਂ ਵਿੱਚ ਅਨੇਕ ਗ੍ਰੰਥ ਰਚੇ ਹਨ, ਮੂਲ ਇਹ ਹੀ ਹੈ। ਪਹਿਲਾ ਮੰਗਲਾਚਰਨ 'ਏਕ ਓਅੰਕਾਰ' ਨੂੰ ਕਰਕੇ ਅੱਗੇ ਕਹਿੰਦੇ ਹਨ:

## ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਪਦ ਅਰਥ:- ਸਤਿਨਾਮ-ਸੱਚਾ (ਨਾਸ ਰਹਿਤ) ਨਾਮ,** true name। **ਕਰਤਾ-ਸ੍ਰਿਸਟੀ ਦਾ ਰਚਣਹਾਰ,** creator। **ਪੁਰਖੁ-ਸਰਬ ਵਿਆਪਕ,** omnipresent। **ਨਿਰਭਉ-ਡਰ ਰਹਿਤ, ਨਿਡਰ,** fearless। **ਨਿਰਵੈਰੁ-ਵੈਰ ਰਹਿਤ,** without enemity । **ਅਕਾਲ-ਮੌਤ ਤੋਂ ਰਹਿਤ,** beyond time, timeless। **ਮੂਰਤਿ-ਸਰੂਪ,** figurine, icon। **ਅਜੂਨੀ-ਜੂਨਾਂ ਤੋਂ ਰਹਿਤ,** without birth and death। **ਸੈਭੰ-ਸੁਤੇ (ਆਪਣੇ ਆਪ ਤੋਂ) ਪ੍ਰਕਾਸ਼,** self lighted। **ਗੁਰ ਪ੍ਰਸਾਦਿ-ਵੱਡੀ ਕ੍ਰਿਪਾ ਵਾਲਾ, ਗੁਰੂ ਦੀ ਕ੍ਰਿਪਾ ਨਾਲ,** by Guru's grace।

ਭੂਤ ਭਵਿੱਖ ਵਰਤਮਾਨ ਜੋ ਤਿੰਨ ਕਾਲ ਹਨ, ਇਸ ਵਿੱਚ ਜੋ ਅਬੱਧ ਹੋਵੇ ਉਹ 'ਸਤਿ' ਕਿੰਵਾ ਜਾਗਤ੍ਰ, ਸੁਪਨ, ਸੁਖੋਪਤਿ, ਇਹਨਾਂ ਤਿੰਨਾਂ ਅਵਸਥਾ ਦੇ ਪਰਿਣਾਮ ਵਿੱਚ ਜੋ ਇਕ ਰਸ ਰਹੇ ਉਹ ਸਤਿ।

(ਸਤਜਮਚਾਸਾਊਨਾਮ) ਸਤਿਨਾਮ। ਸਤਿਨਾਮ: ਸਤਿ ਸਰੂਪ ਜਿਸ ਦਾ ਹੋਵੇ, ਸਤ ਹੀ ਨਾਮ ਹੋਵੇ, ਉਹ 'ਸਤਿਨਾਮ'।

ਪ੍ਰਸ਼ਨ:– ਸਤਿ ਨੂੰ ਜੋ ਤੱਤਾ ਹੈ , ਉਸ ਨੂੰ ਸਿਹਾਰੀ ਕਿਉ ਲੱਗੀ ਹੈ? ਹੋਰ ਗ੍ਰੰਥਾਂ ਵਿੱਚ ਨਹੀਂ ਹੈ। ਸਤਿਗੁਰ ਜੀ ਦੀ ਬਾਣੀ ਵਿੱਚ ਹੀ 'ਸਤਿ' ਦੇ 'ਤ' ਨੂੰ ਸਿਹਾਰੀ ਹੈ। ਇਹ ਕੀ ਕਾਰਨ ਹੈ?

ਉੱਤਰ:– ਸੰਸਕ੍ਰਿਤ ਵਿੱਚ ਤਕਾਰ ਨੂੰ ਯਕਾਰ ਹੁੰਦਾ ਹੈ, ਪ੍ਰਮਾਣ: 'ਸਤਜੰ ਗਜਾਨਮਨੰਤੰ ਬ੍ਰਹਮ'। ਯਕਾਰ ਜੋ ਹੈ ਉਹ ਉਚਾਰਨ ਵਿੱਚ ਇਕਾਰ ਹੋ ਜਾਂਦਾ ਹੈ। ਭਾਵ ਸੰਸਕ੍ਰਿਤ ਦਾ 'ਯ' ਭਾਸ਼ਾ ਵਿੱਚ 'ਇ' ਸਿਹਾਰੀ ਦਾ ਰੂਪ ਲੈ ਲੈਂਦਾ ਹੈ। ਜਿਵੇਂ 'ਜਯ ਜਯ' ਸੰਸਕ੍ਰਿਤ ਵਿੱਚ ਹੈ, ਉਚਾਰਣ ਵਿੱਚ 'ਜੈ ਜੈ' ਹੋ ਜਾਂਦਾ ਹੈ। ਇਸ ਕਰਕੇ ਸਤਿਗੁਰ ਜੀ ਨੇ ਇਸ ਤਰ੍ਹਾਂ ਲਿਖਿਆ ਹੈ। ਜੋ ਸਤਿ ਚਿਦਾਨੰਦ ਬ੍ਰਹਮ ਉਹ ਮਾਇਆ ਸਵਲ ਹੋ ਕੇ ਕਰਿ ਕਰਤਾ ਪੁਰਖੁ ਬਣਿਆ। ਆਪਣੀ ਚੇਤੰਨ ਸੱਤਾ ਕਰਕੇ ਮਾਇਆ ਦੁਆਰਾ ਵਾਰ ਵਾਰ ਜਗਤ ਦੀ ਰਚਨਾ ਕਰਦਾ ਹੈ, ਉਹੀ ਜੋ ਸਤਿ ਹੈ, ਮਾਯਾ ਸਵਲ ਤੋਂ ਕਰਤਾ ਨਾਮ ਹੋਇਆ। ਕਰਤੱਤ ਨੂੰ ਜੋ ਕਰੇ, ਉਹ ਕਰਤਾ ਪੁਰਖ। ਪੁਰਖ ਦਾ ਅਰਥ 'ਪੁਰਖ' ਹੈ, ਇਸਤਰੀ ਜਾਂ ਨਿਪੁੰਸਕ ਨਹੀਂ ਹੈ। ਭਾਵ ਹਰ ਜਗ੍ਹਾ ਜਿਸ ਦਾ ਵਾਸਾ ਹੋਵੇ 'ਸਰਬ ਵਿਆਪੀ' ਨੂੰ ਪੁਰਖ ਕਿਹਾ ਜਾਂਦਾ ਹੈ। ਜਿਸ ਨੂੰ ਦੂਸਰੇ ਦਾ ਡਰ ਨਾ ਹੋਵੇ ਉਹ 'ਨਿਰਭਉ', ਭਾਵ 'ਭਵ' ਨਾਮ ਜਗਤ ਤੋਂ ਜਨਮ ਮਰਨ ਤੋਂ ਜੋ ਬਿਨਾ ਹੋਵੇ ਉਹ 'ਨਿਰਭਉ'। ਜਿਸ ਦਾ ਕਿਸੇ ਦੇ ਨਾਲ ਵੈਰ ਨਾ ਹੋਵੇ, ਸਮਾਨ ਹੈ ਸਾਰਿਆ ਲਈ, ਉਹ 'ਨਿਰਵੈਰੁ'। ਜਿਸ ਦੀ ਮੂਰਤਿ ਅਕਾਲ ਹੈ। ਜਿਸ ਨੂੰ ਕੋਈ ਮਾਰਨ ਵਾਲਾ ਨਹੀਂ, ਉਹ ਅਕਾਲ ਮੂਰਤਿ। ਕਾਲ ਨਾਮ ਸਮੇਂ ਦਾ ਹੈ। ਉਹ ਜੋ ਇਸ ਸਮੇਂ ਕਰਕੇ ਬਾਲ, ਜਵਾਨੀ, ਬਿਰਧ ਹੋਣ ਵਿੱਚ ਨਾ ਆਵੇ। ਏਕਾਖਰੀ ਕੋਸ਼ ਵਿੱਚ 'ਅਕਾਰ' ਵਿਸ਼ਨੂੰ, 'ਕਾ' ਬ੍ਰਹਮੇ ਨੂੰ, ਲੈ ਕਰਨ ਤੇ 'ਲਕਾਰ' ਤੇ ਨਾਮ ਸ਼ਿਵ ਨੂੰ, 'ਕਰਤਾ ਪੁਰਖ' ਤਿੰਨ ਮੂਰਤਿ ਬਣ ਬੈਠਿਆ, ਇਸ ਕਰਕੇ ਅਕਾਲ ਮੂਰਤ। ਜੂਨ ਜੋ ਚੌਰਾਸੀ ਹੈ, ਉਸ ਵਿੱਚ ਜੋ ਨਹੀਂ ਹੈ, ਉਹ 'ਅਜੂਨੀ'। ਭਾਵ 'ਅਜ' ਨਾਮ ਤਿੰਨਾਂ ਦੇਵਨ ਦਾ ਵੀ ਹੈ। 'ਸੈਭੰ ਸ੍ਵੰਭੂ' ਦਾ ਸੈਭੰ ਪਾਠ ਹੈ। ਆਪਣੇ ਆਪ ਤੇ ਜੋ ਹੋਇਆ ਹੋਵੇ, ਉਹ ਸੈਭੰ ਹੈ। ਸੈਕੜੇ ਸੰਸਿਆ ਦਾ ਨਾਸ ਕਰਨ ਵਾਲਾ। ਐਸੇ ਸਰੂਪ ਕਰਤਾ ਪੁਰਖ ਨੂੰ ਚਿੱਤ ਵਿੱਚ ਕਿਵੇ ਵਸਾਵੇ? ਭਾਵ ਐਸੇ ਸਰੂਪ ਕਰਤਾ ਪੁਰਖ ਨੂੰ ਕਿਸ ਰੀਤ ਨਾਲ ਜਾਣਿਆ ਜਾਵੇ। ਇਹੋ ਜਿਹਾ ਸਰੂਪ ਪ੍ਰਸੰਨ ਹੋ ਕੇ ਦਰਸ਼ਨ ਕਿਵੇਂ ਦੇਵੇ? ਇਹਨਾਂ ਪ੍ਰਸ਼ਨਾਂ ਦੇ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ: 'ਗੁਰਪ੍ਰਸਾਦਿ'। ਸਤਿਗੁਰ ਸੇਵਨ ਨਾਲ ਪ੍ਰਸੰਨ ਹੁੰਦਾ ਹੈ। ਸਤਿਗੁਰ ਸਿਖ ਨੂੰ ਦੁਖੀ ਦੇਖ ਕੇ ਦਇਆ ਕਰੇ ਤਦ ਹੁੰਦਾ ਹੈ। 'ਪ੍ਰਸਾਦਿ' ਨਾਮ ਪ੍ਰਸੰਨਤਾ ਦਾ ਵੀ ਹੈ, ਦਇਆ ਦਾ ਵੀ ਹੈ। 'ਗੁਰ' ਦਾ ਅਰਥ: 'ਗੋ' ਨਾਮ ਹਨੇਰੇ ਦਾ, ਜਿਸ ਦਾ ਅਗਿਆਨ ਅਰਥ ਹੈ। 'ਰੁ' ਨਾਮ ਪ੍ਰਕਾਸ਼ ਦਾ, ਜਿਸ ਦਾ ਅਰਥ ਗਿਆਨ ਹੈ। ਅਗਿਆਨ ਨੂੰ ਨਸਟ ਕਰਕੇ ਜੋ ਗਿਆਨ ਦੇਵੇ, ਉਹ 'ਗੁਰ' ਹੈ।

ਇਹ ਪਹਿਲਾ ਸਲੋਕ ਮੰਗਲਾਚਰਨ ਦਾ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਣਾਇਆ ਹੈ। ਗੁਰੂ ਅਰਜਨ ਦੇਵ ਜੀ ਮੰਗਲਾਚਰਨ ਆਪਣੀ ਬਾਣੀ ਵਿੱਚ ਇਸ ਸਲੋਕ ਨਾਲ ਕਰਦੇ ਹਨ। ਕਿਹੋ ਜਿਹਾ ਹੈ ਇਹ ਸਲੋਕ? ਉਹਨਾਂ ਨੂੰ ਅਲੱਭ ਪਦਾਰਥ ਮੁਕਤਿ ਦੇ ਆਦਿ ਕੋਈ ਵੀ ਨਹੀਂ ਹੈ। ਹਮੇਸ਼ਾ ਉਹਨਾਂ ਨੂੰ ਮੰਗਲ ਹੀ ਰਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰਕੇ ਉਚਾਰਨਾ ਹੈ।

ਮੰਗਲਾਚਰਨ ਗ੍ਰੰਥਾਂ ਵਿੱਚ ਤਿੰਨ ਪ੍ਰਕਾਰ ਦਾ ਹੁੰਦਾ ਹੈ। ਜਿਥੇ ਨਮਸਕਾਰ ਕਰਦੇ ਹਨ ਉਹ'ਨਮਸਕਾਰਾਤਮਕ' ਹੁੰਦਾ ਹੈ। ਜਿਥੇ ਆਪਣੇ ਇਸ਼ਟ ਨੂੰ 'ਜੈ ਪਦ' ਕਹਿਆ ਹੋਵੇ, ਉਹ 'ਅਸ਼ੀਰਵਾਦਾਤਮਕ' ਨਾਮ ਹੈ। ਤੀਸਰਾ 'ਵਸਤੂ ਨ੍ਰਿਦੇਸ਼' ਉਹ ਹੈ, ਜਿਥੇ ਆਪਣੇ ਇਸ਼ਟ ਦੇ ਸਰੂਪ ਭਾਵ ਗੁਣ ਵਰਣਨ ਕਰੀਏ। ਪਹਿਲਾ ਗ੍ਰੰਥ ਵਿੱਚ

ਆਪਣੇ ਇਸ਼ਟ ਦਾ ਵਰਣਨ, ਉਸ ਦਾ ਨਾਮ ਮੰਗਲਾਚਰਨ। ਕਾਰਨ ਇਹ ਕਿ ਨ੍ਰਿਵਿਗਨ ਸਮਾਪਤੀ ਗ੍ਰੰਥ ਦੀ। ਇਥੇ ਜਪੁਜੀ ਵਿੱਚ ਵਸਤੂ ਨ੍ਰਿਦੇਸ, ਮੰਗਲਾਚਰਨ ਹੈ। ਸਲੋਕ ਵਿੱਚ ਨਾਮ ਕਹੇ ਹਨ, ਇਹਨਾਂ ਨਾਮਾਂ ਦੇ ਅਰਥ ਕਰਨ ਕਰਕੇ ਸਰੂਪ ਅਤੇ ਗੁਣ ਪ੍ਰਾਰਬ੍ਰਹਮ ਦੇ ਵਖਿਆਨ ਹੁੰਦੇ ਹਨ, ਇਸ ਕਰਕੇ ਵਸਤੂ ਨ੍ਰਿਦੇਸ ਹੈ। ਅਸ਼ੀਰਵਾਦਾਤਮਕ ਅਤੇ ਨਮਸਕਾਰਾਤਮਕ ਇਹ ਦੋਨੋਂ ਜੋ ਮੰਗਲਾਚਰਨ ਹਨ, ਇਕੱਲੇ ਇਕੱਲੇ ਨਹੀਂ ਹੁੰਦੇ ਹਨ, ਵਸਤੂ ਨਿਰਦੇਸ ਨੂੰ ਲੈ ਕੇ ਹੁੰਦੇ ਹਨ। ਜੈ ਅਤੇ ਨਮੋ ਕਿਵੇ ਬਣੇ? ਪੂਰਬ ਨਾਮ, ਗੁਣ, ਸਰੂਪ ਕਹਿ ਕੇ ਕਿਹੋ ਜਿਹਾ ਬਣਦਾ ਹੈ। ਵਸਤੂ ਨ੍ਰਿਦੇਸ ਇਕ ਹੀ ਹੁੰਦਾ ਹੈ, ਜਿਵੇਂ ਗੁਰੂ ਜੀ ਨੇ ਇਹ ਸਲੋਕ ਬਣਾਇਆ ਹੈ, ਇਸ ਤਰ੍ਹਾਂ ਜਾਣਿਆ ਹੈ। ਗੁਰਪ੍ਰਸਾਦਿ ਵਿੱਚ ਗੁਰੂ ਦੇ ਗੁਣ ਕਹਿ ਕੇ, ਜੋ ਪ੍ਰਮੇਸ਼ਰ ਦੀ ਪ੍ਰਾਪਤੀ ਕਰ ਦਿੰਦਾ ਹੈ, ਉਸ ਨੂੰ ਮੰਗਲਾਚਰਨ ਕਹਿਆ, ਜਗਤ ਦੀ ਮਰਜਾਦਾ ਹੇਠ। ਉਸ ਦਾ ਨਾਮ ਲੈਣ ਨਾਲ ਤਾਂ ਅਨੇਕ ਬਿਘਨ ਨਾਸ ਹੁੰਦੇ ਹਨ। ਇਸ ਮੰਗਲਾਚਰਨ ਦੇ ਅਰਥ ਸਮਾਪਤ ਹੋਏ, ਹੁਣ ਅੱਗੇ ਇਸ ਮੰਗਲ ਦੇ ਅਲੰਕਾਰ ਦੱਸਦੇ ਹਨ।

'ੴ' ਇਸ ਵਿੱਚ ਬਿਸ਼ੇਖਾਲੰਕਾਰ ਹੈ।

ਲੱਛਨ:– ਜਹਾਂ ਏਕ ਥਾਨ ਅਨੇਕ।
ਬਰਨੈਂ , ਸੋਇ 'ਬਿਸ਼ੇਖ' ਬਿਬੇਕ।

ਇਥੇ ਇਕ ਹੀ ਓਅੰਕਾਰ ਸਾਰੇ ਥਾਂ ਵਿੱਚ ਵਿਆਪ ਕੈ, ਤਾਂ ਹੀ ਬਿਸ਼ੇਖਾਲੰਕਾਰ। ਉਲੇਖਾਲੰਕਾਰ ਵੀ ਓਅੰਕਾਰ ਵਿੱਚ ਬਣਦਾ ਹੈ:
ਇਕ ਕੋ ਬਹੁਤ ਰੀਤੀ ਕਹਿੰ ਜਹਾਂ।
ਅਲੰਕਾਰ 'ਉਲੇਖੋ' ਤਹਾਂ।
ਇਕ ਓਅੰਕਾਰ ਨੂੰ ਸਪਤ ਮੱਤ ਨੇ ਹੋਰ ਹੋਰ ਰੀਤ ਨਾਲ ਜਾਣਿਆ, ਇਸ ਕਰਕੇ ਉਲੇਖਾਲੰਕਾਰ ਹੈ।
ਅਗਲੇ ਸਲੋਕ ਵਿੱਚ ਸਰੂਪ ਵਰਣਨ ਤੇ ਅਕਾਲ ਮੂਰਤਿ ਅਤੇ ਸਤਿ ਇਥੇ ਜਾਤੀ, ਨਿਰਭਉ ਨਿਰਵੈਰ ਇਹ ਸੁਭਾਵ ਕਰਕੇ ਜਾਤਿ ਸੁਭਾਵੋਕਤਿ ਅਲੰਕਾਰ ਹੈ।

ਲੱਛਨ:– ਜਹਿੰ ਸਰੂਪ ਕੋ ਬਰਨਨ ਕਰੀਏ।
'ਭੂਪਨ ਜਾਤਿ' ਸੁ ਤਹਾਂ ਬਿਚਰੀਏ
ਜਹਿ ਸੁਭਾਵ ਕੋ ਬਰਨਨ ਹੋਇ।
ਤਹਾਂ 'ਸੋਭਾਵੋਕਤ' ਲਖਿ ਸੋਇ।

ਗੁਰਪ੍ਰਸਾਦਿ ਵਿੱਚ ਪ੍ਰਸੰਖਜਾਲੰਕਾਰ ਹੁੰਦਾ ਹੈ। ਹੋਰ ਸਾਰੇ ਸਥਾਨ ਤੋਂ ਬੂਝ ਨੂੰ ਹਟਾ ਕੇ ਇਕ ਗੁਰਪ੍ਰਸਾਦਿ ਵਿੱਚ ਠਹਿਰਾਇਆ, ਇਸ ਕਰਕੇ ਪ੍ਰਸੰਖਜਾ ਹੈ।

ਲੱਛਨ:– ਇਕ ਥਲ ਬਰਜ ਦੁਤਿਯ ਥਲ ਮਾਹੀ।
ਕਛੁ ਠਹਿਰਾਇੰ 'ਪ੍ਰਸੰਖਜਾ' ਕਹਾਈ।

## ॥ ਜਪੁ ॥

**ਪਦ ਅਰਥ:- ਜਪੁ-ਬਾਣੀ ਦਾ ਨਾਮ ਹੈ, ਅਰਾਧਨਾ ਕਰ,** meditate ।

ਸਤਿਗੁਰ ਜੀ ਸਿਖ ਨੂੰ ਕਹਿੰਦੇ ਹਨ 'ਜਪੁ'। ਜਾਣ ਪਾਰਬ੍ਰਹਮ ਦੇ ਸਰੂਪ ਨੂੰ।
ਪ੍ਰਸ਼ਨ:- ਸਰੂਪ ਪਾਰਬ੍ਰਹਮ ਦਾ ਕਿਹੋ ਜਿਹਾ ਹੈ? ਕਹਿੰਦੇ ਹਨ:

## ਆਦਿ ਸਚੁ ਜੁਗਾਦਿ ਸਚੁ ॥
## ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

**ਪਦ ਅਰਥ:- ਆਦਿ-ਪਹਿਲਾ, ਮੁੱਢ ਤੋਂ,** primal। **ਸਚੁ-ਸੱਚਾ,** true। **ਜੁਗਾਦਿ ਸਚੁ-ਜੁੱਗਾਂ ਵਿੱਚ ਵੀ ਸਚੁ ਰਹਿਆ,** truth from the beginning of all ages (past)। **ਹੈ ਭੀ ਸਚੁ-ਹੁਣ ਵੀ ਸੱਚ ਹੈ, ਜਦ ਦਾ ਜੱਗ ਬਣਿਆ ਤਦ ਦਾ ਵੀ ਸੱਚ ਹੈ,** truth in the present। **ਨਾਨਕ-ਹੇ ਨਾਨਕ! ਹੋਸੀ ਭੀ ਸਚੁ- ਆਉਣ ਵਾਲੇ ਸਮੇਂ ਵਿੱਚ ਵੀ ਹੋਵੇਗਾ, ਅੱਗੇ ਵੀ ਮੌਜੂਦ ਰਹੇਗਾ,** truth in the future।

ਹੇ ਸਿਖ! ਪਾਰਬ੍ਰਹਮ ਜੋ ਹੈ, ਉਹ ਸਾਰਿਆ ਤੋ ਪਹਿਲਾ ਅਤੇ ਸਚੁ ਹੈ। ਦੇਹੀ ਦੇ ਜੋ ਛੇ ਵਿਕਾਰ ਹਨ: ਜੰਮਣਾ,
ਕਮਜ਼ੋਰ ਹੋਣਾ, ਬੁੱਢਾ ਹੋਣਾ, ਬਦਲ ਜਾਣਾ, ਲਿੱਸਾ ਹੋਣਾ ਤੇ ਮਰ ਜਾਣਾ, ਪਾਰਬ੍ਰਹਮ ਇਹਨਾਂ ਸਾਰਿਆ ਵਿੱਚ ਨਹੀਂ ਹੈ। ਪਾਰਬ੍ਰਹਮ ਆਦਿ ਵਿੱਚ ਵੀ ਸਚੁ ਹੈ, 'ਜੁਗਾਦਿ' ਜੁਗਨ ਦੀ ਰਚਨਾ ਜਦ ਹੋਈ, ਉਸ ਵਿੱਚ ਵੀ ਜਿਉਂ ਦਾ ਤਿਉਂ ਹੀ ਰਹਿਆ ਹੈ, ਭਾਵ ਬਦਲਿਆ ਨਹੀਂ, ਜਿਵੇਂ ਬਾਲਪਨ ਤੋਂ ਜੁਆਨੀ, ਜੁਆਨੀ ਤੋਂ ਬੁਢੇਪਾ, ਸਤਿਆਹੀਨ ਹੋਣਾ। ਪੁਰਖ ਪ੍ਰਕਿਰਤਿ 'ਜੁਗ' ਦੋਨੋ ਜੋ ਹੈ, ਇਕ ਹੋਣ ਤੇ ਪੂਰਬ ਸੱਚ ਹੀ ਹੈ, ਜਦ ਰਚਨ ਕੀਤੀ, ਤਦ ਵੀ ਉਸ ਵਿੱਚ ਕੋਈ ਵਟਾਉ ਨਹੀਂ ਆਇਆ, ਸਚੁ ਹੀ ਰਹਿਆ। 'ਹੈ ਭੀ' ਜਦ ਜਗਤ ਬਣਿਆ ਤਦ ਵੀ ਸਚੁ ਹੀ ਹੈ। ਹੋਰ ਕੋਈ ਸਰੂਪ ਨਹੀਂ ਹੋਇਆ। 'ਨਾਨਕ ਹੋਸੀ ਭੀ ਸਚੁ' ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ, ਜਦ ਜਗਤ ਨੂੰ ਅਭਾਵ ਹੋ ਜਾਵੇਗਾ ਤਦ ਵੀ ਸੱਚ ਹੀ ਰਹੇਗਾ। ਤਿੰਨ ਕਾਲ ਜਗਤ ਦੇ: ਉਤਪਤਿ, ਇਸਥਿਤ, ਪ੍ਰਲੈ ਵਿੱਚ ਇਕ ਰਸ ਰੂਪ ਜਿਸ ਪਾਰਬ੍ਰਹਮ ਨੂੰ, ਹੇ ਸਿਖ! ਉਸ ਨੂੰ ਤੂੰ ਜਾਨ। ਇਹ ਸਲੋਕ ਵੀ ਪਾਰਬ੍ਰਹਮ ਨੂੰ ਨਿਰੂਪਣ ਕਰਕੇ ਤੇ ਮੰਗਲਾਚਰਨ ਹੀ ਬਣਦਾ ਹੈ। ਹੋਰ ਅਰਥ: 'ਜਪੁ'। ਸਤਿਗੁਰ ਜੀ ਸਿਖ ਨੂੰ ਕਹਿੰਦੇ ਹਨ: 'ਜਪੁ' ਜਾਣ ਆਪਣੇ ਸਰੂਪ ਨੂੰ। ਸਿਖ ਬੁਝੈ: ਮੇਰਾ ਸਰੂਪ ਕਿਹੋ ਜਿਹਾ ਹੈ?

ਉੱਤਰ:- 'ਆਦਿ ਸਚੁ'। ਹੇ ਸਿਖ! ਤੇਰੇ ਸਰੂਪ ਸਭ ਤੋਂ ਪਹਿਲਾ ਹੈ, ਦੇਹ, ਇੰਦ੍ਰੀ, ਪ੍ਰਾਣ, ਅੰਤਹਕਰਣ ਇਹਨਾ ਸਾਰਿਆ ਤੋ ਪਹਿਲਾ ਹੈ, ਇਹ ਸਭ ਇਸ ਤੋਂ ਪਿਛੋ ਹਨ ਅਤੇ ਇਹ ਝੂਠੇ ਹਨ, ਤੇਰਾ ਸਰੂਪ ਸੱਚ ਹੈ, ਤਿੰਨਾਂ ਸਮਿਆਂ ਵਿੱਚ ਹੀ ਨਾਸ ਹੋਣ ਵਾਲਾ ਨਹੀਂ। ਤਿੰਨ ਕਾਲ: 'ਜੁਗਾਦਿ ਸਚੁ' ਜੁਗਾਂ ਤੋਂ ਪਹਿਲਾ ਜਦ ਰਚਨਾ ਨਹੀਂ ਰਚੀ ਸੀ ਤਦ ਸਚੁ ਹੀ ਹੈ, ਭੂਤ ਕਾਲ ਕਹਿਆ ਹੈ। 'ਹੈ ਭੀ ਸਚੁ' ਹੁਣ ਵੀ ਤੇਰਾ ਸਰੂਪ ਸਚੁ ਹੀ ਹੈ, ਦੇਹ ਇੰਦ੍ਰੀ ਪ੍ਰਾਣ ਅੰਤਸ਼ਕਰਣ ਇਹ ਤੇਰੇ ਸਰੂਪ ਨਹੀਂ। ਕਿਉ? ਇਹ ਤਾਂ ਪੰਜ ਤੱਤਾ ਦਾ ਕਾਰਜ ਹੈ. ਤੂੰ ਕਿਸੇ ਕਾਰਜ ਨਹੀਂ, ਵਰਤਮਾਨ ਕਾਲ ਕਹਿਆ। 'ਨਾਨਕ ਹੋਸੀ ਭੀ ਸਚੁ'= ਦੇਹਾਦਿਕ ਜੋ ਸਰੂਪ ਮੰਨ ਰੱਖਿਆ ਹੈ, ਉਹ ਦੇਹ ਤਾਂ ਪਲ ਪਲ ਵਿੱਚ ਬਦਲ ਜਾਦੀ ਹੈ, ਜਿਵੇਂ ਬਾਲਪਨ ਤੋਂ ਜੁਆਨੀ, ਜੁਆਨੀ ਤੋਂ ਬੁਢੇਪਾ, ਸਤਿਆਹੀਨ ਹੋਣਾ। ਇਹ ਤੇਰੇ ਸਰੂਪ ਨਹੀਂ, ਇਹ ਮਿਥਿਆ ਹੈ, ਤੂੰ ਸਤਿ ਹੈ, ਸਤਿ ਅਤੇ ਮਿਥਿਆ ਦਾ ਕੋਈ ਸਬੰਧ ਨਹੀਂ ਹੈ, ਜਿਵੇਂ ਚਾਨਣ ਤੇ ਹਨੇਰੇ ਦਾ ਸਬੰਧ। ਤਾਹੀਂ ਤਾ ਹੇ ਸਿਖ! ਇਹੋ ਜਿਹੇ ਆਪਣੇ ਸਰੂਪ ਨੂੰ ਜਾਨ। ਇਹ ਭਵਿੱਖਤ ਕਾਲ ਕਹਿਆ ਹੈ।

ਹੁਣ ਸ੍ਰੀ 'ਨਾਨਕ' ਨਾਮ ਦੇ ਅਰਥ ਕਹਿੰਦੇ ਹਨ। ਜਿਸ ਵਿੱਚ ਅਨੇਕਤਾ ਨਹੀਂ ਹੈ, ਉਹ 'ਨਾਨਕ'। ਪਹਿਲੇ ਨੰਨੇ ਵਿੱਚ ਜੋ 'ਨਾ' ਹੈ, ਉਹ ਪੁਰਸ਼ ਦਾ ਨਾਮ ਹੁੰਦਾਸ ਹੈ। 'ਨਿਰੀ' ਜੋ ਪੁਰਖ ਦਾ ਨਾਮ ਹੈ, ਉਸ ਦਾ 'ਨਾ' ਬਣ ਜਾਂਦਾ ਹੈ, ਇਸ ਨੰਨੇ ਤੋਂ 'ਅ' ਕੱਢਣ ਨਾਲ 'ਅਨਕ' ਹੁੰਦਾ ਹੈ। ਅਨਕ ਦੇ ਵਿੱਚ ਜੋ ਨੰਨਾ ਹੈ ਇਕ 'ਅ' ਉਸ ਤੋਂ ਕੱਢ ਕੇ 'ਅਨਅਕ' ਹੁੰਦਾ ਹੈ – ਨਾਅਨਅਕ। ਇਸ ਦੇ ਅਰਥ: 'ਅਕ' ਨਾਮ ਦੁੱਖ ਦਾ ਹੈ, ਜਿਸ ਪੁਰਖ ਨੂੰ ਕਦੇ ਦੁੱਖ ਨਹੀਂ ਹੈ, ਉਹ ਹੈ ਨਾਨਕ। ਜਿੰਨੇ ਅੱਖਰ ਹੁੰਦੇ ਹਨ, ਸਭ ਵਿੱਚ 'ਅ' ਰਹਿੰਦਾ ਹੈ। ਦੋਵੇਂ ਨੰਨਿਆਂ ਵਿੱਚੋਂ "ਅ' ਕੱਢ ਕੇ ਅਰਥ ਹੋਏ ਹਨ। ਪਹਿਲਾ ਜੋ ਅਰਥ ਕੀਤੇ ਹਨ, ਜਿਸ ਵਿੱਚ ਅਨੇਕਤਾ ਨਹੀਂ ਹੈ, ਇਹ ਅਰਥ ਚੰਗੇ ਨਹੀਂ ਹੁੰਦੇ ਹਨ, ਕਿਉਂਕਿ ਵਿੱਚਲਾ 'ਨ' ਜੋ ਹੈ ਸਿਹਾਰੀ ਤੋਂ ਬਿਨਾਂ ਹੈ। ਜਿਸ 'ਨ' ਨੂੰ ਸਿਹਾਰੀ ਹੁੰਦੀ ਹੈ, ਉਸ ਤੋਂ ਅਨੇਕਤਾ ਬਣਦੀ ਹੈ, ਇਸ ਦੇ ਅਰਥ ਇਸ ਤਰ੍ਹਾਂ ਜਾਣੋ:–
ਇਸ ਸਲੋਕ ਵਿੱਚ ਭਾਵਕ ਅਲੰਕਾਰ ਹੈ।

ਲੱਛਨ:– ਭੂਤ ਭਵਿਖ ਬਾਤ ਜਹਿਂ ਅਹੈ।
'ਭਾਵਕ' ਅਲੰਕਾਰ ਤਿਹ ਕਹੈ।

ਇਥੇ ਭੂਤ ਭਵਿਖ ਇਕ ਸਚ ਹੀ ਵਰਣਨ ਕੀਤਾ ਹੈ, ਤਾਂਹੀ ਤਾਂ ਭਾਵਕ ਅਲੰਕਾਰ ਹੈ, ਉਤ੍ਰ ਅਲੰਕਾਰ। ਸਿਖ ਨੇ ਬੁੱਝਿਆ: ਮੇਰਾ ਸਰੂਪ ਕਿਹੋ ਜਿਹਾ ਹੈ ਤੇ ਬ੍ਰਹਮ ਦਾ ਸਰੂਪ ਕਿਹੋ ਜਿਹਾ ਹੈ? ਇਸ ਪ੍ਰਸ਼ਨ ਦਾ ਅਧਜਾਹਾਰ ਉਪਰ ਤੋਂ ਉੱਤਰ ਕਹਿਆ ਹੀ ਹੈ, ਤਾਂ ਹੀ ਉਤ੍ਰਾਲੰਕਾਰ ਹੈ। ਇਸ ਸਲੋਕ ਵਿੱਚ ਕੋਈ ਪੁਰਖ ਪ੍ਰਸ਼ਨ ਕਰੇ ਕਿ ਕਾਲ ਤਾਂ ਤਿੰਨ ਹਨ, ਚੌਥਾ ਪਦ ਨਿਰਾਰਥਕ ਹੈ 'ਜੁਗਾਦਿ ਸਚੁ'? ਸੋ ਅਸੀ ਦੋਵਾਂ ਅਰਥਾਂ ਵਿੱਚ ਬਣਾ ਕੇ ਇਸ ਅਸ਼ੰਕਾ ਨੂੰ ਉਧਾਰ ਕਰ ਆਏ ਹਾਂ। 'ਆਦਿ ਸਚੁ' ਤਿੰਨਾਂ ਕਾਲਾਂ ਵਿੱਚ ਨਹੀ ਗਿਣਨਾ, ਸਾਰਿਆ ਤੋਂ ਪਹਿਲਾ ਅਤੇ ਸੱਚ ਹੈ। ਅੱਗੇ ਤਿੰਨੇ ਤੁਕਾਂ ਤਿੰਨ ਕਾਲ ਉਪਰ ਹੈ। ਪਹਿਲੀ ਤੁਕ ਭੂਤ ਕਾਲ ਦੀ, ਜਗਤ ਰਚਨਾ ਤੋਂ ਬਅਦ ਵੀ ਸੱਚ ਹੀ ਰਹਿਆ, ਬਦਲਿਆ ਨਹੀਂ ਜਿਵੇਂ ਬਾਲਪਨ ਤੋਂ ਜੁਆਨੀ, ਜੁਆਨੀ ਤੋਂ ਬੁਢੇਪਾ, ਸਤਿਆਹੀਨ ਹੋਣਾ। ਇਸ ਅਰਥ ਦੇ ਪ੍ਰੌਢਤਾ ਹਿਤ 'ਜੁਗਾਦਿ ਸਚੁ' ਤੁਕ ਕਹੀ। ਅਗਲੀਆਂ ਦੋਨੋਂ ਤੁਕਾਂ ਕਾਲ ਉੱਪਰ ਕਹੀਆਂ ਹਨ।

ਅਲੰਕਾਰ ਸਾਰੀਆ ਤੁਕਾਂ ਦੇ ਕਹਿਣ ਕਰਕੇ ਤਾਂਤੇ 'ਅਲੰਕਾਰ' ਦੋ ਲੱਛਨ ਇਥੇ ਕਹਿੰਦੇ ਹਨ:

ਲੱਛਨ:– ਸ਼ਬਦ ਅਰਥ ਕਰਿ ਕਰਿਹੈ ਜੋਈ।
ਰਸ ਉਪਕਾਰ ਸੁ 'ਭੂਖਨ' ਹੋਈ।

ਦੂਜਾ ਲੱਛਨ:– ਸ਼ਬਦ ਅਰਥ ਜੋ ਚਿੱਤ੍ਰਤ ਕਰਿਹੀ।
ਚਮਤਕਾਰ ਛਬਿ ਅਧਿਕੈ ਧਰਿਹੀ।
ਭੂਖਨ ਜੈਸੇ ਪਹਿਰੈ ਪ੍ਰਾਨੀ।
ਤੈਸੇ 'ਅਲੰਕਾਰ' ਮਿਲਿ ਬਾਨੀ।

ਰਸ , ਤੈ ਬਜੰਗ, ਤੈ ਭਿੰਨ ਅਤੇ ਸ਼ਬਦ ਅਰਥ ਦੇ ਚਮਤਕਾਰ ਨੂੰ ਪ੍ਰਗਟ ਕਰੇ, ਉਹ ਅਲੰਕਾਰ ਭਾਵ ਸ਼ਬਦ ਅਰਥ ਨੂੰ ਭੂਕਤ ਕਰੇ। ਉਹ ਅਲੰਕਾਰ ਦੇ ਲੱਛਨ ਹਨ।

## (ਪਹਿਲੀ ਪਉੜੀ)

## ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥

**ਪਦ ਅਰਥ:– ਸੋਚੈ–ਸ਼ੁੱਧੀ ਇਸ਼ਨਾਨ ਨਾਲ,** physical cleanliness through bathing। **ਸੋਚਿ– ਪਵਿੱਤਰ, ਸ਼ੁੱਧ, ਸੁੱਚ,** pure, clean । **ਨ ਹੋਵਈ–ਨਹੀਂ ਹੁੰਦੀ,** does not happen। **ਸੋਚੀ–ਸੁੱਚ ਰੱਖੀ,** hygiene। **ਲਖ ਵਾਰ–ਲੱਖਾਂ ਵਾਰੀ, ਅਨੇਕਾਂ ਵਾਰੀ,** a hundred thousand times, countless।

ਸ਼ੁੱਧੀ ਇਸ਼ਨਾਨ ਮ੍ਰਿਤਕਾ ਨੂੰ ਜੇ ਅਨੇਕਾ ਵਾਰੀ ਕਰੀਏ ਤਦ ਵੀ ਸ਼ੁੱਧ ਪਵਿੱਤਰ ਨਹੀਂ ਹੁੰਦਾ ਹੈ। ਤਨ ਦੀ ਸੁੱਚ ਕੋਈ ਕਿਸ ਪ੍ਰਕਾਰ ਕਰੇ? ਇਹ ਤਾਂ ਮਲ ਮੂਤਰ ਦੀ ਬਦਬੂ, ਦੂਸਰਾ ਸਾਰਾ ਸਰੀਰ ਵੀਰਜ, ਹੱਡੀਆਂ, ਖ਼ੂਨ, ਚਰਬੀ ਰੂਪ ਹੈ। ਇਸ ਨੂੰ ਸ਼ੁੱਧ ਕਰਨ ਦਾ ਯਤਨ ਕੋਈ ਕੀ ਕਰੇਗਾ? ਜਿਵੇਂ ਕੱਚੀ ਮ੍ਰਿਤਕਾ ਦੇ ਸਰੀਰ ਨੂੰ ਧੋਹ ਕੇ ਨਿਰਮਲ ਕਰਨਾ ਚਾਹੀਏ ਤਾਂ ਨਹੀ ਹੁੰਦਾ ਹੈ। ਪ੍ਰਮਾਣ:–

ਜਲ ਧੋਵੈ ਬਹੁ ਦੇ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥ (ਸੁਖਮਨੀ ਸਾਹਿਬ, ੩–੩)

ਇਸ ਤੁਕ ਦੇ ਅਰਥ ਤੇ ਕੀ ਜਾਨਣਾ ਕਿ ਨਾ ਸੁੱਚ ਹੁੰਦੀ ਹੈ ਤੇ ਨਾ ਸੁੱਚ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਹੈ।

## ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥

**ਪਦ ਅਰਥ:– ਚੁਪੈ–ਚੁੱਪ ਕਰਨ ਨਾਲ,** by being mute। **ਚੁਪ–ਸ਼ਾਤੀ, ਮਨ ਦਾ ਟਿਕਾਉ,** peace, stability of mind। **ਨ ਹੋਵਈ–ਨਹੀਂ ਹੁੰਦਾ,** does not happen। **ਲਾਇ ਰਹਾ–ਲਾਈ ਰੱਖਾ,** continuously। **ਲਿਵ ਤਾਰ–ਇਕ ਤਾਰ, ਲਗਾਤਾਰ, ਇਕ ਰਸ ਬਿਰਤੀ, ਧਾਰ ਦੀ ਤਰ੍ਹਾਂ ਅਟੁੱਟ ਬਿਰਤੀ,** indissoluble single-minded concentration ।

ਚੁਪ ਕਰਨ ਨਾਲ ਚੁਪ ਸ਼ਾਤੀ ਨਹੀ ਹੁੰਦੀ ਹੈ ਜੇ ਲਿਵ ਤਾਰ ਦੀ ਨਿਆਈ ਲਗਾਈਏ। ਜਿਵੇ ਤੇਲ ਦੀ 'ਤਾਰ' ਭਾਵ ਧਾਰ ਹੁੰਦੀ ਹੈ , ਉਸ ਵਿੱਚ ਨਾ ਵਿੰਗ ਹੁੰਦਾ ਹੈ ਨਾ ਤੜਾਉ। ਤੇਲ ਦੀ ਧਾਰ ਲਗਾਤਾਰ ਸਿੱਧੀ ਤੇ ਅਟੁੱਟ ਡਿਗਦੀ ਹੈ, ਤਿਵੇਂ ਹੀ ਜੇ ਨਿਰੰਤਰ ਲਿਵ ਲਗਾਵੇ। ਪ੍ਰਸ਼ਨ: ਲਿਵ ਲਗਾਵਨ ਨਾਲ ਕੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ? ਪ੍ਰਮਾਨ:–

ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥ (ਅਨੰਦ ਸਾਹਿਬ, ੬)

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਨੇਕ ਸਥਾਨ ਲਿਖਿਆ ਹੈ? ਉੱਤਰ: ਇਥੇ ਲਿਵ ਵਹਿਰ ਦਾ ਕੀ ਅਰਥ ਹੈ। ਨੇਤ੍ਰ ਆਦਿ ਇੰਦ੍ਰੀ ਸਭ ਰੋਕ ਬੈਠਣਾ, ਹੱਥ ਪੈਰ ਟਿਕਾ ਕੇ ਰੱਖਣੇ, ਇਸ ਨਾਲ ਮਨ ਚੁੱਪ

ਨਹੀਂ ਕਰਦਾ ਹੈ। ਵਿਸ਼ਿਆ ਵਿੱਚ ਪ੍ਰਵਿਰਤਦਾ ਹੈ। ਮਨ ਹੀ ਪਹਿਲਾ ਸਭ ਦੇ ਸੰਕਲਪ ਉਠਾਉਂਦਾ ਹੈ। ਕੋਈ ਜੇ ਕਹੇ ਵਹਿਰ ਦੇ ਟਿਕਾਉਣ ਦਾ ਨਾਮ ਲਿਵ ਨਹੀਂ? ਇਸ ਉੱਪਰ ਪ੍ਰਮਾਨ:

ਠਗ ਦਿਸਟਿ ਬਗਾ ਲਿਵਲਾਗਾ॥ (ਪ੍ਰਭਾਤੀ ਬੇਣੀ ਜੀ)

## ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥

**ਪਦ ਅਰਥ:- ਭੁਖਿਆ-ਭੁੱਖੇ, ਤ੍ਰਿਸ਼ਨਾਕ,** hungry ones । **ਭੁਖ-ਤ੍ਰਿਸ਼ਨਾ, ਲਾਲਚ,** hunger। **ਨ ਉਤਰੀ-ਨਹੀ ਉਤਰਦੀ, ਮਿਟਦੀ ਨਹੀਂ,** is not statisfied। **ਬੰਨਾ-ਬੰਨ ਕੇ,** tied। **ਪੁਰੀਆ ਭਾਰ- ਚੌਦਾ ਲੋਕਾ ਦੇ ਪਦਾਰਥ, ਇੰਦ੍ਰਾਦਿਕ ਪੁਰੀਆਂ ਦੇ ਪਦਾਰਥਾਂ ਦੇ ਭਾਰ,** all the materials of the universe।

ਭੁਖਿਆ ਦੀ ਭੁੱਖ ਨਹੀਂ ਜਾਂਦੀ ਹੈ। ਜੋ ਤ੍ਰਿਸ਼ਨਾਕ ਹੈ, ਉਹਨਾਂ ਦੀ ਤ੍ਰਿਸ਼ਨਾ ਕਿਉਂ ਨਹੀਂ ਹਟਦੀ ਹੈ। ਜੇ ਚੌਂਦਾ ਲੋਕ ਬੰਨ ਕੇ ਉਹਨਾਂ ਨੂੰ ਦੇਈਏ ਤਦ ਵੀ ਤ੍ਰਿਪਤ ਨਹੀਂ ਹੁੰਦੇ ਹਨ। ਇਥੇ ਦੋ ਪ੍ਰਸ਼ਨ: ਸਚ ਦੀ ਪ੍ਰਾਪਤੀ ਦੇ ਯਤਨ ਕਰਨਾ ਇਥੇ ਰਿਨ ਨੂੰ ਵਿਅਰਥ ਦਿਖਾਉਣ ਦਾ ਯਤਨ ਹੈ। ਇਸ ਤੁਕ ਵਿੱਚ ਨਹੀਂ ਨਿਭਦੇ ਹਨ। ਇਥੇ ਲੋਭੀਆਂ ਦਾ ਵਰਣਨ ਨਹੀਂ ਬਣਦਾ ਹੈ। ਇਹ ਅਰਥ ਤਾਂ ਅਕਾਂਡ ਪ੍ਰਕਥਨ ਦੋਖ ਹੈ।

ਲੱਛਨ:- ਪ੍ਰਥਮ ਕਰੈ ਬਰਨਨ ਜਿਸ ਤਾਂਈ
ਬੀਚੈ ਬਹਨੈ ਔਰ ਬਨਾਈ।
ਦੋਖ 'ਅਕਾਂਡ ਪ੍ਰਕਥਨ' ਕਹਾਵਹਿ।
ਕਰਤਾ ਕਾਵਜਨ ਕੇ ਸੁ ਬਤਾਵਹਿਂ।

ਦੂਸਰਾ ਪ੍ਰਸ਼ਨ:- ਪੁਰੀਆਂ ਨੂੰ ਬੰਨਣਾ ਅਸੰਭਵ ਤਾਂ ਲਗਦਾ ਹੈ।
ਉੱਤਰ:- ਤਾਂਹੀ ਤਾਂ ਇਸ ਦੋਖਨ ਤੋਂ ਬਚਾ ਕੇ ਅਜਿਹੇ ਅਰਥ ਕਰਨੇ ਹਨ। ਪਹਿਲੀ ਤੁਕ ਕਰਮ ਕਾਂਡ ਦੀ, ਕੇਵਲ ਇਸ ਨਾਲ ਸੱਚ ਦੀ ਪ੍ਰਾਪਤੀ ਨਹੀਂ। ਦੂਜੀ ਤੁਕ ਵਿੱਚ ਚੁੱਪ ਤੇ ਮੋਨ ਆਦਿ ਸਭ ਤਪ ਸਮਝਣੇ, ਇਸ ਨਾਲ ਸੱਚ ਦੀ ਪ੍ਰਾਪਤੀ ਨਹੀਂ। ਇਸ ਰੀਤ ਨਾਲ ਸਾਰੀ ਜੋ ਕਮਜੋਰ ਰੋਸਨੀ ਆਦਿ, ਇਹਨਾਂ ਦੇ ਅਰਥ ਕਰਨੇ, ਇਹਨਾਂ ਨਾਲ ਸੱਚ ਦੀ ਪ੍ਰਾਪਤੀ ਨਹੀਂ ਹੈ। 'ਭੁਖ ਨ ਉਤਰ'- ਤ੍ਰਿਸਨਾ ਇਸ ਨਾਲ ਨਹੀਂ ਮਿਟਦੀ ਹੈ। 'ਜੇ ਬੰਨਾ ਪੁਰੀਆ ਭਾਰ' ਇਸ ਦੇ ਅਰਥ ਇਸ ਤਰ੍ਹਾਂ ਹਨ: ਜੋ ਸਭ ਪੁਰੀਆ ਲੈਕੇ ਉਹਨਾਂ ਦੇ ਪਦਾਰਥਾਂ ਦੇ ਭਾਰ ਬੰਨ ਕੇ ਆਪਣੇ ਘਰ ਲੈ ਆਵੇ ਤਦ ਵੀ ਤ੍ਰਿਸ਼ਨਾਂ ਨਹੀਂ ਮਿਟਦੀ ਹੈ।

ਪ੍ਰਸ਼ਨ: ਫਿਰ ਵੀ ਤ੍ਰਿਸ਼ਨਾ ਦੇ ਵਰਣਨ ਤੇ ਯਤਨ ਵਿਅਰਥ ਹਨ, ਕਥਨ ਕਿਵੇਂ ਕਰੀਏ?
ਉੱਤਰ: ਤ੍ਰਿਸ਼ਨਾ ਦੇ ਵਰਣਨ ਤੇ ਸੱਚ ਦੀ ਪ੍ਰਾਪਤੀ ਦੇ ਯਤਨ ਵਿਅਰਥ ਇਸ ਤਰ੍ਹਾਂ ਹਨ: ਕੋਈ ਕਿੰਨੇ ਵੀ ਵਰਤ ਕਰੇ, ਤਦ ਵੀ ਜਗਤ ਦੇ ਪਦਾਰਥਾਂ ਤੋਂ ਵੈਰਾਗ ਨਹੀਂ ਹੁੰਦਾ, ਜਦ ਵਿਸ਼ਿਆ ਤੋਂ ਵੈਰਾਗ ਹੋਵੇ ਤਦ ਹੀ ਕੂੜ ਦਾ ਪਰਦਾ ਮਿਟੇਗਾ। ਜੇ ਵੈਰਾਗ ਹੀ ਨਹੀਂ ਹੋਇਆ ਤਾਂ ਸੱਚ ਦੀ ਪ੍ਰਾਪਤੀ ਕਿਥੇ? ਇਸ ਲਈ ਯਤਨ ਵਿਅਰਥ ਦਿਖਾਇਆ ਹੈ। ਅੱਗੇ ਮੱਤ ਨੂੰ ਵਿਅਰਥ ਦਿਖਾਉਂਦੇ ਹਨ:

## ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥

**ਪਦ ਅਰਥ:- ਸਹਸ-ਅਨੇਕਾਂ, ਹਜ਼ਾਰਾਂ,** countless। **ਸਿਆਣਪਾ-ਚਤੁਰਾਈ, ਚਲਾਕੀਆਂ,** intelligence, cunningness। **ਲਖ-ਲੱਖਾਂ ਹੀ,** thousands। **ਹੋਹਿ-ਹੋਵਣ,** having। **ਇਕ ਨ-ਇਕ ਵੀ ਨਹੀਂ,** not even one। **ਚਲੈ ਨਾਲਿ-ਨਾਲ ਚਲਦੀ,** goes along।

'ਸਹਸ' ਕਹੀਏ ਅਨੇਕ ਜੋ ਸਿਆਣਪ ਸੱਚ ਦੀ ਪ੍ਰਾਪਤੀ ਲਈ ਕਰੋ, ਉਸ ਦੀ ਪ੍ਰਾਪਤੀ ਕਰਨ ਲਈ ਇਕ ਵੀ ਨਹੀਂ ਚਲਦੀ ਹੈ।

ਪ੍ਰਸ਼ਨ: 'ਸਹਸ' ਕਹਿ ਕੇ ਫਿਰ 'ਲਖ' ਕਹਿਆ ਹੈ, ਇਥੇ ਅਰਥ ਦਾ ਦੁਬਾਰਾ ਵਰਤੋਂ ਕੀਤੀ ਹੈ। 'ਸਹਸ ਸਿਆਣਪਾ' ਜਾਂ 'ਸਿਆਣਪਾ ਲਖ' ਐਨਾ ਹੀ ਕਹਿਣ ਨਾਲ ਅਰਥ ਬਣਦੇ ਹਨ, ਜੇ ਸਹਸ ਕਹਿਣਾ ਸੀ ਤਾਂ'ਲਖ' ਨਹੀਂ ਕਹਿਣਾ ਸੀ, ਜੇ 'ਲਖ' ਕਹਿਣਾ ਸੀ ਤਾਂ 'ਸਹਸ' ਨਹੀਂ ਕਹਿਣਾ ਸੀ?

ਉੱਤਰ:- ਸਹਸ ਅਤੇ ਲਖ 'ਅਨੇਕ' ਪਦ ਦੇ ਪ੍ਰਗਟ ਕਰਨਹਾਰ ਹਨ। ਜਿਵੇਂ ਲੋਕਾਂ ਵਿੱਚ ਕਹਾਵਤ ਹੈ: 'ਮੇਲੇ ਵਿੱਚ ਸੈਕੜੇ ਹੀ ਲੋਕ ਹਨ ਜਾਂ ਲੱਖਾਂ ਹਨ। ਕੁਝ ਗਿਣਕੇ ਨਹੀ ਕਹਿੰਦੇ ਹਨ, ਅਨਕ ਪਦ ਵਾਚੀ ਨਾਮ ਹੀ ਕਹਿ ਦਿੰਦੇ ਹਨ। ਤਿਵੇਂ ਹੀ ਇਥੇ ਵੀ ਪਦ ਹੈ। ਸਹਸ ਪਦ ਦਾ ਅਜਹਤਸ੍ਵਾਥੀ ਉਸ ਦਾ ਅਰਥ: ਸਹਸ ਸਿਆਣਪਾ ਵਾਲਿਆ ਦੀ ਜੇ ਲੱਖ ਸਿਆਣਪ ਹੈ, ਉਹ ਇਕ ਵੀ ਸੱਚ ਦੀ ਪ੍ਰਾਪਤੀ ਦੇ ਲਈ ਨਹੀਂ ਚਲਦੀ ਹੈ। ਸਿਆਣਪ ਦੇ ਨਾਲ ਸਿਆਣਪ ਵਾਲੇ ਨੂੰ ਲੈਕੇ ਅਰਥ ਹੋਏ।

ਇਹ ਚਾਰ ਤੁਕਾਂ ਵਿੱਚ ਅਨੁਕਿਤਨਾਮਿਤਾ ਬਿਸੇਖੋਕਤਿ ਅਲੰਕਾਰ ਹੈ।

ਲੱਛਨ:- ਕਾਰਨ ਤੇ ਕਾਰਜ ਹੁਇ ਨਾਂਹੀ।
ਕਹੈਂ 'ਬਿਸੇਖੋਕਤਿ' ਬੁਧਿ ਤਾਂਹੀ।

ਇਥੇ ਸੋਚ, ਚੁਪ, ਭੁਖ ਅਤੇ ਮਤ, ਇਸ ਕਾਰਨ ਤੇ ਕਾਰਜ ਸੁਚ, ਮਨ ਥਿਰਤਾ, ਸੰਤੋਖੀ ਅਤੇ ਸੱਚ ਦੀ ਪ੍ਰਾਪਤੀ ਨਹੀਂ ਹੋਈ, ਇਸ ਕਰਕੇ ਬਿਸੇਖੋਕਤਿ ਹੈ। ਹੋਰ ਕਾਰਨ ਨਹੀਂ ਕਹਿਆ, ਜੋ ਇਸ ਕਰਮ ਤੇ ਹਉਮੈ ਦੇ ਬੰਨੇ ਹਨ ਅਤੇ ਸੱਚ ਦੀ ਪ੍ਰਾਪਤੀ ਨਹੀਂ। ਇਸ ਕਰਕੇ 'ਅਨੁਕਤਿਨਮਿਤਾ'। ਜਿਥੇ ਕੁਝ ਕਹਿ ਦੇਈਏ ਇਸ ਨਾਲ ਕਾਰਜ ਨਾ ਹੋਵੇ ਤਹਾਂ 'ਉਕਤਿਨਮਿਤਾ'। ਜਿਥੇ ਕੁਝ ਜਾਨਿਆ ਨਾ ਜਾਵੇ ਉਥੇ 'ਅਚਿੰਤੁ ਨਮਿਤਾ'ਹੁੰਦਾ ਹੈ। ਇਹਨਾਂ ਚਾਰ ਤੁਕਾਂ ਦਾ ਦੂਸਰਾ ਅਰਥ ਹੋਰ ਹੈ। ਸਿਖ ਬੁੱਝਦਾ ਹੈ ਸਤਿਗੁਰੂ ਨੂੰ: ਸਚ ਦੀ ਪ੍ਰਾਪਤੀ ਸੋਚ ਨਾਲ ਹੁੰਦੀ ਹੈ?

ਉੱਤਰ:- ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ ਭਾਵ ਸਿਖ ਪੁੱਛਦਾ ਹੈ: 'ਚੁਪੈ' ਮੋਨ ਆਦਿ ਤਪ ਨਾਲ ਪ੍ਰਾਪਤ ਹੁੰਦਾ ਹੈ? ਉੱਤਰ: ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥ ਪ੍ਰਸ਼ਨ: ਭੁਖਿਆ ਵਰਤ ਨਾਲ ਹੁੰਦਾ ਹੈ? ਉੱਤਰ: ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ ਪ੍ਰਸ਼ਨ: ਸਹਸ ਸਿਆਣਪਾ ਵਾਲੇ ਉਹਨਾਂ ਦੀ ਲੱਖਾਂ ਸਿਆਣਪ ਨਾਲ ਪ੍ਰਾਪਤ ਹੁੰਦਾ ਹੈ? ਉੱਤਰ: ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ ਸਾਰੀਆਂ ਤੁਕਾਂ ਦੇ ਪਿਛਲੇ ਹਿੱਸੇ ਦੇ ਅਰਥ ਪਹਿਲਾ ਹੀ ਕਰਨੇ ਹਨ। ਜਿਸ ਲਈ ਜੋ ਕੁਝ

ਕਰਨ ਲੱਗਿਆ ਹੈ, ਉਹ ਵੀ ਨਹੀਂ ਹੋਇਆ ਤਾਂ ਸੱਚ ਦੀ ਪ੍ਰਾਪਤੀ ਕਿਥੇ ਹੈ। ਜਿਵੇ ਸੋਚ ਨਾਲ ਸੁੱਚਾ ਨਹੀਂ ਹੋਇਆ, ਤਿਵੇਂ ਸਭ ਜਾਣੀਏ। ਇਸ ਅਰਥ ਵਿੱਚ ਉਤਰਾਲੰਕਾਰ ਵੀ ਹੁੰਦਾ ਹੈ।

ਲੱਛਨ:– ਪ੍ਰਸ਼ਨ ਕਰੇ ਜਹਿਂ ਉੱਤਰ ਹੋਇ।
ਅਲੰਕਾਰ ਉੱਤਰ ਕਹਿਂ ਸੋਇ।

ਇਸ ਕਰਕੇ ਉਤਰਾਲੰਕਾਰ ਹੈ।

ਪ੍ਰਸ਼ਨ: ਸੁਚ, ਮੋਨ, ਵਰਤ, ਮਤ ਇਹ ਸਭ ਸ੍ਰੇਸ਼ਟ ਹੈ, ਇਸ ਦਾ ਕਿਵੇ ਖੰਡਨ ਕਰੀਏ। ਉੱਤਰ: ਸਚ ਦੀ ਪ੍ਰਾਪਤੀ ਦੇ ਯਤਨ ਇਸ ਵਿੱਚ ਖੰਡਨ ਹੈ। ਅੰਤਹਕਰਨ ਨੂੰ ਸੁਧ ਕਰਨ ਵਿੱਚ ਨਹੀਂ ਹੈ ਅਤੇ ਕਲਯੁਗ ਦੇ ਨਰ ਸਰਬ ਸ਼ਕਤੀ ਤੋਂ ਬਿਨਾਂ ਹਨ। ਸਿਮ੍ਰਤੀ ਦੇ ਵਿੱਚ ਜੋ ਸੁਚ ਕਹੀ ਹੈ, ਉਹ ਇਸ ਨਾਲ ਕਿਵੇ ਹੋ ਸਕਦੀ ਹੈ। ਸੋਲਾ ਦੁੱਖ ਤਾਂ ਹੱਥ ਮਾਂਜਣ ਦੀ ਮਿੱਟੀ ਵਿੱਚ ਹਨ, ਇਸ ਲਈ ਸਭ ਹੀ ਸੁਚ ਕਠਿਨ ਹੈ। ਇਸ ਰੀਤ ਨਾਲ ਤਪ ਅਤੇ ਵਰਤ ਵੀ ਨਹੀਂ ਹੋ ਸਕਦੇ ਹਨ। ਅਗਲੇ ਜੁੱਗਾਂ ਵਿੱਚ ਲੋਕ ਸ਼ਕਤੀਵਾਨ ਰਹੇ, ਇਸ ਲਈ ਕਰਦੇ ਹਨ, ਹੋਰ ਬੁਧ ਵਿਸ਼ਾਲ ਕਿਥੇ ਹੈ। ਹੁਣ ਸਾਰੇ ਭਾਂਤ ਦੀਨ ਲੋਕ ਜਾਣ ਕੇ ਅਸਮ੍ਰਥ ਕਲੀ ਵਿੱਚ ਨਰਨ ਦੇ ਕਲਿਆਣ ਲਈ ਸੀਖੇ ਯਤਨ ਨੂੰ ਕਹਾਂਗੇ।
ਹੁਣ ਮੁਕਤੀ ਦੀ ਇੱਛਾ ਵਾਲੇ ਚਾਰੇ ਸਾਧਨਾ ਤੋਂ ਨਿਰਾਸ਼ ਹੋ ਕੇ ਆਪਣੀ ਦਲੀਲ ਅਤੇ ਨਿਸਚੇ ਨੂੰ ਤਿਆਗ ਕੇ ਸਤਿਗੁਰ ਤੋਂ ਮੱਤ ਜਾਣਦੇ ਹਾਂ:

## ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥

**ਪਦ ਅਰਥ:– ਕਿਵ–ਕਿਵੇਂ, ਕਿਸ ਤਰ੍ਹਾਂ?,** how to become?। **ਸਚਿਆਰਾ–ਸੁਚੱਜਾ, ਸੱਚ ਦੇ ਪ੍ਰਕਾਂਸ਼ ਹੋਣ ਲਈ ਯੋਗ,** truthful। **ਕੂੜੈ–ਕੂੜ ਦੀ, ਝੂਠ ਦੀ,** filth, illusion। **ਤੁਟੈ–** torn। **ਪਾਲਿ–ਵੱਟ, ਪੜਦਾ, ਤਲਾਉ ਦੇ ਚਾਰੇ ਪਾਸੇ,** curtain, veil।

ਆਪ ਨੇ, ਸਾਧਨ ਜੋ ਮੁਕਤੀ ਦੇ ਸਨ, ਉਹ ਸਾਰੇ ਖੰਡਨ ਕੀਤੇ ਹਨ, ਕਿਸ ਜੁਕਤ ਨਾਲ 'ਸਚ' ਦੇ ਵਿੱਚ 'ਤੀਖਨ ਬੁੱਧੀ' ਨਾਮ ਪ੍ਰਾਪਤ ਹੁੰਦਾ ਹੈ? ਕਿਸ ਪ੍ਰਕਾਰ ਕੂੜ ਦੀ ਪਾਲ ਟੁੱਟੇ? 'ਤੁਟੈ ਪਾਲਿ' ਇਹ ਪਦ ਭੀਤ ਨੂੰ ਅਤੇ ਪਰਦੇ ਨੂੰ ਨਹੀਂ ਜਣਾਉਂਦੇ ਹਨ। ਪਹਿਲਾ ਤਾਂ ਭੀਤ ਅਤੇ ਪਰਦੇ ਦਾ ਨਾਮ ਪਾਲਿ ਨਹੀਂ ਹੈ, ਦੂਸਰਾ ਤੁਟੈ ਪਦ ਨਹੀਂ ਬਣਨ ਦਿੰਦਾ ਹੈ। ਇਸ ਤਰ੍ਹਾਂ ਕੋਈ ਨਹੀਂ ਕਹਿੰਦਾ ਹੈ, ਜੋ 'ਭੀਤ ਅਤੇ ਪਰਦੇ ਟੂਟੈ'। 'ਭੀਤ ਗਿਰੈ, ਢਹੈ' ਪਦ ਬਣਦਾ ਹੈ। ਪਰਦੇ ਦਾ 'ਪੱਟੇ' ਪਦ ਬੋਧਿਕ ਹੈ। ਤਾਹੀਂ ਤਾਂ ਅਰਥ ਪਿਛਲੇ ਨਹੀਂ ਬਣੇ। ਜੇ ਕੋਈ ਇਸ ਤਰ੍ਹਾਂ ਕਹੇ, ਉਥੇ ਪ੍ਰਸਿੱਧ ਦੋਖ ਹਨ। 'ਜੋ ਸ਼ਬਦ ਹੋਵੇ ਉਸ ਨੂੰ ਛੱਡ ਹੋਰ ਕਹੇ' ਇਹ ਲੱਛਨ। ਜਿਵੇਂ ਧੌਂਸ ਕੇ ਝੰਕਾਰ' ਕਿਹਾ, ਪ੍ਰਸਿੱਧ ਧੌਂਸੇ ਦੇ 'ਧੁੰਕਾਰ' ਸ਼ਬਦ ਹੈ। ਉੱਤਰ:– ਤਾਂਹੀ ਤਾਂ ਅਜਿਹੇ ਅਰਥ ਗੁਰੂ ਜੀ ਨੇ ਧਰੇ ਹਨ: 'ਪਾਲ' ਤਲਾਉ ਦੇ ਚਾਰੇ ਪਾਸੇ ਹੁੰਦਾ ਹੈ। ਸਤਿ ਚੇਤਨ ਉਹ ਤਲਾਉ। ਕੂੜ ਤਨ ਵਿਨਾਸ਼ਕ ਉਹ ਪਾਲਿ। ਜਿਸ ਨੇ ਚਾਰਾਂ ਦਿਸ਼ਾ ਤੋਂ ਸਰੂਪ ਨੂੰ ਘੇਰਿਆ ਹੈ, ਉਹ ਪਾਲਿ ਕਿਵੇਂ ਟੁੱਟੇ? ਆਕੀ ਹੋਇਆ। ਇਸ ਰੀਤ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਤਲਾਉ ਅਤੇ ਪਾਲਿ ਹੋਰ ਵੀ ਕਈ ਸਥਾਨਾਂ ਵਿੱਚ ਵੀ ਲਿਖਿਆ ਹੈ।
ਭਾਵ ਅਰਥ ਇਸ ਤਰ੍ਹਾਂ ਹਨ: ਜੋ ਤਨ ਨਾਸ਼ਵਾਨ ਦੇ ਘੇਰੇ ਨੂੰ ਕਿਸ ਤਰ੍ਹਾ ਤਿਆਗੀਏ? ਸੱਚ ਰੂਪ ਕਿਸ ਜੁਗਤ ਉਹ ਹੋਵੇ? ਇਸ ਪ੍ਰਸ਼ਨ ਦਾ ਅਗਲੀ ਤੁਕ ਵਿੱਚ ਉੱਤਰ ਹੈ:–

## ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

**ਪਦ ਅਰਥ:– ਹੁਕਮਿ–ਹੁਕਮ ਵਿੱਚ, ਆਗਿਆ ਵਿੱਚ,** within Almighty's command। **ਰਜਾਈ– ਪ੍ਰਮੇਸ਼ਰ ਦੀ ਰਜ਼ਾ ਵਿੱਚ,** in Almighty's will । **ਚਲਣਾ–** live within। **ਲਿਖਿਆ ਨਾਲਿ–ਜੀਵ ਦੇ ਨਾਲ ਹੀ ਲਿਖੇ ਹਨ, ਧੁਰ ਦਰਗਾਹੋਂ ਲਿਖਿਆ ਕਰਮ,** pre-destined deeds।

ਪ੍ਰਮੇਸ਼ਰ ਦੇ ਹੁਕਮੁ ਰਜਾਇ ਵਿੱਚ ਸਦੀਵ ਚਲਨਾ ਇਹ ਹੀ ਮੁਕਤੀ ਦਾ ਪਰਮ ਸਾਧਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ: ਪਰਾਲਬਧ ਜਿੰਨੀ ਹੈ ਤੇਰੀ, ਉਹ ਲੇਖ ਤਾਂ ਤੇਰੇ ਵਿੱਚ ਪਹਿਲਾ ਹੀ ਲਿਖ ਰੱਖੇ ਹਨ। ਪ੍ਰਸ਼ਨ: 'ਹੁਕਮ' 'ਰਜਾਇ' ਪੁਨਰੁਕਤਿ ਦੋਸ਼ ਹੈ, ਦੂਜਾ ਇਹ ਪ੍ਰਤੀਤ ਹੁੰਦਾ ਹੈ ਕਿ ਜੋ ਲੋਕ ਪ੍ਰਮੇਸ਼ਰ ਦੇ ਹੁਕਮ ਵਿੱਚ ਨਹੀਂ ਹਨ, ਉਹ ਅਸ਼ੁਭਚਿੰਤਕ ਰਹਿੰਦੇ ਹਨ। ਕਰਨੀ ਹੈ ਪ੍ਰਮੇਸ਼ਰ ਦੀ ਉਸਤਤਿ, ਕੀਤੀ ਨਿੰਦਿਆ: ਜੋ ਪ੍ਰਮੇਸ਼ਰ ਬਲ ਬਿਹੀਨ ਹੈ। ਇਸ ਅਰਥ ਤੇ ਅਨੁਚਿਤਾਰਥ ਦੋਖ?

ਲੱਛਨ:– ਉਸਤਤਿ ਕਰਤ ਨਿੰਦ ਜਹਿਂ ਹੋਇ।
'ਅਨੁਚਿਤਾਰਥ' ਦੋਖ ਕਹਿਂ ਸੋਇ।

ਤੀਸਰੇ ਅਗਲੀ ਪਉੜੀ ਵਿੱਚ ਇਸ ਤੁਕ ਦੇ ਅਰਥ ਸਪਸ਼ਟ ਕਰਨੇ ਹਨ। ਇਸ ਦੇ ਅੰਤ ਕਹਿਣਾ ਹੈ: 'ਹੁਕਮੈ ਅੰਦਰਿ ਸਭੁ ਕੋ' ਇਸ ਤੁਕ ਦੇ ਅਰਥ ਉਹ ਵਿਰੋਧ? ਪਹਿਲਾ ਕਹਿਆ ਜੋ ਮੁਕਤੀ ਦੀ ਇੱਛਾ ਵਾਲਾ ਹੋਵੇ ਉਹ ਹੁਕਮ ਵਿੱਚ ਚੱਲੇ, ਫਿਰ ਕਹਿਆ ਹੈ ਕਿ ਸਾਰੇ ਹੁਕਮ ਵਿੱਚ ਹਨ। ਪਹਿਲੇ ਉੱਤਰ ਵਿਰੋਧ ਨਾਲ ਅਭਵਨਮਤ ਦੋਖ ਹੁੰਦਾ ਹੈ।

ਲੱਛਨ:– ਕਵਿ ਬਾਂਛਤ ਪਦ ਜੋਗ ਨਾ ਹੋਇ।
'ਅਭਵਨਮਤ' ਸੁ ਕਹੈਂ ਕਵਿ ਲੋਇ।
ਪਰ ਪੂਰਬ ਜਹਿਂ ਮੇਲ ਨ ਬਨਿ ਹੈ,
ਤਿਹ ਕੋ ਭੀ ਇਹ ਨਾਮ ਸੁ ਭਨਿ ਹੈਂ।

ਇਕ ਟੀਕਾ ਜਪੁਜੀ ਸਾਹਿਬ ਦਾ ਅਨੰਦ ਘਨ ਨੇ ਕੀਤਾ ਹੈ। ਜੋ ਗੁਰ ਨਿਸ਼ਚੇ ਤੋਂ ਬਿਨਾ ਹੈ ਨਰ. ਅਲਪ ਬੁਧੀ, ਉਸ ਨੂੰ ਪਰਚਾ। ਇਸ ਟੀਕੇ ਨੂੰ ਪੜਨਹਾਰੇ ਜੋ ਪੁਰਖ ਹਨ, ਉਹਨਾ ਪ੍ਰਤੀ ਪ੍ਰਸ਼ਨ: ਪਹਿਲੇ ਅਰਥ ਉਸ ਨੇ ਇਸ ਤਰ੍ਹਾਂ ਕੀਤੇ: 'ਹੁਕਮੁ' ਆਗਿਆ ਦਾ ਨਾਮ, 'ਰਜਾਇ' ਮਰਜ਼ੀ ਨੂੰ। ਉਹ ਤਾਂ ਅਰਥ ਇਸ ਤਰ੍ਹਾਂ ਹੋਇਆ: ਰਾਜੇ ਨੇ ਹੱਥੀ ਉਹ ਦਾਨ ਦਿੱਤਾ, ਫਿਰ ਉਗਲੀਂਆਂ ਉਹ ਦਾਨ ਦਿੱਤਾ। ਜੋ ਸੁਣਨ ਵਾਲੇ ਬੁੱਧੀਵਾਨ ਹਨ, ਉਸ ਨੂੰ ਮੂਰਖ ਹੀ ਆਖਣਗੇ। ਹੱਥ ਨਾਲੋਂ ਉਗਲੀਂਆਂ ਵੱਖਰੀਆ ਨਹੀਂ ਹਨ, ਇਸ ਤਰ੍ਹਾਂ 'ਹੁਕਮ' ਅਤੇ 'ਮਰਜੀ' ਦੋ ਨਹੀਂ ਹਨ। ਜੇ ਦੋ ਹੋਏ ਕਿਸ ਦੇ, ਤਾਂ ਛਲਵਾਰੇ ਵਿੱਚ ਹੁੰਦਾ ਹੈ। ਕਹਿਣਾ ਕੁਝ ਕਰਨਾ ਕੁਝ। ਛਲ ਉਹ ਕਰਦਾ ਹੈ ਜੋ ਨਿਰਬਲ ਹੁੰਦਾ ਹੈ। ਇਸ ਅਰਥ ਬਾਰੇ ਵੀ ਪਿਛੇ ਦੱਸਿਆ ਅਨੁਚਿਤਾਰਥ ਦੋਖ ਹੈ। ਫਿਰ ਦੂਸਰੇ ਅਰਥ ਉਸ ਨੇ ਹੋਰ ਕਰੇ ਹਨ: 'ਹੁਕਮ' ਪਰਵਿਰਤੀ ਦਾ ਨਾਮ ਹੈ, 'ਰਜਾਇ' ਨਿਵਰਤਿ ਦਾ। ਇਹ ਵੀ ਝੂਠ। ਇਥੇ ਨਾਮ ਦੋਵੇ ਪਾਰਸੀ ਦੇ ਹਨ: ਨਾ ਕਿਤਾਬਾ ਵਿੱਚ, ਨਾ ਪੋਥੀ ਗ੍ਰੰਥਾਂ ਵਿੱਚ। ਜਿਥੇ ਕਿਥੇ ਲਿਖਿਆ ਹੈ, ਉਹ ਦੋਨੋ ਆਗਿਆ ਦੇ ਹੀ ਨਾਮ ਲਿਖੇ ਹਨ। ਤਾਹੀਂ ਤਾਂ ਬਿਨਾਂ ਪ੍ਰਮਾਨ ਉਹ ਝੂਠ। ਹੋਰ ਦੂਸਰੇ, ਗੁਰੂ ਜੀ ਦੇ ਉਪਦੇਸ਼ ਪਰਵਿਰਤੀ ਦੇ ਕਿਤੇ ਨਹੀਂ ਕਹੇ। ਪ੍ਰਮਾਨ:

ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ। (ਸਾਰਗ ਮਹਲਾ ੫ – ੧੧)

ਇਥੇ ਉਪਦੇਸ਼ ਦਾ ਪ੍ਰਯੋਜਨ ਇਹ ਹੈ ਅਤੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਤਿ, ਜੋ ਪਰਵਿਰਤਿ ਤੇ ਮਨ ਦੀ ਬ੍ਰਿਤਿ ਨੂੰ ਉਠਾ ਕੇ ਨਿਵਿਰਤਿ ਵਿੱਚ ਜੋੜੇ, ਹੋਰ ਉਸ ਨੇ ਲਿਖਿਆ ਹੈ ਹੁਕਮ ਦੇ ਅਰਥ ਇਸ ਤਰ੍ਹਾਂ ਜੋ ਜੱਗ ਤਪ ਦਾਨ ਅਦਿ ਕਰੇ। ਉਹ ਵਿਚਾਰ ਕਰਕੇ ਦੇਖਣੀ ਚਾਹੀਦੀ , ਪਹਿਲੀਆਂ ਤੁਕਾਂ ਵਿੱਚ ਯਗ ਤਪ ਦਾਨ ਆਦਿ ਕਰਨ ਵਾਲੇ ਲੋਕ ਜਾਣ ਕੇ ਨਿਖੇਧੀ ਕੀਤੀ, ਫਿਰ ਕਹਿਆ ਇਸ ਨੂੰ ਕਰੋ। ਇਸ ਤਰ੍ਹਾਂ ਦੀ ਗੱਲ ਤਾਂ ਬਾਲਕ ਵੀ ਨਹੀਂ ਕਰਦੇ ਹਨ। ਇਕ ਹੀ ਪਉੜੀ ਵਿੱਚ ਹਟਾਉਣ ਨੂੰ ਕਿਹਾ, ਪਿਛੋ ਕਹਿਆ ਕਰੋ। ਇਹੋ ਜਿਹੇ ਅਰਥ ਕਰਨ ਤੋਂ ਚੁਪ ਹੀ ਭਲੀ ਹੈ। ਇਸ ਤਰ੍ਹਾਂ ਰੀਤ ਹੋਈ: ਜੋ ਅੰਧ ਅਰਥ ਕਰਦਾ ਹੈ, ਪਿਛੋ ਉੱਤਰ ਨਹੀਂ ਦੇਖਦਾ, ਹੋਰ ਬੋਲਾ ਸੁਣਦਾ ਹੈ, ਜੋ ਵਿਚਾਰਦਾ ਨਹੀਂ ਹੈ। ਫਿਰ ਲਿਖਿਆ ਹੈ, ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੁਕਤੀ ਨਹੀਂ ਪ੍ਰਾਪਤ ਹੋਈ, ਕਦੇ ਅੱਗੇ ਮੁਕਤ ਹੋਵਣਗੇ, ਇਸ ਤਰ੍ਹਾਂ ਅਜੋਗ ਗੱਲਾਂ ਹਨ। ਸ੍ਰੀ ਪਰਮੇਸ਼ਰ ਦੇ ਅਵਤਾਰ ਦੀ ਨਿੰਦਾ ਕਰਨੀ, ਉਸ ਨੂੰ ਫਲ ਪ੍ਰਗਟ ਹੀ ਹੈ। ਪ੍ਰਮੇਸ਼ਰ ਦੀ ਅਤੇ ਸੰਤ ਦੀ ਨਿੰਦਾ ਨੂੰ ਨਿਖੇਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਹੁਤ ਕਹਿਆ ਹੈ, ਅਸੀ ਕੀ ਕਹਿਣਾ ਹੈ। ਇਸ ਟੀਕੇ ਨੂੰ ਪੜਨ ਵਾਲੇ ਨੂੰ ਵੀ ਉਹੀ ਫਲ ਹੋਵੇਗਾ। ਜੇ ਕੋਈ ਕਹੇ ਅਵਤਾਰ ਨਹੀਂ। ਇਸ ਗੱਲ ਦਾ ਨਿਰਨਾ ਅਸਾਡਾ ਕੀਤਾ ਜਨਮ ਸਾਖੀ ਨਾਨਕ ਪ੍ਰਕਾਸ਼ ਗ੍ਰੰਥ ਦੇ ਸੈਂਤੀਵੇਂ ਧਿਆਏ ਵਿੱਚ ਨਿਕੀ ਰੀਤੀ ਉਹ ਕਹਿਆ ਹੈ, ਉਥੇ ਦੇਖ ਲੈਣਾ।

ਹੋਰ ਜੋ ਪੁਰਾਣਾਂ ਦੇ ਪ੍ਰਮਾਣ ਉਸ ਨੇ ਪਾਏ ਹਨ, ਨਾਮ ਦੀ ਮਹਿਮਾ ਉੱਤੇ, ਅੱਗੇ ਕਿਤੇ ਨਾਮ ਦਾ ਮਹਾਤਮ ਛੁਪਿਆ ਹੋਇਆ ਹੈ। ਜਿਸ ਤੋਂ ਬਾਲਮੀਕ ਤੋਂ ਪਹਿਲਾ ਹੋਰ ਅਨੇਕ ਹੀ ਅਣਗਿਣਤਾਂ ਦਾ ਉਧਾਰ ਹੋਇਆ ਹੈ। ਉਹ ਤਾਂ ਜਗਤ ਵਿੱਚ ਵੱਡੇ ਝੰਡੇ ਦੀ ਨਿਆਈ ਜ਼ਾਹਰ ਹੈ। ਪ੍ਰਮਾਣ ਤਾਂ ਉਸ ਉੱਤੇ ਹੁੰਦਾ ਹੈ ਜੋ ਛੁਪੀ ਹੋਈ ਚੀਜ ਕਿਸੇ ਦੇ ਮੰਨਣ ਵਿੱਚ ਆਵੇ ਤੇ ਕਿਸੇ ਦੇ ਨਹੀਂ। ਸਾਰੇ ਵੇਦ ਸ਼ਾਸਤ੍ਰ ਪੁਰਾਨ ਨਾਮ ਦੀ ਵਡਿਆਈ ਨੂੰ ਕਹਿੰਦੇ ਹਨ। ਪ੍ਰਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ:

ਪਰਗਟਿ ਪਾਹਾਰੈ ਜਾਪਦਾ॥ ਸਭੁ ਨਾਵੈ ਨੋ ਪਰਤਾਪਦਾ॥ (ਸਿਰੀ ਰਾਗੁ ਮਹਲਾ ੧)

ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬਗਿਆਤਾ, ਜੋ ਅਸਲੀਅਤ ਹੋਏ ਹਨ ਉਸ ਤੋਂ ਛੁਪਿਆ ਹੋਇਆ। ਅਨੰਦਘਨ ਨੇ ਨਿਸਚੇ ਦਾ ਖੁਲਾਸਾ ਇਸ ਤਰ੍ਹਾਂ ਜਾਣੀਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਕਸਰ ਵਾਲੇ ਜਾਣੇ, ਰਿਖੀ ਦੇ ਵਾਕ ਉੱਚੇ ਜਾਣੇ। ਜੋ ਉਹਨਾਂ ਦੇ ਪ੍ਰਮਾਣ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਪ੍ਰਸਿੱਧ ਹੋਏ, ਹੋਰ ਲੋਕ ਅਸਲੀਅਤ ਜਾਣੇ। ਇਹ ਤਾਂ ਅਜਿਹੀ ਰੀਤ ਹੋਈ: ਸੂਰਜ ਅਤੇ ਦੀਪਕ ਦਾ ਦ੍ਰਿਸ਼ਟਾਤ ਕਿਵੇਂ? ਉੱਤਰ: ਇਸ ਦੇ ਦ੍ਰਿਸਟਾਂਤ ਇਸ ਤਰਾਂ ਕਿ ਦੀਪਕ ਦਾ ਪ੍ਰਕਾਸ਼ ਥੋੜਾ, ਸੂਰਜ ਦਾ ਪ੍ਰਕਾਸ਼ ਬਹੁਤਾ। ਸਿੰਮ੍ਰਤੀ ਮੁੱਢ ਤੋਂ ਕਿਥੇ ਕਹਿੰਦੀ ਦਿਖਾਈ ਦਿੰਦੀ ਹੈ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤਾਂ ਸਾਰੇ ਅਸਥਾਨਾਂ ਵਿੱਚ, ਪ੍ਰਚਾਰ ਸਾਰੇ ਮੁਲਕਾਂ ਵਿੱਚ ਤੁਰਕਾਂ ਦੀ, ਦੀਪਾਂ ਵਿੱਚ, ਖੰਡਾਂ ਵਿੱਚ। ਅਨੇਕਾਂ ਦਾ ਆਪ ਜੀ ਨੇ ਉਧਾਰ ਕੀਤਾ ਹੈ, ਅਨੇਕਾਂ ਦਾ ਪਿਛੋ ਬਾਣੀ ਨੇ ਵੀ ਉਧਾਰ ਕੀਤਾ ਹੈ, ਅਨੇਕਾਂ ਦਾ ਅੱਗੇ ਵੀ ਹੋਵੇਗਾ। ਹਜ਼ਾਰਾਂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ ਤੇ ਹਜ਼ਾਰਾ ਨੂੰ ਬਚਨ ਸੁਣਾ ਕੇ। ਹੁਣ ਜੇ ਕੋਈ ਉਹਨਾਂ ਦੇ ਸਰੂਪ ਦਾ ਧਿਆਨ ਧਰਦਾ ਹੈ, ਬਾਣੀ ਪੜ੍ਹਦਾ ਹੈ, ਕਮਾਉਂਦਾ ਹੈ, ਕਰੋੜਾ ਜਨਮਾਂ ਦੇ ਪਾਪਾਂ ਨੂੰ ਹਰਾ ਕੇ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਪੂਰਨ ਪੁਰਖ ਅਵਤਾਰ ਈਸ਼ਰ ਦੇ, ਉਸ ਦੇ ਬੰਧਨ ਵਰਣਨ ਕਰਨਾ ਮਹਾਂ ਅਯੋਗ ਹੈ। ਕਿਥੇ ਉਹਨਾਂ ਦੇ ਬੰਧਨ ਤੇ ਕਿਥੇ ਮੁਕਤੀ? ਸਾਰੇ ਜਗਤ ਦੇ ਕਰਤਾ ਹਰਤਾ, ਸਾਰੀ ਰੀਤ ਦੇ ਸਮਰਥ, ਜੋ ਕੁਝ ਚਹਾਉਂਦੇ ਹਨ, ਉਹ ਉਸੇ ਸਮੇਂ ਕਰ ਲੈਂਦੇ ਹਨ। ਜੇ ਕੋਈ ਪੱਖਵਾਦੀ ਇਸ ਗੱਲ ਨੂੰ ਨਹੀਂ ਮੰਨਦੇ ਉਹ ਉੱਲੂ

ਦੀ ਨਿਆਂਈ ਜਗਤ ਦੇ ਦੁਖ ਰੂਪ ਹਨੇਰੇ ਵਿੱਚ ਭਰਮਦੇ ਹਨ। ਅਜਿਹੀ ਖੋਟੀ ਗੱਲ ਹੈ ਅਨੰਦਘਨ ਦੀ, ਲਾਣ ਕੇ ਨਿਰਾਸ਼ ਕੀਤਾ ਹੈ। ਇਕ ਇਕ ਤੁਕ ਦੇ ਅਰਥ ਖੰਡਨ ਕਰਨ ਦੀ ਮੇਰੀ ਇੱਛਾ ਸੀ ਪਰ ਗ੍ਰੰਥ ਵੱਡਾ ਹੋਣ ਦੇ ਡਰ ਕਰਕੇ ਚੱਡ ਦਿਤੇ ਹਨ।

ਹੁਣ ਮੂਲ ਦੇ ਅਰਥ ਜਿਸ ਰੀਤ ਨਾਲ ਗੁਮੁਖ ਤੋਂ ਸੁਣੇ ਹਨ, ਉਹ ਕਹਿੰਦੇ ਹਨ, ਜਿਵੇ ਸਤਿਗੁਰੂ ਜੀ ਨੇ ਇਸ ਤੁਕ ਵਿੱਚ ਅਰਥ ਰੱਖੇ ਹਨ। ਹੁਕਮ ਪ੍ਰਮੇਸ਼ਰ ਦੇ ਵਿੱਚ ਰਜਾਈ ਕਹਿਆ ਰਾਜੀ ਚਲਣਾ, ਸਦੀਵ, ਦੇਹ ਨੂੰ ਦੁਖ ਹੋਵੇ ਭਾਵ ਮੁਸੀਬਤ ਹੋਵੇ, ਪਰਮੇਸ਼ਰ ਦੇ ਹੁਕਮ ਨੂੰ ਕੋਈ ਦੋਸ਼ ਨਹੀਂ ਦੇਣਾ। ਇਹੀ ਮੁਕਤੀ ਦਾ ਧਰਮ ਸਾਧਨ ਹੈ। ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਕੁਝ ਤੂੰ ਕਰਮ ਕੀਤੇ ਹਨ, ਉਹਨਾਂ ਅਨੁਸਰ ਤੇਰੇ ਲੇਖਾਂ ਵਿੱਚ ਪਹਿਲਾਂ ਹੀ ਲਿਖਿਆ ਹੈ। ਜੇਕਰ ਤੂੰ ਦੋਸ਼ ਦੇਵੇਗਾ ਤਾਂ ਵੀ ਬੁਰੇ ਕਰਮਾਂ ਦਾ ਫਲ ਤੂੰ ਹੀ ਭੋਗਣਾ ਹੈ। ਪਰਾਲਬਧ ਤਾਂ ਛੁਟਿਆ ਤੀਰ ਹੈ, ਉਸ ਨੂੰ ਮੋੜਨ ਦਾ ਕੋਈ ਉਪਾਅ ਨਹੀਂ ਹੈ ਪਰ ਫਿਰ ਤੂੰ ਨਰਕ ਵਾਸੀ ਹੋਵੇਗਾ ਜੇ ਪਰਮੇਸ਼ਰ ਅਦੋਸ਼ ਦੀ ਦਿਸ਼ ਤੇ ਦੋਸ਼ ਲਾਵੇਗਾ। ਜੇ ਤੂੰ ਪ੍ਰਸੰਨ ਰਹੇਗਾ, ਪਰਮੇਸ਼ਰ ਦੇ ਹੁਕਮ ਨੂੰ ਚੰਗਾ ਮੰਨੇਗਾ ਤਾਂ ਧੀਰਜ ਕਰ, ਬਿਨਾ ਵਿਆਕੁਲਤਾ ਤੋਂ ਦੁਖ ਵੀ ਭੋਗੇ ਜਾਣਗੇ। ਪ੍ਰਮੇਸ਼ਰ ਦੀ ਪ੍ਰਸੰਨਤਾ ਵੀ ਤੇਰੇ ਉਪਰ ਹੋਵੇਗੀ। ਨੌਧਾ ਭਗਤੀ ਅਤੇ ਪ੍ਰੇਮਾ ਭਗਤੀ ਆਦਿ ਵਿੱਚ ਇਹੀ ਚੰਗਾ ਹੈ ਕਿ ਈਸ਼ਰ ਦਾ ਭਾਣਾ ਚੰਗਾ ਲੱਗੇ। ਇਸ ਗੱਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਨੇਕ ਸਥਾਨਾਂ ਵਿੱਚ ਕਹਿਆ ਹੈ:

ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥ (ਤਿਲੰਗ ਮ: ੪)
ਮੀਠੀ ਆਗਿਆ ਪਿਰ ਕੀ ਲਾਗੀ॥ (ਆਸਾ ਮਹਲਾ ੫ – ੯੪)
ਤੇਰਾ ਕੀਆ ਮੀਠਾ ਲਾਗੈ॥ (ਆਸਾ ਮ: ੫ – ੩੯੪)

ਇਸ ਤਰ੍ਹਾਂ ਅਨੇਕ ਵਾਰ ਲਿਖਿਆ ਹੈ। ਗੁਰੂ ਜੀ ਦੇ ਮਤ ਵਿੱਚ ਪਹਿਲਾ ਮੁਕਤੀ ਦਾ ਪਹਿਲਾ ਮੁਖ ਸਾਧਨ ਇਹ ਹੀ ਹੈ। 'ਰਜਾਈ' ਨੂੰ ਰਾਜੀ, ਵਿਆਕਰਨ ਦੀ ਰੀਤ ਅਨੁਸਾਰ ਵੀ ਹੁੰਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੀਤ ਅਨੁਸਾਰ ਵੀ ਹੁੰਦਾ ਹੈ। ਸੂਤ੍ਰ ਵਿਆਕਰਨ ਦੇ ਨਹੀ ਲਿਖੇ ਹਨ। ਇਸ ਦੇਸ਼ ਦੀ ਧਾਸ਼ਾ ਕਰਕੇ ਗੁਰੂ ਗ੍ਰੰਥ ਜੀ ਦਾ ਪ੍ਰਮਾਨ ਕਹਿੰਦੇ ਹਾ:

ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ॥ (ਵਾਰ ਕਾਨੜਾ ਮ: ੪–੧੩੧੮)

ਕੱਸੀ ਦੇ ਅਰਥ ਕਸਾਈ ਪਦ ਕਹਿਆ ਹੈ। ਇਸੀ ਰੀਤ ਨਾਲ ਇਥੇ 'ਰਜਾਈ' ਦੇ ਅਰਥ 'ਰਾਜੀ' ਬਣਦੇ ਹਨ। ਹੋਰ ਕਿਸੇ ਸ਼ਬਦ ਵਿੱਚ ਜਿਥੇ ਕਿਥੇ ਹੁਕਮ ਦੇ ਵਿੱਚ ਚਲਣਾ ਐਨਾ ਪਦ ਆਵੇ ਉਥੇ ਰਾਜੀ ਰਹਿਣ ਦੇ ਉਪਰ ਅਤੇ ਅਪੂਰਨ ਵਾਕ ਨੂੰ ਪੂਰਨ ਕਰਨ ਲਈ ਹੋਰ ਸ਼ਬਦ ਆਪਣੇ ਕੋਲੋ ਜੋੜਨੇ ਹਨ। ਜੇ ਇਸ ਤਰ੍ਹਾਂ ਅਰਥ ਨਹੀਂ ਕੀਤੇ ਤਾਂ ਜਿੰਨੇ ਦੋਖ ਪਿਛੇ ਕਹੇ ਹਨ ਉਹਨਾਂ ਸਾਰਿਆ ਦੇ ਆਸ਼ੇ ਇਸ ਦੇ ਅਰਥ ਹੋਣਗੇ।

ਇਹਨਾਂ ਦੋਵਾਂ ਤੁਕਾਂ ਵਿੱਚ ਉਤਰਾਲੰਕਾਰ ਹੈ। ਪਹਿਲਾ ਵਤ ਜਾਨ ਲੈਣਾ। 'ਹੁਕਮ ਰਜਾਈ' ਇਸ ਪਦ ਵਿੱਚ ਪੁਨਰੁਕਤਿਵਦਾਭਾਸ ਅਲੰਕਾਰ ਹੈ।

ਲੱਛਨ:– ਹੁਇ ਪੁਨਰੁਕਤ ਪਦਨਿ ਜਿਹ ਥਾਇ।
ਅਰਥ ਕਰਤੇ ਸੋ ਜਾਇ ਬਿਲਾਇ।
'ਪੁਨਰੁਕਤਿਵਦਾਭਾਸ' ਸੋ ਜਾਨ।
ਗੁਨਿ ਜਨ ਤਾਂਕੋ ਕਰਹਿੰ ਬਖਾਨ।

'ਹੁਕਮ' 'ਰਜਾਇ' ਪੁਨਰੁਕਤਿ ਅਰਥ ਕਰਨ ਵਿੱਚ ਮਿਟ ਗਈ ਹੈ, ਇਸ ਕਰਕੇ ਪੁਨਰੁਕਤਿਵਦਾਭਾਸ ਅਲੰਕਾਰ ਹੈ। ਇਸ ਪਦ ਵਿੱਚ ਕਾਵਜਲਿੰਗ ਅਲੰਕਾਰ ਵੀ ਹੈ।

ਲੱਛਨ:- ਅਰਥ ਸਮਰਥਨਿ ਜਿਸ ਮੈਂ ਹੋਇ।
ਕਾਵਜਲਿੰਗ ਕੋ ਲੱਛਨ ਸੋਇ।

ਹੁਕਮ ਵਿੱਚ ਰਾਜ਼ੀ ਰਹਿਣਾ ਇਹ ਅਰਥ ਤਾਂ ਹੈ ਸਮਰਥਨੀਯ, ਤਿਸ ਨੂੰ ਸਮਰਥਨ ਕੀਤਾ ਇਥੇ ਕੀ ਸਪੱਸਟ ਕਰਿਆ 'ਲਿਖਿਆ ਨਾਲਿ' । ਇਹਨਾਂ ਛੇ ਤੁਕਾਂ ਵਿੱਚ ਸਪੱਸਟ ਪਰਿਆ ਪ੍ਰਸੰਖਯਾਲੰਕਾਰ ਵੀ ਹੈ।

ਲੱਛਨ:- ਇਕ ਥਲ ਵਰਜਿ ਦੁਤਿਯ ਥਲ ਮਾਂਹੀ
ਕੁਛ ਠਹਿਰਾਇਂ 'ਪ੍ਰਸੰਖ' ਕਹਾਈ।

ਹੋਰ ਸਾਰੇ ਸਾਧਨ ਤੇ ਸੱਚ ਦੀ ਪ੍ਰਾਪਤੀ ਨੂੰ ਉਠਾ ਕੇ ਹੁਕਮ ਵਿੱਚ ਰਾਜ਼ੀ ਰਹਿਣਾ ਇਸ ਵਿੱਚ ਠਹਿਰਾਈ ਹੈ, ਇਸ ਕਰਕੇ ਪ੍ਰਸੰਖਯਾਲੰਕਾਰ ਹੈ॥੧॥

(ਪਉੜੀ ਦੂਜੀ)

ਅੱਗੇ ਮੁਮੋਖੀ ਨੂੰ ਨਿਸਚਾ ਹੁਕਮ ਉਤੇ ਟਿਕਾਵਣ ਲਈ, ਹਉਮੈ ਨੂੰ ਹਟਾਵਣ ਲਈ, ਹੁਕਮ ਦੀ ਵਡਿਆਈ ਵਰਣਨ ਕਰਦੇ ਹਨ:

## ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥

**ਪਦ ਅਰਥ:- ਹੁਕਮੀ–ਹੁਕਮੀ ਪ੍ਰਮੇਸ਼ਰ, ਅਕਾਲ ਪੁਰਖ ਦੇ ਹੁਕਮ ਅੰਦਰ,** in Almighty's command। **ਹੋਵਨਿ–ਹੁੰਦੇ ਹਨ, ਬਣਦੇ ਹਨ,** happens, made। **ਆਕਾਰ–ਸਰੂਪ, ਸ਼ਕਲਾ, ਵਜੂਦ,** forms, shapes। **ਨ ਕਹਿਆ ਜਾਈ–ਨਹੀਂ ਕਹਿਆ ਜਾਂਦਾ,** indescribable ।

ਹੁਕਮ ਵਾਲਾ ਜੋ ਹੋਵੇ ਉਹ ਹੁਕਮੀ, ਇਸ ਤਰ੍ਹਾਂ ਜੋ ਪ੍ਰਮੇਸ਼ਰ ਹੈ, ਉਸ ਦੇ ਹੁਕਮ ਕਰਕੇ ਆਕਾਰ ਬਣਦਾ ਹੈ। ਆਕਾਰ–ਜੜ, ਜੰਗਮ ਦੇਹ, ਆਕਾਰ ਸਾਰੇ ਬ੍ਰਹਮੰਡ ਦਾ, ਭਾਵ ਅਨੇਕ ਬ੍ਰਹਮੰਡ ਦੇ ਆਕਾਰ ਬਣਦੇ ਹਨ। ਪ੍ਰਸ਼ਨ: ਜੇ ਕੋਈ ਪੁੱਛੇ: ਹੁਕਮ ਵਾਲੇ ਦਾ ਤਾਂ ਅੰਤ ਨਹੀਂ ਹੈ, ਉਸ ਦੇ ਹੁਕਮ ਦਾ ਤਾਂ ਅੰਦਾਜ਼ਾ ਦੱਸੋ? ਉੱਤਰ: ਉਸ ਦਾ ਹੁਕਮ ਵੀ ਕਥਨ ਵਿੱਚ ਨਹੀਂ ਆਉਦਾ ਹੈ, ਜੋ ਹੁਕਮ ਕਰਕੇ ਕਿੰਨੇ ਜੜ ਜੰਗਮ ਜੀਵ ਕੀਤੇ ਹਨ, ਭਾਵ ਹੁਕਮ ਕਰਕੇ ਕਿੰਨੇ ਬ੍ਰਹਮੰਡ ਕੀਤੇ ਹਨ।

## ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

**ਪਦ ਅਰਥ:- ਹੁਕਮੀ–ਹੁਕਮੀ ਪ੍ਰਮੇਸ਼ਰ, ਅਕਾਲ ਪੁਰਖ ਦੇ ਹੁਕਮ ਅੰਦਰ,** in Almighty's command। **ਹੋਵਨਿ–ਹੁੰਦੇ ਹਨ, ਬਣਦੇ ਹਨ,** happens, takes birth। **ਜੀਅ–ਜੀਵ ਜੰਤ,** all species। **ਹੁਕਮਿ–ਹੁਕਮ ਅਨੁਸਾਰ,** through command। **ਮਿਲੈ–ਮਿਲਦੀ ਹੈ,** attained। **ਵਡਿਆਈ–ਸੋਭਾ, ਆਦਰ,** grace, honour, respect।

ਹੁਕਮਵਾਲੇ ਦੇ ਹੁਕਮ ਤੇ ਹੀ 'ਜੀਅ' ਕਹੀਏ ਜੜ ਜੰਗਮ ਦੇਹਾਂ ਦੇ ਵਿੱਚ ਬ੍ਰਹਮਾਂ ਹੋਰ ਕੀੜੀ ਤੱਕ ਹੁੰਦੇ ਹਨ। 'ਜੀਅ' ਨਾਮ ਜਲ ਦਾ ਵੀ ਹੈ। ਹੁਕਮ ਤੇ ਹੀ ਸਭ ਤੋਂ ਪਹਿਲਾ ਜਲ ਹੁੰਦਾ ਹੈ। ਜੀਵ ਭਾਸ਼ਾ ਵਿੱਚ ਸੂਖਮ ਕੀਟਾਦਿਕ ਜੀਵਾਂ ਨੂੰ ਵੀ ਕਹਿੰਦੇ ਹਨ।ਉਸ ਦੇ ਹੁਕਮ ਤੇ ਸੂਖਮ ਜੀਵ, ਮਹਾ ਨਿਰਬਲ ਹੁੰਦੇ ਹਨ। ਇਕਨਾ ਨੂੰ ਉਸ ਦੇ ਹੁਕਮ ਦੀ ਵਡਿਆਈ ਮਿਲੀ, ਸਾਰੇ ਰੀਤ ਨਾਲ ਸਮਰਥ ਹੋਏ। ਧਰਨੀ ਆਦਿ ਉਚਾਰਨ ਦੀ ਸਕਤੀਵਾਰੇ ਹੋਏ। ਹੋਰ ਹਿਕਮਤ ਵਿੱਚ ਬੁੱਧ ਕਰਕੇ ਵੱਡੇ ਹੋਏ।

## ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

**ਪਦ ਅਰਥ:- ਹੁਕਮੀ–ਹੁਕਮੀ ਪ੍ਰਮੇਸ਼ਰ, ਅਕਾਲ ਪੁਰਖ ਦੇ ਹੁਕਮ ਅੰਦਰ,** in Almighty's command। **ਉਤਮੁ–ਸ੍ਰੇਸਟ, ਚੰਗਾ,** great, good। **ਨੀਚੁ–ਨੀਵਾਂ, ਭੈੜਾ,** insignificant, bad। **ਹੁਕਮਿ–ਹੁਕਮ ਅਨੁਸਾਰ,** through the command। **ਲਿਖਿ–ਲਿਖੇ ਹੋਏ,** are written। **ਪਾਈਅਹਿ–ਪਾਈਦੇ ਹਨ, ਭੋਗੀਦੇ ਹਨ,** have to endure।

ਹੁਕਮ ਕਰਨ ਵਾਲਾ ਜੋ ਪ੍ਰਮੇਸ਼ਰ ਹੈ, ਉਸ ਦੇ ਹੁਕਮ ਨਾਲ ਉੱਤਮ ਤੇ ਨੀਚ ਬਣ ਜਾਂਦਾ ਹੈ–ਬੇਨਰਾਜਾ ਆਦਿ। ਉਸ ਦੇ ਹੁਕਮ ਨਾਲ ਨੀਚ ਜੋ ਹੈ ਉਹ ਉੱਤਮ ਬਣ ਜਾਂਦਾ ਹੈ– ਬਾਲਮੀਕ ਆਦਿ। ਉੱਤਮ ਅਤੇ ਨੀਚ ਸਭ ਹੁਕਮ ਨਾਲ ਹੀ ਬਣਦੇ ਹਨ, ਆਪ ਤਾਂ ਕੋਈ ਨਹੀ ਬਣ ਸਕਦਾ। ਹੁਕਮ ਨਾਲ ਲਿਖੇ ਹੋਏ ਦੁੱਖ ਸੁੱਖ ਜੀਵ ਭੋਗਦੇ ਹਨ। ਚਿਤ੍ਰ ਗੁਪਤ ਦੇ ਦਫਤਰ ਵਿੱਚ ਲਿਖੇ ਹੋਏ, ਭਾਵ ਮਸਤਕ ਵਿੱਚ ਲਿਖੇ ਹੋਏ।

## ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥

**ਪਦ ਅਰਥ:- ਇਕਨਾ–ਕਈ ਮਨੁੱਖਾਂ ਨੂੰ,** some people। **ਹੁਕਮੀ–ਹੁਕਮ ਕਰਕੇ,** through Almighty's command। **ਬਖਸੀਸ–ਦਾਤਾਂ, ਬਖਸ਼ਿਸ਼ਾਂ,** blessings। **ਸਦਾ–ਹਮੇਸ਼ਾ,** forever। **ਭਵਾਈਅਹਿ–ਭਾਉਂਦੇ ਫਿਰਦੇ ਹਨ, ਜਨਮਦੇ ਮਰਦੇ ਹਨ,** through the cycle of reincarnation।

ਇਕ ਹੁਕਮ ਕਰਕੇ ਬਖਸੀਸ ਹੁੰਦੇ ਹਨ। ਇਕ ਹੁਕਮ ਕਰਕੇ ਸਦਾ ਭਰਮਾਈਦੇ ਹਨ, ਜੋ ਜਗਤ ਵਿੱਚ ਜਨਮਦੇ ਮਰਦੇ ਹਨ, ਨਰਕ ਸੁਰਗ, ਮਾਤ ਲੋਕ ਇਸ ਵਿੱਚ ਇਕ ਆਉਂਦਾ ਹੈ ਤੇ ਇਕ ਜਾਂਦਾ ਹੈ। ਪ੍ਰਸ਼ਨ: 'ਹੁਕਮਿ ਮਿਲੈ ਵਡਿਆਈ' ਬਖਸ਼ੀਸ਼ ਦਾ ਅਰਥ ਤਾਂ ਉਹ ਹੀ ਹੋ ਗਿਆ ਸੀ, ਦੁਬਾਰਾ ਕਹਿਣ ਦਾ ਕੀ ਪ੍ਰਯੋਜਨ? ਅਰਥ ਪੁਨਰੁਕਤਿ ਹੁੰਦਾ ਹੈ। ਉੱਤਰ: ਬਲ ਕਰਕੇ ਵੱਡਾ ਹੋਣਾ, ਭਾਵ ਸ਼ਕਤੀ ਵਿੱਚ ਹੋਰ ਵਡਿਆਈ ਹੈ ਜਗਤ ਵਿੱਚ, ਉਹ ਸੰਤਾਂ ਦੇ ਮੱਤ ਵਿੱਚ ਬਖਸ਼ੀਸ਼ ਨਹੀ ਮੰਨਦੇ ਹਨ। ਇਹ ਗੱਲ ਤਾਂ ਜੋ ਨੀਚ ਕਰਮ ਕਰਦੇ ਹਨ: ਦੈਂਤ, ਭੂਤ, ਰਾਖਸ਼ ਅਤੇ ਰਾਜਨ ਵਿੱਚ ਵੀ ਹੁੰਦਾ ਹੈ। ਬਖਸ਼ੀਸ਼ ਸਤਿਨਾਮ ਨੂੰ ਸਿਮਰਨ,

ਉਸ ਤੋਂ ਗਿਆਨ ਦੀ ਪ੍ਰਾਪਤੀ, ਦੁਬਾਰਾ ਸਰੂਪ ਵਿੱਚ ਲੀਨ ਹੋਣਾ, ਪ੍ਰਮੇਸ਼ਰ ਪ੍ਰਸੰਨ ਹੋ ਕੇ ਜਿਸ ਨੂੰ ਬਖਸ਼ੇ, ਉਸ ਦਾ ਨਾਮ ਬਖਸ਼ੀਸ਼ ਹੈ। ਇਸ ਤੋਂ ਬਿਨਾਂ ਹੋਰ ਜਿਹੜੀ ਹੈ ਉਸ ਦਾ ਨਾਮ ਵਡਿਆਈ ਹੈ। ਜਿਥੇ ਜੀਅ ਸੂਖਮ ਕਹੇ ਉਥੇ ਵਡਿਆਈ ਪਦ ਕਹਿਆ ਹੈ। ਜਿਥੇ ਜਨਮ ਮਰਨ ਦੀ ਗੱਲ ਹੈ ਉਥੇ ਬਖਸ਼ੀਸ਼ ਸਤਿਨਾਮ ਦੀ ਕਹੀ ਹੈ, ਇਹੀ ਕਾਰਨ ਹੈ।

ਇਹਨਾਂ ਚਾਰ ਤੁਕਾਂ ਵਿੱਚ ਤੀਜੋ ਆਬ੍ਰਿਤਦੀਪਕ ਅਲੰਕਾਰ ਹੈ।

ਲੱਛਨ:- ਪਦ ਅਰੁ ਅਰਥ ਏਕ ਹੀ ਹੋਇ।
ਬਹੁਤ ਬੇਰ ਆਵਹਿ ਜਹਿਂ ਸੋਇ।
'ਤੀਜੋ ਆਬ੍ਰਿਤ ਦੀਪਕ' ਲੱਛਨ।
ਮਨ ਮਾਨਤ ਹੈਂ ਮਨੁਜ ਬਿਚੱਛਨ।

ਇਕ 'ਹੁਕਮ' ਪਦ ਬਹੁਤ ਵਾਰ ਆਇਆ, ਅਰਥ ਵੀ ਇਕ ਹੀ ਰਹਿਆ ਹੈ। ਉਭਜਾਬ੍ਰਿਤਦੀਪਕ ਵੀ ਇਸ ਦਾ ਨਾਮ ਹੈ:
ਹੋਰ ਹਿਨਾਂ ਚਾਰ ਤੁਕਾਂ ਵਿੱਚ ਪਰਕਰਾਲੰਕਾਰ ਹੈ।

ਲੱਛਨ:- ਜਹਾਂ ਬਿਸ਼ੇਖਨ ਸਾਭਿੱਪ੍ਰਾਯ।
'ਪਰਕਰ ਭੂਖਨ' ਸੋਇ ਗਿਨਾਯ।
'ਹੁਕਮੀ' ਪ੍ਰਮੇਸ਼ਰ ਦਾ ਬਿਸ਼ੇਖਨ ਹੈ, ਉਹ ਅਭਿਪ੍ਰਾਯ ਦਾ ਸਹਿਤ ਹੈ। ਇਸ ਕਰਕੇ ਪਰਕਰ ਹੋਇਆ।

## ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥

**ਪਦ ਅਰਥ:- ਹੁਕਮੈ-ਰਜ਼ਾ, ਭਾਣੇ,** Almighty's will। **ਅੰਦਰਿ-ਵਿੱਚ, ਅਨੁਸਾਰ,** abide, within। **ਸਭੁ ਕੋ-ਸਭ ਕੋਈ, ਹਰੇਕ ਜੀਵ,** everyone। **ਬਾਹਰਿ ਹੁਕਮ-ਹੁਕਮ ਤੋਂ ਬਾਹਰ,** outside the command। **ਨ ਕੋਇ-ਕੋਈ ਨਹੀਂ,** no one।

ਸਾਰੀ ਜੋ ਸ੍ਰਿਸ਼ਟੀ ਹੈ, ਬ੍ਰਹਮਾ ਅਤੇ ਕੀੜੀ ਤੱਕ, ਪ੍ਰਮੇਸ਼ਰ ਦੇ ਹੁਕਮ ਵਿੱਚ ਰਹਿੰਦੇ ਹਨ। ਬਿਨਾ ਹੁਕਮ ਤੋਂ ਕੋਈ ਕਿਸੇ ਨੂੰ ਨਾ ਮਾਰ ਸਕਦਾ ਹੈ ਅਤੇ ਨਾ ਜਿਉਂਦਾ ਕਰ ਸਕਦਾ ਹੈ। ਇਸ ਤੋਂ ਪਹਿਲਾ ਹੋਰ ਜਿਨੇ ਸਾਰੇ ਕਰਮ ਹਨ, ਜਿਵੇ ਪ੍ਰਮੇਸ਼ਰ ਪ੍ਰੇਰਕ ਕਰਾਉਂਦਾ ਹੈ, ਉਸੇ ਤਰ੍ਹਾਂ ਹੀ ਕਰਦੇ ਹਨ। ਜਿਵੇ ਪੁਤਲੀਆਂ ਨੂੰ ਬਾਜੀਗਰ ਜਿਵੇਂ ਨਚਾਉਂਦਾ ਹੈ, ਉਸੇ ਤਰ੍ਹਾਂ ਹੀ ਨੱਚਦੀਆਂ ਹਨ। ਪੁਤਲੀ ਸੁਤੰਤਰ ਹੋ ਕੇ ਕੁਝ ਨਹੀਂ ਕਰ ਸਕਦੀ, ਉਸੇ ਤਰ੍ਹਾਂ ਸਾਰੇ ਜੀਵ ਹਨ।

## ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

**ਪਦ ਅਰਥ:- ਹੁਕਮੈ–ਹੁਕਮ ਨੂੰ,** Almighty's command। **ਜੇ–** if। **ਬੁਝੈ–ਸਮਝ ਲਏ,** understands। **ਤ–** then। **ਹਉਮੈ ਕਹੈ–ਹੰਕਾਰ ਦੇ ਬਚਨ,** egoistic words। **ਨ ਕੋਇ–ਨਹੀਂ ਕੋਈ ਕਰਦਾ,** are not spoken।

ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ: ਉਸ ਦੇ ਹੁਕਮ ਨੂੰ 'ਬੂਝੈ' ਕੀ ਜਾਣੀਏ? ਜੇ ਹੁਕਮ ਬਿਨਾਂ ਕੁਝ ਨਹੀ ਹੋ ਸਕਦਾ। ਤਦ ਬੂਝਨਹਾਰਾ ਇਸ ਤਰ੍ਹਾਂ ਹਉਮੈ ਨਹੀਂ ਕਰਦਾ ਹੈ ਜੋ ਕਰਮ ਮੈਂ ਕੀਤੇ ਹਨ, ਕਰਦਾ ਹਾਂ, ਕਰਨੇ ਹਨ, ਮੈ ਸਮਰਥਵਾ ਹਾਂ, ਮੈਂ ਬਿਦਜਾਵਾਨ ਹਾਂ, ਇਸ ਤਰ੍ਹਾਂ ਨਹੀ ਕਾਦੇ ਹਨ। ਸੰਤ ਜਨ ਜਾਣਦੇ ਹਨ: ਸਾਰਾ ਕੁਝ ਕਰਨਹਾਰ ਪ੍ਰਮੇਸ਼ਰ ਹੈ। ਜਿਵੇਂ ਪਤੰਗ ਉਡਾਉਣ ਵਾਲੇ ਦੇ ਅਨੁਸਾਰ ਹੁੰਦੀ ਹੈ, ਚਾਹੇ ਉੱਚਾ ਕਰੇ ਚਾਹੇ ਨੀਵਾ ਕਰੇ। ਪਤੰਗ ਦੇ ਹਿਸਾਬ ਨਾਲ ਉੱਚਾ ਨੀਵਾਂ ਹੋਣਾ ਨਹੀਂ। 'ਹੁਕਮਿ ਰਜਾਈ ਚਲਣਾ' ਪਹਿਲਾ ਇਸ ਤੁਕਾ ਵਿੱਚ ਪ੍ਰਮੇਸ਼ਰ ਦੇ ਹੁਕਮ ਕਰਕੇ ਦੁੱਖ ਪ੍ਰਾਪਤ ਹੋਵੇ ਤਾਂ ਹੁਕਮ ਨੂੰ ਮੰਨ ਰਾਜ਼ੀ ਰਹਿਣਾ ਪ੍ਰਮੇਸ਼ਰ ਦੀ ਮਰਜੀ ਵਿੱਚ। ਕਿਉਂਕਿ ।ਪ੍ਰਮੇਸ਼ਰ ਕਦੇ ਵੀ ਅਨਿਆਏ ਤਾਂ ਕਰਦਾ ਹੀ ਨਹੀ, ਸਾਡੇ ਕਰਮਾਂ ਦਾ ਫਲ ਹੈ, ਇਹ ਉਪਦੇਸ਼ ਇਸ ਤਰ੍ਹਾਂ ਵਿਚਾਰੋ। 'ਨਾਨਕ ਹੁਕਮੈ ਜੇ ਬੁਝੈ' ਇਸ ਤੁਕ ਵਿੱਚ ਪ੍ਰਮੇਸ਼ਰ ਦੇ ਹੁਕਮ ਤੇ ਪਦਾਰਥ ਅਤੇ ਸਾਰੇ ਸੁੱਖ ਆਣ ਪ੍ਰਾਪਤ ਹੋਵਣ ਤਾਂ ਹੰਕਾਰ ਨਹੀਂ ਕਰਨਾ, ਇਹ ਉਪਦੇਸ਼ ਹੈ। ਸਿਧਾਂਤ ਇਹ ਹੋਇਆ: ਪ੍ਰਾਣੀਆਂ ਦੀ ਦੋ ਤਰ੍ਹਾਂ ਦੀ ਅਵੱਸਥਾ ਹੁੰਦੀ ਦੁਖ ਅਤੇ ਸੁੱਖ ਦੀ, ਰੰਕ ਅਤੇ ਰਾਜਾ। ਦੋਵਾਂ ਦਸ਼ਾ ਵਾਲਿਆ ਨੂੰ ਇਹ ਉਪਦੇਸ਼ ਹੈ। ਪ੍ਰਸ਼ਨ: ਇਥੇ ਦੁੱਖ ਸੁੱਖ ਦੋਵਾਂ ਤੁਕਾਂ ਵਿੱਚ ਨਹੀਂ ਹੈ, ਅਰਥ ਇਹਨਾਂ ਦੇ ਕਿਵੇ ਹੋਏ? ਉੱਤਰ: ਇਥੇ ਅਧਜਾਹਾਰ ਨਾਲ ਅਰਥ ਹੁੰਦੇ ਹਨ। ਜਿਥੇ ਉੱਪਰ ਤੋਂ ਅਰਥ ਆਵੇ ਇਹ ਅਧਜਹਾਰ ਦੇ ਲੱਛਨ ਹਨ। ਵਿਅੰਜਨਾ ਵਿੱਚ ਵੀ ਅੰਤਰਭਤ ਇਸ ਨੂੰ ਪੰਡਿਤ ਕਹਿੰਦੇ ਹਨ। ਉੱਪਰੋ ਇਸ ਤਰ੍ਹਾਂ ਅਰਥ ਆਏ ਹਨ: ਰਾਜ਼ੀ ਰਹਿਣਾ ਕਿਸ ਦਿਸ਼ਾ ਵਿੱਚ ਆਖਿਆ ਹੈ? ਸੁੱਖ ਪਦਾਰਥਾਂ ਵਿੱਚ ਤਾਂ ਸਭ ਹੀ ਸੁਖੀ ਰਹਿੰਦੇ ਹਨ, ਉਹਨਾਂ ਨੂੰ ਉਪਦੇਸ਼ ਬਣਦਾ ਨਹੀਂ ਹੈ। ਦੁੱਖ ਵਿੱਚ ਸਭ ਨੂੰ ਰਾਜੀ ਹੋਣਾ ਹੈ, ਇਸ ਕਰਕੇ ਰਾਜ਼ੀ ਪਦ ਉਹ 'ਲਿਖਿਆ ਨਾਲਿ' ਇਸ ਪਦ ਦੇ ਅਧਜਹਾਰ ਉੱਪਰ 'ਦੁੱਖ' ਪਦ ਆਇਆ ਹੈ। ਇਸ ਰੀਤ ਹਉਮੈ ਨੂੰ ਤਿਆਗਣ ਦੇ ਅਰਥ ਹੋਏ ਹਨ। ਦੁੱਖ ਵਿੱਚ ਹਉਮੈ ਤਾਂ ਸਾਰੇ ਹੀ ਤਿਆਗਦੇ ਹਨ, ਕਹਿੰਦੇ ਹਨ ਪ੍ਰਮੇਸ਼ਰ ਨੇ ਦੁੱਖ ਦਿੱਤਾ ਹੈ, ਇਹ ਕਰਮਾਂ ਨੇ ਦੁੱਖ ਦਿੱਤੇ ਹਨ, ਇਸ ਕਰਕੇ ਉਪਦੇਸ਼ ਉਹਨਾਂ ਨੂੰ ਨਹੀਂ ਬਣਦਾ। ਹੋਰ ਸੁੱਖਾਂ ਵਿੱਚ ਕਹਿੰਦੇ ਹਨ, ਇਹ ਗੱਲ ਮੈ ਕੀਤੀ ਹੈ, ਮੇਰਾ ਕਾਰਜ ਵੱਡੇ ਬਲ ਨਾਲ ਜਾਂ ਵੱਡੀ ਬੁੱਧੀ ਨਾਲ ਮੈਂ ਕੀਤਾ ਹੈ, ਮੈ ਹੀ ਜੱਗ ਕੀਤਾ ਹੈ, ਮੈਂ ਹੀ ਸੁਭ ਕਰਮ ਕੀਤਾ ਹੈ, ਇਸ ਤਰ੍ਹਾਂ ਹਉਮੈ ਵਿੱਚ ਫਸਦੇ ਹਨ। ਇਸ ਕਰਕੇ 'ਸੁਖ' ਪਦ ਉੱਪਰ ਤੋਂ ਆਇਆ। ਜੇ ਕਿੰਨੇ ਹੀ ਸੁੱਖ ਪਾਵੇ ਅਤੇ ਸਭ ਕਾਰਜ ਕਰਦਾ ਹੋਇਆ ਹਉਮੈ ਨੂੰ ਤਿਆਗੇ। ਜੇ ਪ੍ਰਮੇਸ਼ਰ ਦੇ ਭਾਣੇ ਨੂੰ ਮੰਨੋਗੇ, ਇਸ ਨਾਲ ਹਉਮੈ ਛੁੱਟੇਗੀ। ਜੇ ਹਉਮੈ ਨੂੰ ਤਿਆਗੇਗਾਂ ਤਾਂ ਹੀ ਸਿਮਰਨ ਦਾ ਅਧਿਕਾਰੀ ਹੋਵੇਗਾਂ। ਭਾਣਾ ਮੰਨੇ ਬਿਨਾਂ ਤੇ ਹਉਮੈ ਨੂੰ ਤਿਆਗੇ ਬਿਨਾਂ ਨਾਮ ਦਾ ਅਧਿਕਾਰ ਨਹੀਂ ਹੁੰਦਾ ਹੈ। ਇਸ ਉੱਪਰ ਗੁਰੂ ਜੀ ਪ੍ਰਮਾਨ ਦਿੰਦੇ ਹਨ:

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ (ਵਡਹੰਸ ਮਹਲਾ ੩–੧੨)

ਇਸ ਗੱਲ ਤਾਂ ਜਾਣੀਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿੰਨੇ ਫਲ ਨਾਮ ਦੇ ਕਹੇ ਹਨ, ਉਹ ਲੋਕਾਂ ਨੂੰ ਪ੍ਰਾਪਤ ਨਹੀਂ ਹੁੰਦੇ ਹਨ। ਜਿਵੇ ਜਮੀਨ ਦੇ ਹਲ ਵਾਹੇ ਬਿਨਾਂ ਅਤੇ ਸਵਾਰੇ ਬਿਨਾਂ ਜੋ ਬੀਜਦੇ ਹਨ, ਉਹਨਾਂ ਨੂੰ ਫਲ ਤੁੱਛ ਹੀ ਪ੍ਰਾਪਤ ਹੁੰਦਾ ਹੈ। ਜੋ ਜਮੀਨ ਨੂੰ ਸਵਾਰ ਕੇ ਬੀਜਦੇ ਹਨ, ਉਹ ਸੰਪੂਰਨ ਫਲ ਪ੍ਰਾਪਤ ਕਰ ਲੈਂਦੇ ਹਨ। ਇਸ ਰੀਤ ਨਾਲ ਭਾਣਾ ਮੰਨਣਾ ਅਤੇ ਹਉਮੈ ਨੂੰ ਤਿਆਗਣਾ, ਇਸ ਨਾਲ ਅੰਤਹਕਰਣ ਸ਼ੁੱਧ ਹੁੰਦਾ ਹੈ। ਫੇਰ ਸਤਿਨਾਮ ਦਾ ਸਿਮਰਨ ਕਰਨਾ ਤਦ ਸੰਪੂਰਨ ਫਲ ਪ੍ਰਾਪਤ ਹੁੰਦਾ ਹੈ। ਇਸ ਕਾਰਨ ਮੁਕਤੀ ਪ੍ਰਾਪਤ

ਕਰਨ ਦੇ ਚਾਹਵਾਨ ਨੂੰ ਅੰਤਹਕਰਣ ਸ਼ੁੱਧ ਕਰਨ ਲਈ ਨਾਮ ਸਿਮਰਨ ਦੇ ਸਾਧਨ ਕਹੇ, ਪਿਛਲੇ ਸਾਧਨ ਕਹਿ ਕੇ ਪਿਛੇ ਸਿਧ ਨਾਮ ਦਾ ਸਿਮਰਨ ਗਿਆਨ ਦੀ ਪ੍ਰਾਪਤੀ ਕਹਾਂਗੇ।

ਲੱਛਨ:– 'ਪ੍ਰਯਾਯੋਕਤਿ' ਹੈ ਬਿਧਿ ਦੋਇ।
ਰਚਨਾ ਸੋਂ ਜਹਿ ਬਚਨ ਜੁ ਹੋਇ।
ਦੁਤੀਓ : ਛਲ ਕਰਿ ਸਾਧੈ ਕਾਜ।
ਯੌਂ ਲੱਛਣ ਭਾਖੈਂ ਕਵਿਰਾਜ।

ਇਥੇ ਹਉਮੈ ਛੁਡਾਉਣ ਦਾ ਉਪਦੇ ਸ ਦੇਣਾ ਹੈ, ਉਹ ਹੁਕਮ ਨੂੰ ਵਰਣਨ ਕਰਕੇ ਇਕ ਰੀਤ ਨਾਲ ਕਹਿਆ ਹੈ। ਇਸ ਕਰਕੇ ਪ੍ਰਯਾਯੋਕਤਿ ਹੈ। ਦੂਸਰਾ ਸੰਭਾਵਨਾਲੰਕਾਰ ਵੀ ਉੱਤਰ ਦੀ ਤੁਕ ਵਿੱਚ ਹੈ।

ਲੱਛਨ:– ਇਉਂ ਜੇ ਹੋਇ ਤ ਇਉਂ ਇਹ ਹੋਇ।
ਇਸ ਪ੍ਰਕਾਰ ਜਹਿਂ ਤੁਕ ਮੈਂ ਜੋਇ।
ਤਹਿਂ 'ਸੰਭਾਵਨ' ਹੈ ਅਲੰਕਾਰ।
ਕਵਿ ਜਨ ਯਾਂਕੋ ਕਰਹਿਂ ਬਿਚਾਰ।

ਹੁਕਮ ਜੇ ਬੂਝੈ ਤਾਂ ਹਉਮੈ ਨਾ ਕਰੇ। ਇਸ ਕਰਕੇ ਸੰਭਾਵਨਾਲੰਕਾਰ ਹੈ॥੨॥

(ਤੀਜੀ ਪਉੜੀ)

ਹੁਣ ਅੱਗੇ ਪ੍ਰਮਾਤਮਾ ਦੀ ਬਿਅੰਤਤਾ ਕਹਿ ਕੇ ਸਤਿਗੁਰ ਜੀ ਜਗਿਆਸੂ ਨੂੰ ਉਪਦੇਸ਼ ਕਰਦੇ ਹਨ:

## ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥

**ਪਦ ਅਰਥ:– ਗਾਵੈ–ਗਾਉਂਦਾ ਹੈ,** singing। **ਕੋ–ਕੋਈ,** some। **ਤਾਣੁ–ਸ਼ਕਤੀ, ਬਲ,** power। **ਹੋਵੈ–ਹੁੰਦਾ ਹੈ,** have, possesses। **ਕਿਸੈ ਤਾਣੁ–ਕਿਸੇ ਵਿੱਚ ਬਲ,** strength।

'ਗਾਵੈ' ਨਾਮ ਕਹਿਣ ਨੂੰ ਕਹਿੰਦੇ ਹਨ। 'ਕੋ' ਕੌਣ? ਗ੍ਰੰਥਨ ਦੇ ਕਰਤਾ। ਪ੍ਰਮੇਸ਼ਰ ਦੇ 'ਤਾਣੁ' ਨੂੰ ਕਹਿੰਦੇ ਹਨ, ਬਾਲਮੀਕ ਅਤੇ ਬਜਾਸ ਤੇ ਪਹਿਲਾ ਹੋਰ ਅਨੇਕ ਕਵੀ ਜੋ ਹਨ, ਜਿਸ ਕਿਸੇ ਉੱਤੇ 'ਤਾਣ' ਕਹੀਏ ਬਲ ਅਵਤਾਰ ਧਾਰ ਕਰਕੇ ਕਰਿਆ ਹੈ। ਸ੍ਰੀ ਨਰਸਿੰਘ ਹੋ ਕੇ ਵੱਡੇ ਬਲ ਨਾਲ ਹਰਨਾਖਸ ਨੂੰ ਮਾਰਿਆ ਹੈ। ਸ੍ਰੀ ਰਾਮਚੰਦਰ ਹੋ ਕੇ ਰਾਵਨ ਤ੍ਰਿਲੋਕੀਪਤਿ ਚੇਦਿਆ। ਸ੍ਰੀ ਕ੍ਰਿਸ਼ਨ ਰੂਪ ਹੋ ਕੇ ਕੰਸ ਆਦਿ ਅਤੇ ਹੋਰ ਦੁਸਟਾ ਦਾ ਨਾਸ ਕੀਤਾ। ਇਸ ਤੋਂ ਪਹਿਲਾ ਹੋਰ ਵੀ ਜਿਥੇ ਕਿਥੇ ਬਲ ਕੀਤਾ ਹੈ, ਤਿਸ ਦੇ ਪ੍ਰਬੰਧ ਬੰਨ ਕੇ ਪ੍ਰਮੇਸ਼ਰ ਦੀ ਵਡਿਆਈ ਕਰਦੇ ਹਨ। 'ਤ੍ਰਾਣ' ਨਾਮ ਰੱਖਿਆ ਦਾ ਵੀ ਹੈ, ਜਿਸ ਕਿਸੇ ਦੀ ਰੱਖਿਆ ਕੀਤੀ ਹੈ ਪ੍ਰਮੇਸ਼ਰ ਨੇ ਉਸ ਨੂੰ ਕਹਿੰਦੇ ਹਨ; ਗਜ ਗ੍ਰਾਹ ਤੇ ਬਚਾਯੋ, ਪ੍ਰਹਲਾਦ ਰਾਖਜੋ, ਪ੍ਰੀਛਤ ਦੀ ਗਰਭ ਵਿੱਚ ਰੱਖਿਆ ਕੀਤੀ, ਇਸ ਗੁਣ ਨੂੰ ਪ੍ਰਬੰਧ ਬੰਨ ਕੇ ਪ੍ਰਮੇਸ਼ਰ ਦੀ ਉਸਤਤਿ ਕਰਦੇ ਹਨ।

ਲੱਛਨ:– ਭਾਵ ਭਿੰਨ, ਪਦ ਦ੍ਵੈ ਵਿਰ ਏਕ।
ਤਹਿਂ 'ਲਾਟਾਨੁਪ੍ਰਾਸ' ਬਿਬੇਕ।

'ਤਾਣ' 'ਤਾਣੁ' ਪਦ ਦੋ ਵਾਰੀ ਆਇਆ, ਇਸ ਵਿੱਚ ਅਰਥ ਭਿੰਨ ਹੈ। ਪਹਿਲਾ ਤਾਂ ਤਾਣੁ 'ਬਲ' ਨੂੰ ਕਹਿਆ. ਫੇਰ ਕਹਿਆ ਜਿਸ ਕਿਸੇ ਉੱਤੇ'ਰੱਖਿਆ ਕਰਤਾ' ਹੋਇਆ ਹੈ: ਇਹਨਾ ਦੋਨਾ ਦੇ ਅਰਥ ਭਿੰਨ ਹਨ।

## ਗਾਵੈ ਕੋ ਦਾਤਿ ਜਾਣੈ ਨੀਸਾਣੁ ॥

**ਪਦ ਅਰਥ:– ਦਾਤਿ–ਰੱਬੀ ਬਖਸ਼ਿਸ, ਦਾਤਾਂ, ਮਿਹਰਾ,** gifts, grace। **ਨੀਸਾਣੁ–ਪ੍ਰਗਟ, ਪ੍ਰਭੂ ਯਾਦ ਦੀ ਨਿਸ਼ਾਨੀ, ਨਿਸ਼ਾਨੀਆਂ ਸਮਝਕੇ,** manifest, memento of Almighty's remembrance।

'ਗਾਵੈ ਕੋ' ਕਹਿੰਦੇ ਹਨ ਕੋਈ, ਕੌਣ? ਗ੍ਰੰਥ ਦੇ ਕਰਤਾ। ਅਵਤਾਰ ਧਾਰ ਕੇ 'ਦਾਤਿ' ਭਾਵ ਦਾਨ ਜੋ ਕਰਿਆ ਹੈ, ਉਸ ਦੇਣ ਦੀ ਵਡਿਆਈ ਨੂੰ ਵਰਣਨ ਕਰਦੇ ਹਨ। ਸ੍ਰੀ ਰਾਮਚੰਦ੍ਰ ਹੋ ਕੇ ਲੰਕਾ ਸੁਵਰਨ ਦੀ ਬਿਭੀਖਨ ਨੂੰ ਦਿੰਦੇ ਹਨ। ਕ੍ਰਿਸ਼ਨ ਜੀ ਹੋ ਕੇ ਸੁਦਾਮੇ ਦੇ ਮੰਦਰ ਸੁਵਰਨ ਦਾ ਬਣਾ ਦਿੱਤਾ। ਇਸ ਤਰ੍ਹਾਂ ਦਾਨ ਦਿੰਦੇ ਗੁਣ ਸਮਝ ਕੇ ਉਸਤਤਿ ਕਰਦੇ ਹਨ। ਕਿਹੋ ਜਿਹੀ ਹੈ ਦਾਤਿ? 'ਜਾਣੈ ਨੀਸਾਣੁ' ਸਾਰੇ ਜਗਤ ਵਿੱਚ 'ਨੀਸਾਣੁ' ਕਹੀਏ 'ਪ੍ਰਗਟ' ਜਾਣੀਦੀ ਹੈ। 'ਨੀਸਾਣੁ' ਦਾ ਅਰਥ 'ਪ੍ਰਗਟ' ਜਹਿਤ ਲੱਛਣਾ ਹੈ। 'ਨੀਸਾਣੁ' ਨਾਮ 'ਝੰਡੇ' ਦਾ। ਬਹੁਤ ਉੱਚਾ ਝੰਡਾ ਹੁੰਦਾ ਹੈ, ਸਾਰੇ ਲੋਕ ਉਸ ਨੂੰ ਦੇਖਦੇ ਹਨ; ਇਸ ਧਰਮ ਦੇ ਲੱਛਣਾ ਕਰਿ 'ਪ੍ਰਗਟ' ਦੇ ਅਰਥ ਹਨ। ਜਿਵੇਂ:

ਤਤੁ ਚੁਗਹਿ ਮਿਲਿ ਏਕ ਸੇ ਤਿਨ ਕਉ ਫਾਸ ਨ ਰੰਚ॥ (ਰਾਮਕਲੀ ਮ: ੧, ਓਅੰਕਾਰ–੩੩)

ਰੰਚਾ ਨਾਮ ਰੱਤੀ ਦਾ ਹੈ। ਇਹ ਅਰਥ 'ਦੂਰ' ਹੋਏ। 'ਥੋਰੇ ਕੋ' ਅਰਥ ਹੋਏ। ਇਸ ਪ੍ਰਕਾਰ ਜਾਣੀਏ। ਜਹਿਤੀ ਲੱਛਣਾ ਦੇ ਲੱਛਨ:

ਤੁਕ ਕੇ ਬਿਖੈ ਜੋਇ ਪਦ ਹੋਇ। ਅਰਥ ਕਰਮ ਸੋ ਦੀਜੈ ਖੋਇ।
ਔਰ ਅਰਥ ਜਹਿਂ ਮੁਖਤਾ ਪਾਵੈ।
ਜਹਿਤੀ ਲਛਨਾ ਸੋਇ ਕਹਾਵੈ।

ਇਸ ਤੁਕ ਵਿੱਚ ਕਾਬਜਲਿੰਗ ਅਲੰਕਾਰ ਹੈ।

ਲੱਛਨ:– ਅਰਥ ਸਮਰਥਨ ਜਿਸ ਮੈਂ ਹੋਇ।
ਕਾਬਜਲਿੰਗ ਕੋ ਲੱਛਨ ਸੋਇ।

ਇਥੇ ਅਰਥ 'ਦਾਤ' ਕੋ 'ਜਾਣੈ ਨੀਸਾਣੁ' ਇਸ ਪਦ ਵਿਚ ਸਪੱਸਟ ਕੀਤੇ ਹਨ। ਪੁਰਾਣ, ਉਪਪੁਰਾਣ, ਰਾਮਾਇਣ ਅਤੇ ਹੋਰ ਗ੍ਰੰਥ ਜਿੰਨੇ ਕਥਾ ਅਵਤਾਰਨ ਕੀ ਕਹਿੰਦੇ ਹਨ, ਇਸ ਸਾਰਿਆ ਦੇ ਉੱਪਰ ਦੋਵੇ ਤੁਕਾਂ ਕਹੀਆਂ ਹਨ। ਹੁਣ ਅੱਗੇ ਛਿਅ ਤੁਕਾਂ ਛਿਅ ਸ਼ਾਸਤ੍ਰਾਂ ਉੱਪਰ ਕਹਿੰਦੇ ਹਨ।

## ਗਾਵੈ ਕੋ ਗੁਣ ਵਡਿਆਈਆ ਚਾਰ ॥

**ਪਦ ਅਰਥ:- ਗੁਣ-ਖੂਬੀਆਂ,** qualities। **ਵਡਿਆਈਆ-ਰੱਬ ਦਾ ਜਸ,** Almighty's praise। **ਚਾਰ-ਸ੍ਰੇਸਟ, ਸ਼ੁਭ,** superior, superb, pious।

ਸਾਰੇ ਸ਼ਾਸਤ੍ਰਾਂ ਤੋ ਪਹਿਲਾ ਸਾਂਖ ਨੂੰ ਗਿਣਦੇ ਹਨ, ਸਭ ਕੋਈ ਪਿਛੋ ਭੇਦਾਂਤ ਗਿਣਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜਥਾ ਕ੍ਰਮ ਕਹਿੰਦੇ ਹਨ। 'ਗਾਵੈ' ਕਹਿਤ ਨੂੰ ਕਹਿੰਦੇ ਹਨ, 'ਕੋ' ਕੋਈਕ, ਕੌਣ? ਸਾਂਖ ਸ਼ਾਸਤ੍ਰ ਦੇ ਕਰਤਾ ਕਪਲਿ ਮੁਨੀ ਤੋਂ ਪਹਿਲਾ। ਉਸ ਪ੍ਰਮਾਤਮਾ ਦੇ ਰੂਪ ਦੀ ਅਤੇ ਜਗਤ ਦੀ ਉਤਪਤੀ ਦੀ ਇਸ ਰੀਤ ਵਰਣਨ ਕਰਕੇ ਕਹਿੰਦੇ ਹਨ। 'ਗੁਣ' ਦੇ ਅਰਥ 'ਪ੍ਰਧਾਨ'। ਸਾਂਖ ਦੇ ਮੱਤ ਵਿੱਚ ਤਿੰਨ ਗੁਣ ਇਕੱਤ੍ਰ ਹੋਣ ਦਾ ਨਾਮ ਪ੍ਰਧਾਨ ਹੈ। ਇਸ ਕਰਕੇ ਗੁਣ ਪਦ ਗੁਰੂ ਜੀ ਨੇ ਰੱਖਿਆ, ਤਿੰਨ ਗੁਣਾਂ ਦੀ ਬਰਾਬਰ ਅਵੱਸਥਾ ਉਹ ਪ੍ਰਧਾਨ। ਜਦ ਉਹ ਬਰਾਬਰ ਅਵੱਸਥਾਂ ਨੂੰ ਤਿਆਗੇ, ਤਦ ਜਗਤ ਨੂੰ ਰਚਦਾ ਹੈ। ਪਹਿਲਾ ਜੀਵਾਤਮਾ ਨੂੰ ਪੈਦਾ ਕਰਦਾ ਹੈ, ਫਿਰ ਤ੍ਰਿਧਾਹੰਕਾਰ, ਭਾਵ ਭੂਤ ਮਾਤ੍ਰਾ, ਅਨੇਕਾ ਸੋਲਾਂ ਸ਼ਿੰਗਾਰ ਬਿਕਾਰ। ਪੰਜ ਮਹਾ ਭੂਤ, ਇਕਾਦਸ਼ ਇੰਦਰੇ, ਇਸ ਖੋੜਸ। ਗੁਣਵਤੀ ਜੋ ਪ੍ਰਧਾਨ ਉਸ ਤੇ ਆਤਮਾ, 'ਵਡਿਆਈ' ਕਹੀਏ ਉੱਚੇ ਹੋਏ ਅਸੰਗ ਰਹਿੰਦੇ ਹਨ। 'ਅਚਾਰੁ' ਕਰਮ ਜੇ ਸ਼ੁਭ ਹਨ, ਉਸ ਨੂੰ ਕਰਤਾ ਭੁਗਤਾ ਹੁੰਦਾ ਹੈ। ਹੋਰ ਤਿੰਨੇ ਕਾਲ ਅਸੰਗ ਅਤੇ ਅਭੰਗ ਰਹਿੰਦੇ ਹਨ। ਈਸ਼ਰਨਾਹੀ ਕਤਾਰਜ ਹੈ ਅਤੇ ਨਾਹੀ ਕਾਰਨ। ਪ੍ਰਧਾਨ ਪਰਿਣੰਮਿਕ ਜਗਤ ਹੋਇਆ। ਇਸ ਰੀਤ ਦੇ ਮਤ ਨੂੰ ਅਨੇਕ ਹੀ ਜੁਗਤਾਂ ਨਾਲ ਵੇਦ ਦੀ ਸ਼੍ਰਤੀ ਉਸ ਦਾ ਸਾਂਖ ਮੱਤ ਬਾਰੇ ਪਰਪੱਕ ਕਰਦਾ ਹੈ।

ਇਸ ਤੁਕ ਵਿੱਚ ਬਿਭਾਵਨਾਲੰਕਾਰ ਹੈ।

ਲੱਛਨ:- ਜਹ ਕਾਰਨ ਬਿਨੁ ਕਾਰਜ ਹੋਇ।
ਤਹਾਂ ਬਿਭਾਵਨ ਪਹਿਲੋ ਜੋਇ।

ਇਸ ਵਿੱਚ ਪ੍ਰਧਾਨ ਤੇ ਆਤਮਾ ਦੇ ਮੇਲ ਕਾਰਨ ਹੈ, ਅਚਾਰ ਸ਼ੁਭ ਕਰਮ ਭੋਗਨ ਦਾ ਕਾਰਜ ਹੋਇਆ ਹੈ। ਬਿਨਾ ਕਾਰਨ ਮੇਲ ਤੋਂ, ਇਸ ਕਰਕੇ ਬਿਭਾਵਨਾ।

## ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥

**ਪਦ ਅਰਥ:- ਵਿਦਿਆ-ਗਿਆਨ ਪ੍ਰਾਪਤੀ ਦੇ ਅਧਾਰਾ ਦਾ ਸਮੂਹ, ਵਿੱਦਿਆ,** knowledge। **ਵਿਖਮੁ-ਕਠਿਨ, ਨ ਸਮਝੀ ਜਾਣ ਵਾਲੀ,** difficult, hard to contemplate। **ਵੀਚਾਰੁ-ਗਿਆਨ ਨਾਲ, ਵਿਚਾਰ ਕੇ,** interpret, discourse।

'ਗਾਵੈ-ਕਹਤ ਹੈਂ, 'ਕੋ'-ਕੋਈਕ, ਕੌਨ? ਨਜਾਯਕ ਹੈ ਜੋ ਗੌਤਮ, ਨੈਨਪਾਦ, ਕਣਭੁਕ, ਇਸ ਤੋਂ ਪਹਿਲਾ ਹੋਰ ਜੋ ਹੈ, ਉਹ ਪ੍ਰਮਾਤਮਾ ਨੂੰ ਵਿਦਿਆ ਜੋ 'ਵਿਖਮੁ' ਭਾਵ ਕਠਿਨ, ਉਸ ਨੂੰ ਵਿਚਾਰ ਵਿਚਾਰ ਕੇ ਕਹਿੰਦੇ ਹਨ। ਈਸਰ ਦੇ ਵਿੱਚ ਨਿਤਜ ਗਿਆਨ, ਨਿੱਤ ਇੱਛਾ, ਨਿੱਤ ਜਤਨ ਜਿਵੇ ਘੁਮਿਆਰ ਮਿਟੀ ਦੇ ਭਾਡੇ ਬਣਾਉਂਦਾ ਹੈ, ਇਸ ਪ੍ਰਕਾਰ ਪ੍ਰਮਾਣੂ ਤੇ ਪੰਚ ਭੂਤ ਕਰਕੇ ਜਗਤ ਰਚਿਆ ਹੈ। ਨਮਿੱਤ ਕਾਰਨ ਈਸਰ, ਗਿਆਨ ਕਾਰਨ ਪ੍ਰਮਾਣੂ। ਬਹੁੜ ਸੱਤ ਪਦਾਰਥ ਮੰਨਦੇ ਹਨ, ਨੌ ਦਰਬ, ਚੌਵੀ ਗੁਣ, ਪੰਜ ਕਰਮ ਸਮਾਨ। ਵਿਸ਼ੇਖਜ ਸਮ ਵਾਯ ਅਭਾਵ, ਇਤੀ ਪਦਾਰਥ। ਇਸ ਤਰ੍ਹਾਂ ਕਰਕੇ ਇਸ ਦੀ ਵਿੱਦਿਆ ਕਠਿਨ ਹੈ। ਫਿਰ ਆਤਮਾ ਨੂੰ ਬਿਭੂ ਅਕਾਸ਼ ਅਤੇ ਜੜ ਕਹਿੰਦੇ ਹਨ। ਚੇਤਨ ਮਨ ਦੇ ਸੰਜੋਗ ਕਰਕੇ ਹੁੰਦਾ ਹੈ। ਜਦ ਮਨ ਨੂੰ ਸੰਜੋਗ ਨਹੀ ਸੁਖਪਤ ਅਵਸਥਾ ਵਿੱਚ, ਸੂਖਮ ਨਾੜ ਦੇ ਵਿੱਚ ਮਨ ਲਟਕ ਰਹਿੰਦਾ ਹੈ। ਜਦ ਚਮੜਾ ਉਹ ਸਪਰਸ਼ ਕਰਦਾ ਹੈ ਜਾਗਤ੍ਰ ਵਿੱਚ ਤਦ ਚੇਤਨ ਹੁੰਦਾ ਹੈ। ਇਹੋ ਜਿਹੇ ਸਿਧਾਂਤ ਵਿਤਰਕ ਸਹਿਤ ਨਜਾਯਕ ਆਪਣੇ ਮੱਤ ਨੂੰ ਸਿੱਧ ਕਰਦੇ ਹਨ।
ਇਸ ਤੁਕ ਵਿੱਚ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। ਵਰਣਮੈਤ੍ਰੀ ਜਿਥੇ ਹੋਵੇ ਉਥੇ ਹੁੰਦਾ ਹੈ। 'ਵਕਾਰ' ਅੱਖਰ ਚਾਰ ਪਦਾਂ ਵਿੱਚ ਚਾਰ ਵੇਰੀ ਹੀ ਆਇਆ ਹੈ।

## ਗਾਵੈ ਕੋ ਸਾਜਿ ਕਰੇ ਤਨੁ ਖੇਹ ॥

**ਪਦ ਅਰਥ:- ਸਾਜਿ-ਉਤਪਤ ਕਰਕੇ, ਰਚਨਾ ਕਰਕੇ,** made । **ਤਨੁ-ਸਰੀਰ,** body। **ਖੇਹ-ਸੁਆਹ,** ashes।

'ਗਾਵੈ' ਕਹਿੰਦੇ ਹਨ, ਕੋਈਕ, ਕੌਣ? ਬਿਸੇਖਕ ਕਣਾਦਿਕ ਮੁਨੀ ਤੇ ਆਦਿ। ਉਹ ਸਮੇਂ ਨੂੰ ਹੀ ਪ੍ਰਧਾਨ ਮੰਨਦਾ ਹੈ। ਕਰਤਾ ਹਰਤਾ ਜਗਤ ਦਾ ਸਮਾਂ ਹੈ। ਜਿਸ ਪ੍ਰਕਾਰ ਧਰਤੀ ਵਿੱਚ ਬੀਜ ਪਿਆ ਰਹਿੰਦਾ ਹੈ, ਜਦ ਸਮਾਂ ਹੁੰਦਾ ਹੈ ਉੱਗ ਪੈਂਦਾ ਹੈ, ਸਮਾਂ ਪਾ ਕੇ ਵਧ ਕੇ ਬਿਨਸ ਜਾਂਦਾ ਹੈ, ਇਸ ਰੀਤ ਨਾਲ ਜਦ ਸਮਾਂ ਜਗਤ ਹੋਣ ਨੂੰ ਹੁੰਦਾ ਹੈ, ਤਦ 'ਸਾਜਿ' ਕਹੀਏ ਬਨਾਉਣਾ ਸਮਾਂ ਕਰਦਾ ਹੈ। 'ਤਨੁ' ਦਾ ਅਰਥ' ਵਿਸਤਾਰ ਸੰਪੂਰਨ ਬਿਧਿ ਪ੍ਰਪੰਚ, ਵਾ ਸਾਰੀ ਦੇਹ ਜੋ ਹੈ ਜੜ ਜੰਗਮ, ਬਿਧਿ ਕੀੜੀ ਤੱਕ ਇਹ ਉਤਪਤਿ ਕਰਦਾ ਹੈ। ਜਦ ਸਮਾਂ ਪਰਲੋ ਦਾ ਹੁੰਦਾ ਹੈ, ਤਦ ਸੋਈ ਤਨ ਪ੍ਰਪੰਚ 'ਖੇਹ" ਭਾਵ ਨਾਸ , ਇਸ ਸਭ ਨੂੰ ਸਮਾਂ ਕਰਦਾ ਹੈ। 'ਕਰੇ ਤਨੁ' ਪਦ ਰਹਿਆ। 'ਖੇਹ' ਨਸ਼ਟ ਹੋਣ ਦੇ ਅਰਥ ਵਿੱਚ ਵੀ ਲੱਗਿਆ ਹੈ। ਜਿਵੇਂ ਦੇਹੁਰੀ ਨੂੰ ਦੋਵਾਂ ਸਥਾਨਾਂ ਨੂੰ ਪ੍ਰਕਾਸ਼ਦਾ ਹੈ, ਅੰਦਰ ਵੀ ਤੇ ਬਾਹਰ ਵੀ, ਇਸ ਤਰ੍ਹਾਂ ਜਾਣੀਏ। ਜਦ ਬਿਸ਼ਨ ਜੀ ਦਾ ਸਮਾਂ ਸਰੀਰ ਧਾਰਨ ਦਾ ਹੁੰਦਾ ਹੈ, ਤਦ ਜਰੂਰ ਹੀ ਧਾਰ ਲੈਂਦਾ ਹੈ, ਇਸ ਤਰ੍ਹਾਂ ਨਹੀਂ ਹੈ ਜੋ ਅਵਤਾਰ ਨਾ ਧਾਰੇ। ਜਦ ਤਿਆਗਣ ਦਾ ਸਮਾਂ ਆਉਂਦਾ ਹੈ, ਤਦ ਤਿਆਗਦਾ ਹੈ। ਇਸ ਬਿਸਨ ਜੀ ਅਤੇ ਪਹਿਲਾ ਹੋਰ ਚਰਾਚਰ ਉਸ ਨੂੰ ਸਮਾਂ ਹੀ ਕਰਦਾ ਹੈ ਅਤੇ ਸਮਾਂ ਹੀ ਬਿਨਾਸਦਾ ਹੈ। ਨਜਾਯਕ ਦੀ ਤਰ੍ਹਾਂ ਆਤਮਾ ਨੂੰ ਇਹ ਵੀ ਜੜ ਮੰਨਦਾ ਹੈ। ਇਸ ਤਰ੍ਹਾਂ ਆਪਣੇ ਮਤ ਨੂੰ ਬਿਸੇਖਕ ਸਿੱਧ ਕਰਦਾ ਹੈ।

ਇਸ ਤੁਕ ਵਿੱਚ ਕਾਰਕਦੀਪਕੁ ਅਲੰਕਾਰ ਹੈ।

ਲੱਛਨ:- ਕ੍ਰਮ ਸੋ ਕ੍ਰਿਆ ਜਹਿੰ ਹੋਇ ਅਨੇਕ।
'ਕਾਰਕਦੀਪਕ' ਤਹਾਂ ਬਿਬੇਕ।

ਪਹਿਲਾ ਤਨ ਬਨਾਉਣ ਦੀ ਕ੍ਰਿਆ, ਇਸ ਦੇ ਪਿਛੋ ਨਾਸ ਕਰਨ ਦੀ ਕ੍ਰਿਆ, ਇਕ ਕਾਲ ਆਸਰੇ ਵਿੱਚ, ਇਸ ਕਰਕੇ ਕਾਰਕਦੀਪਕ ਹੈ।

## ਗਾਵੈ ਕੋ ਜੀਅ ਲੈ ਫਿਰਿ ਦੇਹ ॥

**ਪਦ ਅਰਥ:- ਜੀਅ-ਚੇਤੰਨ ਸਤਾ, ਜਾਨ, ਰੂਹ,** soul। **ਲੈ-ਲੈ ਕੇ, ਮਰ ਕੇ,** together, after death। **ਫਿਰਿ-ਫਿਰ, ਦੁਬਾਰਾ,** again। **ਦੇਹ-ਦੇਹ ਨੂੰ ਧਾਰਦਾ ਹੈ,** rebirth।

'ਗਾਵੈ' ਕਹਿੰਦੇ ਹਨ, ਕੋਈਕ, ਕੌਣ? ਮੀਮਾਂਸਕ, ਜੈਮੁਨਿ ਭਟ ਪ੍ਰਭਾਕਰ ਤੇ ਆਦਿ। ਜੀਅ ਜੋ ਸੰਪੂਰਨ ਜਗਤ ਦੇ ਚਰਾਚਰ ਉਹ ਕਰਮ ਦੇ ਅਧੀਨ ਹੋ ਕੇ ਮਰ ਕੇ ਫਿਰ ਦੇਹ ਨੂੰ ਧਾਰਦਾ ਹੈ। ਉਸ ਵਿੱਚ ਹਉਮੈ ਧਾਰ ਕੇ ਕਰਮ ਕਰਦਾ ਹੈ, ਪਿਛਲੇ ਭੋਗ ਕੇ ਮਰ ਜਾਂਦਾ ਹੈ, ਫਿਰ ਕਰਮਾਂ ਦੀ ਵਾਸ਼ਨਾ ਦੇ ਅਧੀਨ ਜਨਮ ਲੈਂਦਾ ਹੈ। ਇਸ ਤਰ੍ਹਾਂ ਜੋ ਸੰਪੂਰਨ ਬ੍ਰਹਿਮੰਡ ਹੈ ਉਸ ਨੂੰ ਕਰਮ ਹੀ ਉਤਪਤ ਕਰਦੇ ਹਨ, ਕਰਮ ਹੀ ਨਾਸ ਕਰਦੇ ਹਨ, ਕਰਮ ਅਧੀਨ ਹੋਏ ਚੰਦ ਸੂਰਜ ਸਦੀਵ ਭ੍ਰਮਦੇ ਹਨ, ਕਰਮ ਅਧੀਨ ਹੋ ਕੇ ਬ੍ਰਹਮਾਂ ਜਗਤ ਨੂੰ ਸਿਰਜਦਾ ਹੈ, ਕਰਮ ਅਧੀਨ ਬਿਸ਼ਨ ਪਾਲਦਾ ਹੈ, ਕਰਮ ਅਧੀਨ ਸ਼ਿਵ ਨਾਸ਼ ਕਰਦਾ ਹੈ।

ਆਤਮਾ ਨੂੰ ਅੱਧਾ ਚੇਤਨ ਅੱਧਾ ਜੜ ਮੰਨਦਾ ਹੈ। ਅਹੰ ਪ੍ਰਤੀਤ ਨੂੰ ਬਿਖਜ ਉਸ ਨੂੰ ਆਤਮਾ ਕਹਿੰਦੇ ਹਨ। ਅਹੰ ਪ੍ਰਤੀਤ ਕੋਈ ਬਿਖੈ ਚੇਤਨ ਤਾਂ ਹੁੰਦੀ ਨਹੀਂ, ਇਸ ਕਰਕੇ ਅਹੰ ਪ੍ਰਤੀਤ ਬਿਖਯਆਤਮ ਦੀ ਦੀ ਅੰਸ ਜੜ ਹੁੰਦੀ ਹੈ। ਇਹ ਜੋ ਸਿਧਾਂਤ ਬੜੀ ਜੁਗਤੀ ਨਾਲ ਮੀਮਾਂਸਕ ਸਿੱਧ ਕਰਦਾ ਹੈ।

ਇਸ ਤੁਕ ਵਿੱਚ ਭਾਵਕ ਅਲੰਕਾਰ ਹੈ।

ਲੱਛਨ:- ਭੂਤ ਭਵਿਖ ਬਾਤ ਜਹਿੰ ਕਹੈ।
'ਭਾਵਕ' ਅਲੰਕਾਰ ਤਹਿ ਅਹੈ।

ਕਰਮ ਪੂਰਬ ਕਰੇ ਤਾਂ ਦੇਹ ਫਿਰ ਲਈ, ਭੂਤ ਦੀ ਗੱਲ ਕਹਿਣ ਨਾਲ ਭਾਵਕ ਹੁੰਦਾ ਹੈ।

## ਗਾਵੈ ਕੋ ਜਾਪੈ ਦਿਸੈ ਦੂਰਿ ॥

**ਪਦ ਅਰਥ:- ਜਾਪੈ-ਜਾਪਦਾ ਹੈ, ਜਾਣੀਦਾ ਹੈ,** recitation। **ਦਿਸੈ-ਦਿਸਦਾ ਹੈ,** seen। **ਦੂਰਿ-ਦੂਰ,** far।

'ਗਾਵੈ' ਕਹਿੰਦੇ ਹਨ, ਕੋਈਕ, ਕੌਣ? ਪਾਤੰਜਲੀ ਸ਼ੇਸ਼ਨਾਗ ਤੋ ਆਦਿ। ਉਸ ਪ੍ਰਮਾਤਮਾ ਪਾਰਬ੍ਰਹਮ ਨੂੰ ਇਸ ਰੀਤ ਨਾਲ ਵਰਣਨ ਕਰਦੇ ਹਨ। 'ਜਾਪੈ' ਜਾਣੀਦਾ ਹੈ, ਪ੍ਰੰਤੂ 'ਦਿਸੈ ਦੂਰਿ'+ ਦੇਖਣਾ ਉਸ ਨੂੰ ਦੂਰ ਹੈ। 'ਦੂਰਿ' ਦੇ ਅਰਥ ਉਹ 'ਕਠਿਨ' ਹੈ। ਅਸ਼ਟਾਂਗ ਜੋਗ ਕਰਕੇ ਜਾਣੀਦਾ ਹੈ। ਦਸ ਜਮ, ਦਸ ਨੇਮ, ਇਕੰਤ ਦੇਸ, ਆਸਨ, ਪ੍ਰਤਯਾਹਾਰ, ਧਯਾਨ, ਧਾਰਣਾ, ਸਮਾਧਿ। ਇਹਨਾ ਅੱਠਾ ਅੰਗਾਂ ਦੇ ਸਮੇਤ ਜੋਗ ਸਾਧੇ ਮਨ ਨਿਰਮਲ ਹੁੰਦਾ ਹੈ। ਫਿਰ ਦੇਖੀਦਾ ਹੈ: ਇਸ ਤਰ੍ਹਾਂ ਕਠਿਨ ਹੈ, ਜਿਵੇਂ ਆਰਸੀ ਮਲੀਨ ਵਿੱਚ ਸੱਖ ਨਹੀਂ ਦਿਸਦੇ ਹਨ, ਜਤਨ ਕਰਕੇ ਛਾਈ ਨੂੰ ਦੂਰ ਕਰੇ ਤਦ ਦਿਸਦਾ ਹੈ। ਇਸ ਪ੍ਰਕਾਰ ਅੰਤਹਕਰਣ ਜੋਗ ਨਾਲ

ਸ਼ੁੱਧ ਹੁੰਦਾ ਹੈ, ਫਿਰ ਸਰੂਪ ਨੂੰ ਦੇਖਦਾ ਹੈ। ਜਗਤ ਦੀ ਉਤਪਤੀ ਇਸ ਤਰ੍ਹਾਂ ਮੰਨਦੇ ਹਨ: ਮਾਇਆ ਦਾ ਪ੍ਰੇਰਕ ਈਸ਼ਰ ਹੈ, ਜਤਨ ਬਿਹੀਨ ਹੈ, ਕਲੇਸ਼ਾਦਿਕ ਤੇ ਸਦਾ ਅਸੰਗ ਰਹਿੰਦਾ ਹੈ।

## ਗਾਵੈ ਕੋ ਵੇਖੈ ਹਾਦਰਾ ਹਦੂਰਿ ॥

**ਪਦ ਅਰਥ:– ਵੇਖੈ–ਅਨੁਭਵ ਕਰਦਾ ਹੈ, ਦੇਖਦਾ ਹੈ,** experience it, seeing**। ਹਾਦਾਰਾ ਹਦੂਰਿ–ਸਭ ਜਗ੍ਹਾ ਹਾਜ਼ਰ, ਹਾਜ਼ਰ ਨਾਜ਼ਰ,** omnipresent, present at all times everywhere**।**

'ਗਾਵੈ' ਕਹਿੰਦੇ ਹਨ, ਕੋਈਕ, ਕੌਣ? ਬਜਾਸ ਜੀ ਅਤੇ ਸੰਕਰਾਚਾਰਜ ਤੋਂ ਆਦਿ, ਇਸ ਤਰ੍ਹਾਂ ਵਰਣਨ ਕਰਦੇ ਹਨ – 'ਵੇਖੈ' ਕੀ 'ਲਖਤ' ਹੈ। 'ਹਾਦਰਾ' ਕਹੀਏ 'ਹਾਜ਼ਰ ਹੀ', ਜੀਵਾਤਮਾਂ ਨੂੰ ਹੀ ਬ੍ਰਹਮ ਪ੍ਰਗਟ ਹਨ। ਪ੍ਰੰਤੂ ਕਦ ਪ੍ਰਗਟ ਹੈ?

'ਹਦੂਰਿ' ਹਦੂਰੀ ਮਨ ਜਦ ਹੁੰਦਾ ਹੈ ਤਦ ਹਾਜਰ ਹੁੰਦਾ ਹੈ। (ਅੰਤਰ ਮੁਖ ਮਲ ਕੀ ਬ੍ਰਿਤਿ ਸੋ ਹਦੂਰੀ ਕਹੀਏ)

ਬੇਂਦਾਤੀ ਅਪਣੇ ਮੱਤ ਜੋ ਅਦ੍ਵੈਤ ਹੈ ਉਸ ਨੂੰ ਇਸ ਤਰ੍ਹਾਂ ਸਿੱਧ ਕਰਦੇ ਹਨ, ਦ੍ਰਿਸਟਾਂਤ ਅਕਾਂਸ਼ ਦਾ, ਜਿਵੇ ਇਕ ਮਹਾਂਕਾਸ਼ ਸਰਭ ਵਿਆਪੀ, ਦੁਜੇ ਜਲਾਸ਼ੈ ਅੱਡਾ ਹੋਇਆ ਅਕਾਸ਼, ਤੀਜਾ ਅਕਸ। ਇਸ ਤਰ੍ਹਾਂ ਇਕ ਪ੍ਰਮਾਤਮਾ ਸਰਬ ਵਿਆਪੀ, ਦੂਜਾ ਬੁਧੀ ਅਵਛਿੰਨ ਆਤਮਾ, ਤੀਜਾ ਅਨਾਤਮਾ, ਪ੍ਰਤਿਬਿੰਬ ਬੁੱਧੀ ਵਿੱਚ, ਜਿਸ ਨੂੰ ਜੀਵ ਆਤਮਾ ਕਹਿੰਦੇ ਹਨ। ਅੰਤਹਕਰਣ ਦੀ ਉਪਾਧੀ ਕਰਕੇ ਤਿੰਨ ਦਿਖਾਈ ਦਿੰਦੇ ਹਨ, ਪਰ ਹੈ ਇਕ ਹੀ। ਬੇਦਾਂਤੀ ਇਕ ਹੋਰ ਰੀਤੀ ਵੀ ਮੰਨਦੇ ਹਨ। ਜਿਵੇਂ ਸੂਰਜ ਦਾ ਪ੍ਰਤੀਬਿੰਬ ਜਲ ਵਿੱਚ ਪੈ ਕੇ ਨੇੜੇ ਕੰਧ ਦੇ ਉੱਪਰ ਪ੍ਰਕਾਸ਼ ਜਾ ਹੁੰਦਾ ਹੈ। ਤਿਵੇਂ ਹੀ ਬ੍ਰਹਮ ਦਾ ਪ੍ਰਤੀਬਿੰਬ ਬੁਧੀ ਵਿੱਚ ਪੈ ਕੇ ਵਹਿਰ ਜੋ ਚੇਤਨ ਸਤਾ ਉਹ ਜੀਵਾਤਮਾ। ਪੰਜ ਤੱਤ ਜੋ ਜੜ, ਇਸ ਦੀ ਸਤ ਗੁਣ ਅੰਸ਼ ਤੋਂ ਅੰਤਹਕਰਣ ਬਣਿਆ, ਉਸ ਵੀ ਜੜ ਚੇਤਨ ਦੇ ਪ੍ਰਤੀਬਿੰਬ ਕਰਕੇ ਅੰਤਹਕਰਣ ਵੀ ਚੇਤਨ ਹੁੰਦਾ ਹੈ। ਇਸ ਦੀ ਚਾਰ ਸੰਖਿਆ ਹੋ ਜਾਂਦੀ ਹੈ:– ਜਦ ਕੁਝ ਚਾਹੁੰਦਾ ਹੈ ਤਾਂ ਇਸ ਨੂੰ 'ਚਿੱਤ' ਕਹਿੰਦੇ ਹਨ, ਜਤਨ ਦੀ ਕਲਪਨਾ ਜਦ ਕਰੇ ਉਹ 'ਮਨ' ਕਹਾਉਂਦਾ ਹੈ, ਇਹ ਮੈਂ ਵਿੱਚ ਲੀਨ ਉਹ 'ਹੰਕਾਰ', ਸਭ ਤੇ ਨਿਸਚਾ ਕਰੇ ਉਹ 'ਬੁਧੀ' ਹੁੰਦੀ ਹੈ। ਕਾਰਨ ਜਗਤ ਨੂੰ ਇਸ ਤਰ੍ਹਾਂ ਮੰਨਦਾ ਹੈ: ਮਾਯਾ ਸਵਲ ਜੋ ਬ੍ਰਹਮ, ਜਿਸ ਨੂੰ ਸ੍ਰੀ ਦਸਵੀਂ ਪਾਤਸ਼ਾਹੀ ਨੇ 'ਮਹਾਂ ਕਾਲ' ਵਰਣਨ ਕੀਤਾ ਹੈ, ਜਿਸ ਦੀ ਸੰਪੂਰਨ ਇੱਛਾ ਨਾਲ ਜਗਤ ਬਣਿਆ ਹੈ। ਬ੍ਰਹਮ ਦਾ ਸਰੂਪ ਨਹੀ ਜਾਨਣਾ, ਇਸ ਦਾ ਨਾਮ ਅਗਿਆਨ, ਉਹ ਅਗਿਆਨ ਬਦਲਕੇ ਹੀ ਜਗਤ ਬਣਿਆ। ਜਿਵੇਂ ਰੱਸੀ ਨੂੰ ਨਹੀ ਜਾਨਣਾ ਉਹ ਅਗਿਆਨ। ਉਹ ਬਦਲਕੇ ਸਰੂਪ ਹੋਇਆ, ਇਸ ਤਰ੍ਹਾ ਜਾਣੀਏ। ਤਤ ਤ੍ਵ ਪਦ ਦੀ ਏਕਤਾ। ਜਹਿਤਾਜਹਿਤੀ ਲਛਨਾ ਉਸ ਨੂੰ ਕਹਿੰਦੇ ਹਨ। ਜੀਵ ਤੁੱਛ ਬੁਧੀ ਵਾਲਾ ਈਸ਼ਰ ਸਭ ਕੁਝ ਜਾਨਣ ਵਾਲਾ। ਜੀਵ ਦੀ ਤੁੱਛ ਬੁੱਧੀ ਤਿਆਗ ਕੇ 'ਗਜ' ਪਦ ਰੱਖਦਾ ਹੈ, ਪ੍ਰਮਾਤਮਾ ਦੀ ਸਰਬਗਜਾਤਾ ਤਿਆਗ ਕੇ 'ਗਜ' ਪਦ ਰੱਖਦਾ ਹੈ ਦੋਵਾਂ ਦੇ ਗਜ ਪਦ ਰੱਖਣ ਨਾਲ ਏਕਤਾ ਹੁੰਦੀ ਹੈ। ਦ੍ਰਿਸਟਾਂਤ:– 'ਉਹ ਯੰ ਦੇਵਦਤ, ਕਿਸੇ ਨੇ ਪੁਰਖ ਦੇਖਿਆ ਸ੍ਰੀ ਅੰਮ੍ਰਿਤਸਰ ਜੀ ਵਿੱਚ ਉਹ ਵੱਡੇ ਐਸ਼੍ਵਰਜ, ਉਹ ਜਟਿਤ ਗਹਿਣਿਆ ਨਾਲ ਸਜਿਆ ਹੋਇਆ, ਜਵਾਨ ਅਵੱਸਥਾ, ਕਿਨੇ ਕਾਲ ਬੀਤੇ ਉਹ ਪੁਰਖ ਕੰਗਾਲ ਹੋਇਆ, ਦੇਖਉ ਸ੍ਰੀ ਅਬਿਚਲਾ ਨਗਰ ਵਿੱਚ ਬਿਰਧ ਹੋਇਆ, ਉਸ ਨੂੰ ਦੇਖਣ ਵਾਲੇ ਉਸ ਦੇ ਸਰੀਰ ਮਾਤਰ ਜਾਣ ਕੇ ਪਛਾਣਦੇ ਹਨ, ਇਹ ਉਹੀ ਪੁਰਖ ਹੈ ਜਿਸ ਨੇ ਅੰਮ੍ਰਿਤਸਰ ਵਿੱਚ ਐਸ਼੍ਵਰਜ ਉਹ ਜਵਾਨ ਦੇਖਿਆ ਹੈ। ਦੇਸ਼ ਕਾਲ ਵਸਤ ਪੂਰਬ ਨੂੰ ਤਿਆਗਿਆ। ਇਕ ਸਰੀਰ ਪਾਤਰ ਨੂੰ ਰੱਖ ਕੇ ਪਹਿਚਾਣਿਆ। ਇਸ ਕਰਕੇ ਭਾਗ ਤਿਆਗ ਲਛਣਾ ਉਹ ਸਿੱਧ ਹੋਇਆ: ਸਰਬੱਗਤਾ ਅਲਪੱਗਤਾ ਤਿਆਗਣ ਵਿੱਚ ਜਹਿਤੀ ਨੂੰ ਅੰਸ਼, ਸਰੀਰ ਮਾਤਰ ਨੂੰ ਰੱਖਣਾ, ਜਾਂ

ਮੈਂ ਮੈਂ ਅਜਹਿਤੀ ਦਾ ਅੰਤ। ਇਸ ਕਰਕੇ ਜਹਿਤਾਜਹਿਤੀ ਲਛਨਾ। ਇਸ ਰੀਤ ਅਦ੍ਵੈਤ ਸਿਧਾਂਤ ਨੂੰ ਸਿੱਧ ਕਰਦਾ ਹੈ। ਖਟ ਸ਼ਾਸਤ੍ਰਨ ਦੇ ਮਤ ਜਿੰਨੇ ਹਨ, ਉਹਨਾਂ ਨੂੰ ਇਕ ਨਾਮ ਮਾਤ੍ਰ ਦਿਖਾਵਨਾ ਗੁਰੂ ਜੀ ਨੇ ਕੀਤਾ ਹੈ। ਵਿਸਥਾਰ ਇਸ ਦਾ ਵੱਧ ਤੋਂ ਵੱਧ ਹੈ, ਪਰ ਪ੍ਰਮਾਤਮਾ ਦੀ ਗਤ ਨੂੰ ਕੋਈ ਨਹੀਂ ਜਾਣ ਸਕਦਾ ਹੈ।

ਪ੍ਰਸ਼ਨ:– ਇਥੇ ਪੁਰਾਨ ਦੀ ਅਤੇ ਸ਼ਾਸ਼ਤਰਾਂ ਦੀ ਗੱਲ ਕਹੀ ਹੈ, ਬੇਦ ਨਹੀਂ ਗਿਣੇ, ਅੱਗੇ ਕਹਿਣਾ ਹੈ 'ਕਥਨਾ ਕਥੀ ਨ ਆਵੈ ਤੋਟਿ' : ਤਾਂ ਹੀ ਇਹ ਗੱਲ ਜਾਣੀਦੀ ਹੈ, ਜੋ ਬੇਦ ਅੰਤ ਜਾਣਦੇ ਹੋਵਣਗੇ, ਜੋ ਐਸੀ ਬਿਅੰਤਤਾ ਲਖਾਵਣ ਵਿੱਚ ਨਹੀਂ ਗਿਣੇ?

ਉੱਤਰ:– ਇਥੇ ਛਿਅ ਸ਼ਾਸ਼ਤ੍ਰ ਕਹਿਣ ਕਰਕੇ ਚਾਰੇ ਭੇਦ ਨੂੰ ਕਹਿਣਾ ਵੀ ਅੰਤਰਭੂਤ ਹੋਇਆ। ਭੇਦਾਂ ਦਾ ਕਹਿਣਾ ਲੈ ਕੇ ਸ਼ਾਸਤ੍ਰ ਬਣੇ ਹਨ, ਮੂਲ ਬੇਦ ਹੀ ਹੈ। ਸਾਮ ਬੇਦ ਨੂੰ ਸੋਧ ਕੇ ਬੇਦਾਂਤ ਦਾ ਮਤ ਬਜਾਸ ਜੀ ਨੇ ਬਣਾਇਆ ਹੈ। ਰਿਗ ਬੇਦ ਦਾ ਨਿਰਣਾ ਕਰ ਕਰ ਕੇ ਗੌਤਮ ਰਿਸ਼ੀ ਨੇ ਨਜਾਯ ਦਾ ਮਤ ਰਚਿਆ ਹੈ। ਜਜੁਰ ਬੇਦ ਨੂੰ ਮਥ ਕਰ ਜੈਮੁਨ ਰਿਖੀ ਨੇ ਮੀਮਾਂਸਾ ਦਾ ਮਤ ਰਚਿਆ ਹੈ। ਅਥਰਬਣ ਨੂੰ ਵਿਚਾਰ ਵਿਚਾਰ ਕੇ ਸਾਂਖ, ਪਾਤੰਜਲ ਅਤੇ ਬਿਸ਼ੇਖਕ ਇਹਨਾ ਦਾ ਮਤ ਹੋਇਆ। ਹੈ। ਇਸ ਕਰਕੇ ਬੇਦ ਨਾਲ ਸਾਸ਼ਤਰ ਅਲੱਗ ਨਹੀ ਗਿਣੇ।

ਪ੍ਰਸ਼ਨ:– ਤਿੰਨ ਸ਼ਾਸਤਰ ਤਿੰਨ ਬੇਦ ਉਹ ਹੋਏ ਅਤੇ ਤਿੰਨ ਸ਼ਾਸਤਰ ਇਕ ਬੇਦ ਉਹ ਹੋਏ, ਇਹ ਕੀ ਕਾਰਨ?

ਉੱਤਰ:– ਬੇਦ ਪਹਿਲਾ ਤਿੰਨ ਹੀ ਹੈ, ਚੌਥਾ ਜੋ ਬੇਦ ਅਥਰਬਣ, ਇਹਨਾਂ ਤਿੰਨਾ ਦੇ ਵਿਚੋ ਕੱਢ ਕੇ ਬਣਿਆ ਹੈ। ਉਹਨਾਂ ਤਿੰਨੇ ਬੇਦ ਦੇ ਖਟ ਸ਼ਾਸਤਰ ਬਣੇ ਹਨ, ਇਸ ਤਰ੍ਹਾਂ ਜਾਣੀਦਾ ਹੈ। ਅਪਰ ਜੋ ਆਸਤਕ ਮਤ ਹੈ, ਸਭ ਿਹਨਾਂ ਦੇ ਹੀ ਅੰਤਰਭੂਤ ਹੋ ਜਾਂਦਾ ਹੈ, ਕੁਝ ਤਿਲ ਮਾਤਰ ਭੇਦ ਰਹਿ ਜਾਂਦਾ ਹੈ। ਪਸਪਤਿ, ਬਸ਼ਿਸ਼ਟਾ ਦ੍ਵੈਤੀ ਅਤੇ ਹੈਰੰਨਜਗਰਭੀ ਇਸ ਤੋਂ ਆਦਿ ਹੋਰ ਕੋਈ ਜੇ ਹੈ, ਗੁਰੂ ਜੀ ਆਪ ਨੇ ਅੱਛਰਾਂ ਵਿੱਚ ਸਭ ਧਰ ਗਏ ਹਨ, ਇਹਨਾਂ ਤੁਕਾਂ ਵਿਚੋਂ ਉਹ ਵੀ ਨਿਕਲ ਆਉਂਦੇ ਹਨ।

ਇਥੇ ਅੱਠ ਹੀ ਤੁਕਾਂ ਵਿੱਚ ਉਲੇਖਾਲੰਕਾਰ ਹੁੰਦਾ ਹੈ।

ਲੱਛਨ:– ਏਕਹਿ ਕੋ ਜੋ ਬਹੁ ਬਿਧਿ ਬਰਨੈਂ।
'ਉਲੇਖਾ' ਕਹਿ ਕਵਿ ਕਰਿ ਨਿਰਨੈ।

ਇਥੇ ਇਕ ਪ੍ਰਭੂ ਨੂੰ ਆਪੋ ਆਪਣੇ ਮਤ ਵਿੱਚ ਅਤੇ ਹੋਰ ਰੀਤ ਨਾਲ ਵਰਣਨ ਕੀਤਾ ਹੈ। ਦੂਸਰਾ ਅਲੰਕਾਰ ਉਭਜਾਬ੍ਰਿਤ ਦੀਪਕ ਵੀ ਹੈ।

ਲੱਛਨ:– ਪਦ ਸੋਂ ਅਰਥ ਆਇ ਬਹੁ ਬਾਰ।
'ਆਬ੍ਰਿਤ ਦੀਪਕ' ਤਿਸਹਿ ਉਚਾਰ।
ਗਾਵੈ ਕੋ ਪਦ ਬਹੁਤ ਬੇਰ ਆਯੋ, ਅਰਥ ਵੀ ਵਹੀ ਰਹਾਯੋ।

## ਕਥਨਾ ਕਥੀ ਨ ਆਵੈ ਤੋਟਿ ॥

**ਪਦ ਅਰਥ:– ਕਥਨਾ– ਕਹਿਣਾ, ਕਥਨ ਕਰਨਾ,** uttering, saying। **ਕਥੀ–ਕਥਨ ਕੀਤੀ ਹੈ, ਕਹੀ ਗਈ ਹੈ,** have been said previously। **ਨ ਆਵੈ– ਨਹੀਂ ਆਉਂਦੀ,** cannot contemplate। **ਤੋਟਿ–ਅੰਤਿ, ਤੋਟ,** end, limit।

ਬੇਦ, ਪੁਰਾਣ ਅਤੇ ਸ਼ਾਸਤ੍ਰ ਗ੍ਰੰਥ ਇਹਨਾਂ ਸਾਰਿਆ ਦੇ ਹੀ ਵਿੱਚ ਵਾਰਤਾ ਕਹੀ ਹੈ। ਪ੍ਰਭੂ ਨੂੰ ਨਿਰੂਪਨ ਕੀਤਾ ਵੀ ਹੈ, ਪਰ 'ਨ ਆਵੈ ਤੋਟਿ', ਸੰਪੂਰਨ ਕਿਸੇ ਤੋਂ ਨਹੀਂ ਕਹਿਆ ਗਿਆ ਹੈ, ਦੂਰ ਹੀ ਦੂਰ ਵਿਚਾਰਦੇ ਹਨ ਅਤੇ ਬੇਅੰਤ ਕਹਿੰਦੇ ਹਨ।

## ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥

**ਪਦ ਅਰਥ:– ਕਥਿ ਕਥਿ ਕਥੀ–ਆਖ ਆਖ ਕੇ ਆਖੀ,** have been said many times। **ਕੋਟੀ– ਕਰੋੜਾਂ ਹੀ,** millions of times। **ਕੋਟਿ ਕੋਟਿ–ਕਰੋੜਾਂ ਹੀ ਕਰੋੜਾਂ ਲੋਕਾ ਵੱਲੋ,** by many million people।

ਕਰੋੜਾਂ ਕਰੋੜ ਹੀ ਕਥਦੇ ਹਨ।
ਪ੍ਰਸ਼ਨ:– ਤਿੰਨ ਵਾਰ 'ਕਥਿ' ਅਤੇ 'ਕੋਟਿ' ਕਹਿਣ ਦਾ ਕੀ ਪ੍ਰਯੋਜਨ ਹੈ? ਬਿਅੰਤਤਾ ਤਾਂ ਇਕ ਵਾਰ ਕਹਿਣ ਨਾਲ ਵੀ ਸਿਧ ਹੁੰਦੀ ਹੈ।
ਉੱਤਰ:– ਇਥੇ ਗੁਰੂ ਜੀ ਨੇ ਤਿੰਨੇ ਕਾਲ ਦਿਖਾਏ ਹਨ:– ਭੂਤ ਕਾਲ ਵਿੱਚ ਕਰੋੜ ਹੀ ਕਥ ਗਏ, ਵਰਤਮਾਨ ਕਾਲ ਵਿੱਚ ਕਰੋੜਾਂ ਕਥਦੇ ਹਨ, ਭਵਿੱਖਤ ਕਾਲ ਵਿੱਚ ਕਰੋੜਾਂ ਹੀ ਕਥਨਗੇ, ਪ੍ਰੰਤੂ ਸੰਪੂਰਨ ਕਿਸੇ ਤੋਂ ਵੀ ਨਹੀਂ ਕਹਿਆ ਗਿਆ। ਹੋਰ ਤਾਂ ਇਸ ਨੂੰ ਕਿਵੇ ਜਾਣਿਆ ਜਾਣਾ ਸੀ, ਇਕ ਜਗਤ ਦੀ ਉਤਪਤੀ ਕਿਵੇਂ ਹੋਈ , ਇਹ ਵੀ ਨਹੀਂ ਜਾਣ ਸਕਦੇ ਹਨ। ਆਪੋ ਆਪਣੇ ਮਤ ਵਿੱਚ ਸਭ ਨੇ ਬਣਾਈ ਹੈ, ਉਹੀ ਪਰਸਪਰ ਖੰਡਨ ਹੋ ਜਾਂਦਾ ਹੈ। ਇਸ ਗੱਲ ਨੂੰ ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਕਹਿਆ ਹੈ। ਪ੍ਰਮਾਨ:–

ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥੧੭॥ (ਚੌਪਈ ਪਾ: ੧੦)

ਇਥੇ ਅਨੁਕਤਿਨਮਿਤਾ ਬਿਸ਼ੇਖੋਕਤਿ ਅਲੰਕਾਰ ਹੈ।

ਲੱਛਨ:– ਕਾਰਨ ਤੇ ਕਾਰਜ ਹੁਇ ਨਾਂਹੀ।
ਕਹੈਂ 'ਬਿਸ਼ੇਖੋਕਤਿ' ਬੁਧਿ ਤਾਂਹੀ।

ਇਥੇ ਤਿੰਨ ਕਾਲ ਵਿੱਚ ਕਥਨ ਕੀਤਾ ਕਰਕੇ ਸੰਪੂਰਨ ਕਾਰਜ ਕਥਨ ਨਹੀਂ ਹੋਇਆ। ਕਿਉਂ ਨਹੀਂ ਕਿਹਾ ਗਿਆ? ਇਹ ਨਹੀਂ ਕਹੀ, ਇਸ ਕਰਕੇ ਅਨੁਕਤਿਨਮਿਤਾ ਹੈ।
ਇਸ ਤਰ੍ਹਾਂ ਸੁਣ ਕੇ ਸਿੱਖ ਪੁੱਛਦੇ ਹਨ, ਜੇ ਸੰਪੂਰਨ ਨਹੀਂ ਕਥਿਆ ਗਿਆ ਤਾਂ ਕਥਨਾ ਨਿਸਫਲ ਹੋਇਆ, ਜਿਵੇਂ ਕੋਈ ਕੰਮ ਕਰਨ ਨੂੰ ਲੱਗੋ, ਜੇ ਸੰਪੂਰਨ ਨਾ ਹੋਵੇ ਤਾਂ ਨਿਸਫਲ ਜਾਂਦਾ ਹੈ? ਸੁਣ ਕੇ ਗੁਰੂ ਜੀ ਕਹਿੰਦੇ ਹਨ:

## ਦੇਦਾ ਦੇ ਲੈਦੇ ਥਕਿ ਪਾਹਿ ॥

**ਪਦ ਅਰਥ:- ਦੇਦਾ–ਦਾਤਾਂ ਦੇਣ ਵਾਲਾ ਪ੍ਰਭੂ, ਦੇਣ ਵਾਲਾ,** the bestower Almighty who gives। **ਲੈਦੇ–ਪ੍ਰਭੂ ਦੀਆਂ ਦਾਤਾ ਲੈਂਦੇ,** receiver of Almighty's blessings। **ਥਕਿ–ਥੱਕਦੇ ਹਨ,** fatigued। **ਪਾਹਿ–ਪੈਂਦੇ ਹਨ ਭਾਵ ਜਾਂਦੇ ਹਨ,** collecting।

ਪ੍ਰਮੇਸ਼ਰ ਨੂੰ ਕਥਨਾ ਨਿਸਫਲ ਨਹੀਂ ਜਾਂਦਾ ਹੈ ਕਥ ਕੇ ਜਿਵੇ ਚਾਹੋ ਕਰਦਾ ਹੈ, ਤਿਵੇ ਪ੍ਰਮੇਸ਼ਰ ਭਾਵਨਾ ਅਨੁਸਾਰ ਸਭ ਨੂੰ ਦੇਂਦਾ ਹੈ। ਲੈਣਹਾਰੇ ਜੋ ਹਨ, ਉਹ ਲੈਂਦੇ ਲੈਂਦੇ ਥੱਕ ਜਾਂਦੇ ਹਨ।
ਪ੍ਰਸ਼ਨ:- ਲੈ ਕੇ ਪਦਾਰਥਾਂ ਨੂੰ ਕੋਈ ਨਹੀਂ ਥੱਕਦਾ ਹੈ, ਪਿਛੇ ਜਪੁਜੀ ਸਾਹਿਬ ਵੀ ਕਹਿਆ ਹੈ: 'ਭੁਖਿਆ ਭੁਖ ਨ ਉਤਰੈ ਜੇ ਬੰਨਾ ਪੁਰੀਆ ਭਾਰ॥' ਚੌਦਾ ਪੁਰੀਆਂ ਲੈ ਕੇ ਵੀ ਤ੍ਰਿਪਤ ਨਹੀਂ ਹੁੰਦਾ ਹੈ, ਹੋਰ ਗ੍ਰੰਥ ਜੀ ਵਿੱਚ ਬਹੁਤ ਅਸਥਾਨ ਲਿਖਿਆ ਹੈ। ਹੋਰ ਪੁਸਤਕ, ਗ੍ਰੰਥ, ਇਹ ਗੱਲ ਸਭ ਵਿੱਚ ਕਥਤ ਹੈ: ਲੈਦਾ ਹੋਇਆ ਕੋਈ ਤ੍ਰਿਪਤ ਨਹੀ ਹੋਇਆ'। ਜਿਸ ਤ੍ਰਿਸ਼ਨਾ ਦੇ ਅੱਗੇ ਸੁਮੇਰ ਵੀ ਤਿਨਕਾ ਮਾਤਰ ਦਿਸਦਾ ਹੈ, ਤੁਸੀ ਕਹਿੰਦੇ ਹੋ ਲੈ ਕੇ ਅਨੇਕ ਹੀ ਥੱਕ ਜਾਂਦੇ ਹਨ, ਇਹ ਅਰਥ ਸਭ ਉਹ ਬਿਰਧ, ਇਸ ਕਰਕੇ ਇਹ ਵੱਡਾ ਪ੍ਰਸ਼ਨ? ਇਥੇ ਉੱਤਰ: ਪਹਿਲੀ ਪਾਤਿਸ਼ਾਹੀ ਦੀ ਬਾਣੀ ਵਿੱਚ ਥੱਕਿਆ ਨਾਮ 'ਰਹਿਣੇ' ਦਾ ਹੈ। ਪ੍ਰਮਾਣ:-

ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ (ਸਿਰੀਰਾਗ ਮਹਲਾ ੧-੨੩)

ਜੀਵਨ ਦੇ ਦਿਨ ਥੋੜੇ ਰਹੇ ਹਨ, ਬਿਰਧ ਅਵੱਸਥਾ ਹੋਈ ਹੈ ਇਸ ਕਰਕੇ ਇਸ ਤਰ੍ਹਾਂ ਦੇ ਅਰਥ ਕਰਣੇ ਹਨ। 'ਦੇਦਾ' ਭਾਵ ਦਾਨੀ ਜੋ ਪ੍ਰਮੇਸ਼ਰ ਹੈ, ਉਹ ਜਗਤ ਵਿੱਚ ਸਾਰੇ ਜੀਆਂ ਨੂੰ ਦਿੰਦਾ ਹੈ। 'ਲੈਦੇ' ਭਾਵ ਜਾਚਕ ਜਗਤ ਦੇ ਲੋਕ ਉਹ 'ਥਕਿ ਪਾਹਿ' ਖਾਣ ਪਹਿਨਣ ਤੋਂ, ਐਸ਼੍ਵਰਜ ਨੂੰ ਲੈਦੇ ਲੈਦੇ ਥੱਕ ਜਾਂਦੇ ਹਨ। ਰਹਿ ਜਾਂਦਾ ਕੀ? ਮਰ ਜਾਂਦਾ ਹੈ। ਲੋਕਾ ਵਿੱਚ ਕਹਾਵਤ ਹੈ: 'ਜੀਣੋ ਰਹਿ ਚੁੱਕਿਆ'। ਜੀਵਨ ਤੋਂ ਲੈ ਕੇ ਮਰਨ ਤੋਂ ਪਹਿਲਾ ਤੱਕ ਪ੍ਰਮੇਸ਼ਰ ਸਾਰੇ ਜੀਆਂ ਨੂੰ ਦਿੰਦਾ ਹੈ। ਜੇਕਰ ਸਿੱਖ ਫਿਰ ਪੁੱਛੇ : ਮਰਨੇ ਤੱਕ ਹੀ ਲੈਂਦਾ ਹੈ, ਫਿਰ ਉਹਨਾਂ ਦੀ ਗਤਿ ਕੀ? ਗੁਰੂ ਜੀ ਕਹਿੰਦੇ ਹਨ:

## ਜੁਗਾ ਜੁਗੰਤਰਿ ਖਾਹੀ ਖਾਹਿ ॥

**ਪਦ ਅਰਥ:- ਜੁਗਾ ਜੁਗੰਤਰਿ–ਯੁੱਗਾਂ ਯੁੱਗਾਂ ਤੋਂ, ਅਤਿਅੰਤ ਲੰਮੇ ਸਮੇਂ ਤੋਂ,** for many ages। **ਖਾਹੀ ਖਾਹਿ–ਖਾਣਿਆ (ਪਦਾਰਥਾਂ) ਨੂੰ ਭੋਗਦੇ ਆਏ ਹਨ,** have had the pleasure of using worldly materials।

ਜੁਗਾਂ ਜੁਗਾਂ ਦੇ ਵਿੱਚ ਮਰ ਕੇ ਫਿਰ ਜੰਮਦੇ ਹਨ, ਫੇਰ ਪ੍ਰਮਾਤਮਾ ਪਾਲਣਾ ਕਰਦਾ ਹੈ, ਜੀਵ ਨੇ ਕਈ ਕਰੋੜ ਪਿਛੇ ਜਨਮ ਧਾਰੇ ਹਨ, ਕਈ ਕਰੋੜ ਅੱਗੇ ਵੀ ਜਨਮ ਧਾਰਨਗੇ, ਉਹ ਹਰ ਜਨਮ ਵਿੱਚ ਖਾਂਦੇ ਹੀ ਖਾਂਦੇ ਰਹਿੰਦੇ ਹਨ, ਭਾਵ ਚਾਵਲ ਵਾਲੇ ਜੀਵ ਉਹ ਖਾਹੀ ਖਾਦੇ ਰਹਿੰਦੇ ਹਨ। ਜੁਗਾਂ ਜੁਗਾਂ ਦੇ ਵਿੱਚ ਗਿਆਨਵਾਨ ਤੋਂ ਬਿਨਾਂ ਅਤੇ ਸਭ ਖਾਣ ਵਾਲੇ ਰਹਿੰਦੇ ਹਨ, ਜਦ ਤੱਕ ਸਰੂਪ ਵਿੱਚ ਲੀਨ ਨਹੀਂ ਹੁੰਦੇ। ਉਹ ਗਿਆਨ ਦੇਣ ਵਾਲਾ ਵੀ ਪ੍ਰਮੇਸ਼ਰ ਹੈ।

ਇਹਨਾਂ ਤੁਕਾਂ ਵਿੱਚ ਪਰਕਰਾਲੰਕਾਰ।

ਲੱਛਨ:– ਸਾਭਿੱਪ੍ਰਾਯ ਬਿਸ਼ੇਖਨ ਹੋਇ।
‘ਪਰਕਰ’ ਅਲੰਕਾਰ ਕਹਿੰ ਸੋਇ।

ਇਹਨਾਂ ਤੁਕਾਂ ਵਿੱਚ ‘ਦੇਦਾ’ ਬਿਸ਼ੇਖਣ ਪ੍ਰਮੇਸ਼ਰ ਨੂੰ ਉਹ ਦੇਣ ਦੇ ਪ੍ਰਸੰਗ ਵਿੱਚ ਕਹਿਆ, ਤਿਵੇਂ ਹੀ ‘ਲੈਂਦੇ’ ਬਿਸ਼ੇਸ਼ਨ ਜੀਵਨ ਨੂੰ ਲੈਣ ਦੇ ਪ੍ਰਸੰਗ ਵਿੱਚ ਕਹਿਆ। ਇਸ ਰੀਤ ਨਾਲ ‘ਖਾਹੀ’ ਬਿਸ਼ੇਖਨ ਹੈ। ਪਿਛਲੀ ਤੁਕ ਵਿੱਚ ਬੀਪਸਾਲੰਕਾਰ ਹੈ, ‘ਜੁਗ ਜੁਗ’ ਦੋ ਵਾਰ ਕਹਿਣ ਤੇ ‘ਖਾਹੀ ਖਾਹਿ’ ਕਹਿਣ ਨਾਲ ਬੀਪਸਾਲੰਕਾਰ ਹੁੰਦਾ ਹੈ।

## ਹੁਕਮੀ ਹੁਕਮੁ ਚਲਾਏ ਰਾਹੁ ॥

**ਪਦ ਅਰਥ:– ਹੁਕਮੀ–ਹੁਕਮਵਾਨ, ਪ੍ਰਮੇਸ਼ਰ,** Almighty। **ਹੁਕਮੁ–ਰਜ਼ਾ, ਚਾਹਤ ਦਾ ਹੁਕਮ,** command, will। **ਚਲਾਏ–ਚਲਾਉਂਦਾ ਹੈ,** walk on His। **ਰਾਹੁ–ਰਾਹ, ਰਸਤਾ,** path।

ਹੁਕਮਵਾਨ ਜੋ ਪ੍ਰਮੇਸ਼ਰ ਹੈ, ਉਹ ਆਪਣੇ ਹੁਕਮ ਦੇ ਰਾਹ ਵਿੱਚ ਹੀ ਚਲਾਉਂਦਾ ਹੈ। ਹੁਕਮ ਨਾਲ ਹੀ ਪਦਾਰਥ ਦਿੰਦਾ ਹੈ। ਆਪਣੇ ਹੁਕਮ ਨਾਲ ਹੀ ਖੋਹ ਲੈਂਦਾ ਹੈ। ਹੁਕਮ ਨਾਲ ਹੀ ਸੁੱਖ ਭੋਗਾਉਂਦਾ ਹੈ ਅਤੇ ਹੁਕਮ ਨਾਲ ਹੀ ਦੁੱਖ ਦਿੰਦਾ ਹੈ। ਜਿੱਤ , ਹਾਰ, ਮਾਰਣਾ, ਰੱਖਣਾ ਇਹ ਸਾਰੀ ਜੋ ਸੰਪੂਰਨ ਰੀਤ ਹੈ, ਉਹ ਆਪਣੇ ਹੁਕਮ ਦੇ ਅਨੁਸਾਰ ਹੀ ਇਹਨਾਂ ਵਿੱਚ ਚਲਾਉਂਦਾ ਹੈ। ਬਿਨਾਂ ਹੁਕਮ ਤੋਂ ਰੋਮ ਵੀ ਵਿੰਗਾਂ ਅਤੇ ਸਿੱਧਾ ਕੋਈ ਨਹੀ ਕਰ ਸਕਦਾ ਹੈ।

## ਨਾਨਕ ਵਿਗਸੈ ਵੇਪਰਵਾਹੁ ॥੩॥

**ਪਦ ਅਰਥ:– ਵਿਗਸੈ–ਵਿਗਸਦਾ ਹੈ, ਖੁਸ਼ ਹੈ,** blossomed, happy। **ਵੇਪਰਵਾਹੁ–ਬੇਪ੍ਰਵਾਹ, ਬੇਫਿਕਰ, ਚਿੰਤਾ ਤੋਂ ਰਹਿਤ,** without any worry।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ: ਪ੍ਰਮੇਸ਼ਰ ਬਿਗਸੈ, ਕੀ? ਖੁਸ਼ ਅਤੇ ਬੇਪ੍ਰਵਾਹ ਹੈ। ਪ੍ਰਸ਼ਨ: ਹੁਕਮਵਾਨ ਹੁਕਮ ਵਿੱਚ ਚਲਾ ਕੇ ਖੁਸ਼ ਹੈ, ਇਥੇ ਪ੍ਰਮੇਸ਼ਰ ਦੀ ਕਮੀ ਪ੍ਰਤੀਤ ਹੁੰਦੀ ਹੈ? ਜੋ ਆਪ ਹੀ ਲੋਕ ਰਚੇ, ਉਸ ਉੱਪਰ ਹੁਕਮ ਕਰਕੇ ਪ੍ਰਸੰਨ ਹੁੰਦਾ ਹੈ, ਹੁਕਮ ਤਾਂ ਆਕੀ ਜਾਗਾ ਦੇ ਉੱਪਰ ਚਲਾਉਣ ਕਰਕੇ ਪ੍ਰਸੰਨ ਹੋਣਾ ਚਾਹੀਦਾ ਹੈ? ਕਹਿਣੀ ਸੀ ਵਡਿਆਈ ਤੇ ਨਿਕਲੀ ਕਮੀ। ਇਸ ਤੇ ਅਨੁਚਿਤਾਰਥ ਦੋਖ, ਪੂਰਬ ਰੀਤ ਨਾਲ। ਅਜਿਹੇ ਨਾਮ ਕਹਿਣ ਯੋਗ ਸੀ, ‘ਬੇਪ੍ਰਵਾਹੁ’ ਨਾਮ ਕਹਿਣਾ ਇਸ ਤੁਕ ਵਿੱਚ ਉਹਨਾਂ ਅਰਥ ਨੂੰ ਪੁਸ਼ਟ ਨਹੀ ਕੀਤਾ ਹੈ। ਇਸ ਕਰਕੇ ਅਪੁਸ਼ਟਾਰਥ ਦੋਖ:

ਲੱਛਨ:– ਪਦ ਕੋ ਅਰਥ ਪੁਸ਼ਟ ਨਹਿ ਕਰਿਹੀ।
ਨਾਮ ‘ਅਪੁਸ਼ਟਾਰਥ’ ਸੁ ਉਚਰਿਹੀ।

ਇਸ ਦੋਸ਼ ਨਾਲ ਚੰਗੇ ਅਰਥ ਨਹੀਂ ਬਣਦੇ ਹਨ। ਉੱਤਰ: ਇਥੇ ਦੋਵਾਂ ਦੋਖਾਂ ਨੂੰ ਉਘਾੜਨਾ ਇਸ ਤਰ੍ਹਾਂ ਹੈ: ਹੁਕਮਵਾਨ ਆਪਣੇ ਹੁਕਮ ਵਿੱਚ ਸਭ ਕੁਝ ਕਰਦਾ ਹੈ, ਪਰ ਲੋਕ ਅਹੰਕਾਰ ਦੇ ਅਧੀਨ ਕੋ ਕੇ ਕਹਿੰਦੇ ਹਨ, ਇਹ ਕੰਮ ਮੈਂ ਕੀਤਾ, ਮੇਰਾ ਦੁਸ਼ਮਨ ਮੈਂ ਮਾਰਿਆ, ਮੈਂ ਉਸ ਨੂੰ ਬਖਸ਼ਿਆ, ਮੈ ਅਨੇਕ ਪਦਾਰਥ ਇਕੱਠੇ ਕੀਤੇ, ਵੱਡੀ ਬੁੱਧੀ ਅਤੇ ਵੱਡੇ ਬਲ ਨਾਲ, ਆਪਣਾ ਕੰਮ ਆਪਣੀ ਬੇਅਕਲ ਕਰਕੇ ਮੈ ਵਿਗਾੜਿਆ ਹੈ। ਇਸ ਤੋਂ ਪਹਿਲਾ ਹੋਰ ਜਿੰਨੇ ਕੰਮ ਹਨ, ਉਹਨਾਂ ਦੇ ਹਾਨ ਲਾਭ ਵਿੱਚ ਹਉਮੈ ਨੂੰ ਧਾਰਕੇ ਕਹਿੰਦਾ ਹੈ। ਆਪਣੇ ਹੰਕਾਰ ਨੂੰ ਅਰੋਪਦਾ ਹੈ। ਇਸ ਦੀ ਦ੍ਰਿਸ਼ਟੀ ਦੇਖ ਕੇ ਪ੍ਰਮਾਤਮਾ ਖਿੜਦਾ ਹੈ ਅਨੰਦ ਵਿੱਚ ਕੋ ਕੇ ਹਸਦਾ ਹੈ: ਲਾਭ ਹਾਨ ਕਰਵਾਉਣ ਵਾਲਾ ਤਾਂ ਮੈ ਹਾਂ, ਹੰਕਾਰ ਇਹ ਆਪਣਾ ਧਾਰਦਾ ਹੈ। ਲੋਕਾਂ ਦੀ ਮੂਰਖਤਾ ਦੇਖ ਕੇ ਅਨੰਦ ਵਿੱਚ ਹੋਣ ਦਾ ਕਾਰਨ। ਇਸ ਤਰ੍ਹਾਂ ਦੇ ਅਪਰਾਧ ਜਾਣ ਕੇ ਫਿਰ ਵੀ ਦਿੰਦਾ ਹੈ, ਇਸ ਕਰਕੇ ਵੇਪਰਵਾਹੁ। ਐਨੀ ਪ੍ਰਵਾਹ ਵੀ ਨਹੀ ਕਿ ਜੇ ਕੋਈ ਮੇਰੇ ਹੁਕਮ ਨੂੰ ਨਹੀਂ ਜਾਣਦਾ ਹੈ ਆਪਣੇ ਆਪ ਨੂੰ ਹੀ ਮੰਨਦਾ ਹੈ, ਇਹਨਾਂ ਨੂੰ ਰੋਜੀ ਨਾ ਦੇਵੇ, ਬਹੁਤ ਦਿੰਦਾ ਹੈ। ਇਸ ਕਰਕੇ ਗੁਰੂ ਜੀ ਨੇ ਅਰਥ ਸਪਸ਼ਟ ਕਰਨ ਲਈ ਲਿਖਿਆ ਹੈ, ਨਾਮ 'ਵੇਪਰਵਾਹੁ' ਰੱਖਿਆ ਹੈ। ਦੋਵੇ ਜੋ ਦੁਖ ਸਨ ਇਹਨਾਂ ਤੁਕਾਂ ਵਿੱਚ, ਇਸ ਅਰਥ ਵਿੱਚ ਦੋਵੇ ਹੱਲ ਹੋ ਗਏ।

ਇਹਨਾਂ ਦੋਵਾਂ ਤੁਕਾਂ ਵਿੱਚ ਸੁਭਾਵੋਕਤਿ ਅਲੰਕਾਰ ਹੈ:

ਲੱਛਨ:– ਜਹ ਸੁਭਾਵ ਕੋ ਬਰਨਨ ਹੋਇ।
 ਕਹੈਂ 'ਸੁਭਾਵੋਕਤਿ' ਬੁਧਿ ਸੋਇ।

ਇਹਨਾਂ ਤੁਕਾਂ ਵਿੱਚ ਹੁਕਮ ਚਲਾਉਂਣਾ, ਬਿਗਸਨਾਂ, ਬੇਪ੍ਰਵਾਹ ਹੋਣਾ, ਇਹ ਸੁਭਾਵ ਬਰਣਨ ਕੀਤਾ ਹੈ। ਹੁਕਮੀ ਪ੍ਰਮੇਸ਼ਰ ਨੂੰ ਬਿਸ਼ੇਖਨ ਸਾਭਿੱਪ੍ਰਾਯ ਹੈ, ਇਸ ਕਰਕੇ ਪਰਕਰ ਅਲੰਕਾਰ ਵੀ ਹੈ॥੩॥

(ਪਉੜੀ ਚਉਥੀ)

ਪਹਿਲਾ ਜਗਿਆਸੀ ਦੇ ਅੰਤਹਕਰਣ ਨਿਰਮਲ ਹੇਤ ਕਹੇ: ਭਾਣਾ ਮੰਨਣਾ, ਹਉਮੈ ਨੂੰ ਤਿਆਗਣਾ।
ਫਿਰ ਬਿਅੰਤਤਾ ਦਿਖਾਈ। ਹੁਣ ਨਾਮ ਦੇ ਸਿਮਰਨ ਦੀ ਵਿਧੀ ਕਹਿੰਦੇ ਹਨ:

## ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥

**ਪਦ ਅਰਥ:– ਸਾਚਾ– ਸੱਚਾ, ਸਦਾ ਥਿਰ ਰਹਿਣ ਵਾਲਾ,** true, remain in past, present and future। **ਸਾਹਿਬ–ਪ੍ਰਭੁ,** master। **ਸਾਚੁ ਨਾਇ–ਨਾਮ ਸੱਚਾ ਹੈ,** true name। **ਭਾਖਿਆ–ਬੋਲੀ, ਬਾਣੀ,** language। **ਭਾਉ ਅਪਾਰੁ–ਬਹੁਤ ਪਿਆਰ ਵਾਲੀ,** utmost love।

ਸੱਚਾ ਜੋ ਸਾਹਿਬ ਹੈ, ਉਸ ਦਾ ਨਾਮ ਤਾਂ 'ਸਚੁ' ਇਕ ਹੀ ਹੈ, ਇਸ ਤੋਂ ਬਿਨਾਂ ਹੋਰ ਨਾਮ ਜਿੰਨੇ ਹਨ, ਉਹ ਸਾਰੀ ਬਣਾਉਟੀ ਹਨ, ਦੇਸ਼ ਭਾਸ਼ਾ ਦੇ। ਸੁਰਗ ਦੀ ਭਾਸ਼ਾਂ ਸਹਿਸਕ੍ਰਿਤੀ , ਉਸ ਦੇ ਵਿੱਚ ਅਨੇਕ ਨਾਮ ਨਿਰੰਕਾਰ, ਕਰਤਾਰ, ਪ੍ਰਮੇਸ਼ਰ, ਅਬਿਨਾਸੀ, ਇਸ ਤੋਂ ਪਹਿਲਾ ਉਹਨਾਂ ਨੇ ਕਰ ਲਏ ਹਨ। ਪਾਰਸੀ ਪੱਛਮ ਦੇਸ਼ ਦੀ ਭਾਸ਼ਾ ਦੇ ਵਿੱਚ ਉਥੋ ਦੇ ਲੋਕਾਂ ਨੇ ਖੁਦਾਇ, ਅੱਲਾਹ, ਇਸ ਦੇ ਆਦਿ ਅਨੇਕ ਨਾਮ ਕਹੇ ਹਨ। ਇਸ ਤਰ੍ਹਾਂ ਸਾਰੇ ਦੇਸ਼ਾ ਦੀ ਭਾਸ਼ਾ ਅਰਬੀ, ਤੁਰਕੀ, ਪਹਿਲਵੀ, ਪਸ਼ਤਵੀ, ਇਹਨਾਂ ਤੋ ਪਹਿਲਾ ਹੋਰ ਦੇਸ਼ ਸਾਰੇ ਹੀ

ਸਮਝ ਲੈਣੇ। ਆਪੋ ਆਪਣੀ ਸਮਝ ਅਨੁਸਾਰ ਅਤੇ ਸੌਖਾ ਕਹਿਣ ਲਈ ਅਨੇਕਾਂ ਨੇ ਅਨੇਕਾਂ ਹੀ ਨਾਮ ਕਹੇ ਹਨ। ਦੇਸ਼ ਵੀ ਬਹੁਤ ਹਨ, ਕੁਝ ਗਿਣਨ ਵਿੱਚ ਨਹੀਂ ਆਉਂਦੇ ਹਨ। ਕੋਈ ਦੇਸ਼ ਸੌ ਕੋਹ, ਕੋਈ ਪੰਜਾਹ ਕੋਹ, ਇਸ ਤਰ੍ਹਾਂ ਕੋਈ ਵੱਡਾ ਕੋਈ ਛੋਟਾ। ਸਾਰੇ ਦੇਸ਼ਾ ਦੀ ਆਪੋ ਆਪਣੀ ਭਾਸ਼ਾ ਹੈ। ਕੋਈ ਕਿਸੇ ਤਰ੍ਹਾਂ ਬੋਲਦਾ ਹੈ, ਕੋਈ ਕਿਸੇ ਤਰ੍ਹਾਂ। ਇਸ ਤਰ੍ਹਾਂ ਬੋਲੀਆਂ ਬਹੁਤ ਤਰ੍ਹਾਂ ਦੀਆਂ ਮੌਜੂਦ ਹਨ ਅਤੇ ਅਣਗਿਣਤ ਹਨ। ਸਤਿਨਾਮ ਜੋ ਹੈ ਉਹ ਪੂਰਬਲੇ ਹੈ, ਜਦ ਦੇਸ਼ ਵੀ ਨਹੀ ਬਣੇ ਸਨ ਤਦ ਦਾ ਹੈ, ਇਸ ਕਰਕੇ ਇਹ ਬਣਾਉਟੀ ਨਹੀਂ ਹੈ।

ਚਾਰ ਪ੍ਰਕਾਰ ਦੇ ਬਣਾਉਟੀ ਨਾਮ ਜਨ, ਇਹਨਾਂ ਚਾਰਾਂ ਤੋਂ ਬਾਹਰ ਕੋਈ ਨਹੀ, ਬਿਨਾਂ ਸਤਿਨਾਮ ਤੋਂ। ਉਹ ਚਾਰ ਹੁਣ ਕਹਿੰਦੇ ਹਾਂ: ਜਾਤਿ, ਜਦਰਿਛਾ, ਗੁਨ, ਕ੍ਰਿਆ। ਉਹ ਪ੍ਰਿਸ਼ਨ ਜੀ ਉੱਪਰ ਘਟਾਉਂਦੇ ਹਨ, ਪਰ ਸਾਰਿਆ ਉਪਰ ਹੀ ਸਮਝ ਲੈਣਾ। ਜਾਤਿ ਨੂੰ ਇਸ ਤਰ੍ਹਾਂ, ਜਿਵੇਂ ਕ੍ਰਿਸ਼ਨ ਜੀ ਜਦੁ ਕੁਲ ਦੇ ਵਿੱਚ ਜਨਮ ਲਿਆ, ਇਸ ਕਰਕੇ 'ਜਾਦਵ' ਕਹਿੰਦੇ ਹਨ, ਇਹ ਜਾਤ ਦਾ ਨਾਮ ਹੋਇਆ। ਜਦ ਰਿਛਾ ਨੂੰ ਇਸ ਤਰ੍ਹਾਂ, ਜੋ ਜਿਸ ਨੂੰ ਵੱਡਾ ਹੋ ਕੇ ਪ੍ਰੇਮ ਨਾਲ ਨਾਮ ਧਰੇ, ਜਿਵੇ ਨੰਦ ਆਦਿਕ 'ਕਾਨ੍ਹ' ਕਹਿੰਦੇ ਹਨ। ਗੁਨ ਦਾ ਨਾਮ ਇਸ ਤਰ੍ਹਾਂ, ਸ਼ਜਾਮ ਰੰਗ ਗੁਨ, ਇਸ ਤੇ 'ਸਜਾਮ' ਹੀ ਨਾਮ ਕਹਿੰਦੇ ਹਨ। ਕ੍ਰਿਆ ਦਾ ਨਾਮ, 'ਮੁਰਾਰੀ, ਗਿਰਧਾਰੀ'। ਸਤਿਨਾਮ ਵਿੱਚ ਇਹ ਚਾਰੇ ਹੀ ਨਹੀਂ ਬਣਦੇ। ਜਾਤ ਸੱਚੇ ਸਾਹਿਬ ਦੀ ਨਹੀਂ, ਕਿਉਂਕਿ ਕਿਸੇ ਨੇ ਜਨਮਿਆ ਹੀ ਨਹੀਂ। ਜਦਰਿਛਾ ਇਸ ਕਰਕੇ ਨਹੀਂ, ਜੇ ਉਸ ਤੋਂ ਵੱਡੇ ਹੁੰਦੇ ਤਾਂ ਕਹਿੰਦੇ। ਗੁਨ: ਸ਼ਜਾਮ, ਪੀਤ ਆਦੀ ਉਹ ਵੀ ਨਹੀਂ। ਕ੍ਰਿਆ ਵਿੱਚ ਵੀ ਇਹ ਨਾਮ ਨਹੀਂ ਬਣਦਾ ਹੈ, ਜੇ ਕੋਈ ਕਹੇ ਸਤਿਨਾਮ ਬਨਾਉਟੀ ਨਹੀਂ, ਇਸ ਦਾ ਨਿਸਚਾ ਕਿਵੇਂ ਕਰੀਏ? ਇਸ ਉਤੇ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਪਹਿਲੇ ਨਾਮ ਮਾਰੂ ਸੋਲਹੇ ਵਿੱਚ ਗਿਣੇ ਹਨ, ਪਿਛੋ ਇਹ ਤੁਕ ਕਹੀ ਹੈ:–

ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿਨਾਮ ਤੇਰਾ ਪਰਾ ਪੂਰਬਲਾ॥ (ਮਾਰੂ ਮਹਲਾ ੫, ਸੋਲਹਾ–੧੧)

ਅਰਥ–ਕਿਰਤਮ ਕੀਤੇ ਨਾਮ ਜਿਹਬਾ ਉਹ ਕਹੇ ਹਨ, ਸਤਿਨਾਮ ਜੋ ਹੈ ਤਰਾ, ਉਹ ਪਰਾ ਬਾਣੀ ਜੋ ਹੈ, ਉਸ ਤੋਂ ਵੀ ਪਹਿਲਾ ਦਾ ਹੈ।

ਚਾਰ ਭਾਤ ਦੀ ਬਾਣੀ ਕਹੀ ਹੈ, ਇਕ ਤਾਂ 'ਪਰਾ' ਬਾਣੀ ਹੈ, ਉਹ ਗਿਆਨ ਸਪੱਸਟ ਰੂਪ ਹੈ। ਦੂਸਰੀ ਬਾਣੀ 'ਪਸਜੰਤੀ' ਹੈ, ਬੁਧੀ ਰੂਪ ਜਿਸ ਵਿੱਚ ਸਫੁਰਨ ਹੁੰਦਾ ਹੈ, ਜੋ ਕੁਝ ਮੈਂ ਕਿਹਾ। ਇਸ ਦੇ ਅੱਗੇ 'ਮਧਜਮਾ' ਹੈ, ਜਿਸ ਵਿੱਚ ਨਿਸਚਾ ਦ੍ਰਿੜ ਹੁੰਦਾ ਹੈ, ਜੋ ਇਹ ਕੁਝ ਮੈ ਕਹੂੰਗਾਂ ਅਤੇ ਜਦ ਕਿਹਾ, ਤਦ ਉਸ ਦਾ ਨਾਮ 'ਬੈਖਰੀ' ਹੈ। ਇਸ ਬੈਖਰੀ ਬਾਣੀ ਦਾ ਮੁਖ ਵਿੱਚ ਵਾਸਾ, ਮਧਜਮਾ ਦਾ ਕੰਠ ਵਿੱਚ ਵਾਸਾ, ਪਸਜੰਤੀ ਦਾ ਰਿਦੇ ਵਿੱਚ ਵਾਸਾ, ਪਰ ਕੋਈ ਨਾਭੀ ਵਿੱਚ ਵਾਸਾ। ਸਾਰੀ ਬਾਣੀ ਦਾ ਮੂਲ ਵੀ ਪਰਾ ਹੈ। ਇਸ ਤੋਂ ਪਰੇ ਹੋਰ ਹੈ ਵੀ ਨਹੀਂ।

ਜਦ ਪਰਾ ਬਾਣੀ ਰਚੀ ਵੀ ਨਹੀਂ ਹੁੰਦੀ, ਇਸ ਤੋਂ ਪਹਿਲਾ ਹੀ ਸਤਿਨਾਮ ਹੈ। ਇਸ ਕਰਕੇ ਜਾਣੀਦਾ ਹੈ ਸਤਿਨਾਮ ਬਣਾਉਟੀ ਨਹੀਂ ਹੈ, ਗੁਰੂ ਸਭ ਜਾਨੀਜਾਣ ਹਨ ਕਹਿਣ ਲਈ। ਪਹਿਲਾ ਮੰਗਲਾਚਰਨ ਗੁਰੂ ਜੀ ਇਸ ਦਾ ਕਰਦੇ ਹਨ।

ਇਸ ਤੁਕ ਵਿੱਚ ਅਰਥਾਂਤਰਨਜਾਸ ਅਲੰਕਾਰ ਹੈ।

ਲੱਛਨ:– ਜਹਿ ਬਿਸ਼ੇਖ ਪਦ ਕਹੈ ਸਮਾਨਜ।
ਕੈ ਸਾਮਾਨਜ ਬਿਸ਼ੇਖਹਿ ਆਨਜ।
ਪ੍ਰਥਮੁ ਪਦਹਿ ਕੋ ਜਹਿਣ ਦ੍ਰਿਢ ਕਰੀਏ।
ਤਹਿ 'ਅਰਥਾਂਤਰਨਾਜਾਸ' ਬਿਚਰੀਏ।

ਇਥੇ ਸੱਚੇ ਸਾਹਿਬ ਦਾ ਨਾਮ ਹੀ ਸਚੁ ਹੈ, ਇਹ ਬਿਸ਼ੇਖ ਗੱਲ ਕਹੀ। ਜੋ ਬਹੁਤ ਗੱਲ ਨਾ ਹੋਵੇ ਉਹ ਬਿਸ਼ੇਖ, ਜੋ ਬਹੁਤ ਵਿੱਚ ਪ੍ਰਸਿੱਧ ਹੋਵੇ ਉਹ ਸਾਮਾਨਜ, ਸੱਚੇ ਸਾਹਿਬ ਦਾ ਨਾਮ 'ਸਚੁ' ਇਕ ਹੀ ਹੈ, ਇਹ ਬਹੁਤ ਪ੍ਰਸਿੱਧ ਨਹੀਂ, ਇਸ ਕਰਕੇ ਬਿਸ਼ੇਖ। 'ਭਾਖਿਆ ਭਾਉ ਅਪਾਰੁ' ਦੇਸ਼ਾਂ ਦੀ ਭਾਸ਼ਾ ਅਨੇਕ ਪ੍ਰਕਾਰ ਦੀ, ਇਹ ਗੱਲ ਪ੍ਰਸਿੱਧ ਹੈ ਸਾਰਿਆ ਦੇ ਵਿੱਚ, ਇਸ ਕਰਕੇ ਸਾਮਾਨਜ ਹੈ। ਸਾਮਾਨਜ ਪਿਛਲੇ ਪਦ ਉਹ, ਬਿਸ਼ੇਖ ਪਹਿਲੇ ਪਦ ਨਾਲ ਦ੍ਰਿੜ ਕੀਤਾ। ਇਸ ਕਰਕੇ ਅਰਥਾਂਤਰਨਜਾਸ ਹੈ।

ਇਸ ਤੁਕ ਦੇ ਅਰਥ ਨੂੰ ਸੁਣ ਕੇ ਜੇ ਜਗਿਆਸੀ ਕਹੇ: ਇਕ ਸਤਿਨਾਮ ਹੀ ਸਫਲ ਹੋਇਆ, ਮੁਕਤ ਆਦਿ ਹੋਰ ਜਿੰਨੀ ਕਾਮਨਾ ਹੈ, ਇਸ ਨੂੰ ਦੇਣ ਵਾਲੇ ਵੀ ਸਤਿਨਾਮ ਹੀ ਹੋਵਣਗੇ। ਹੋਰ ਨਾਮ ਜੋ ਅਨੇਕ ਹੈ, ਉਹ ਨਿਸਫਲ ਜਾਣੀਦੇ ਹਨ। ਇਸ ਤਰ੍ਹਾਂ ਕਹਿਣ ਕਰਕੇ, ਇਸ ਤੇ ਗੁਰੂ ਜੀ ਕਹਿੰਦੇ ਹਨ:

## ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥

**ਪਦ ਅਰਥ:– ਆਖਹਿ–ਆਖਦੇ ਹਨ, ਕਹਿੰਦੇ ਹਨ,** saying। **ਮੰਗਹਿ–ਮੰਗਦੇ ਹਨ,** asking। **ਦੇਹਿ ਦੇਹਿ–ਵਾਰ ਵਾਰ ਕਹਿੰਦੇ ਹਨ ਰੱਬਾ ਸਾਨੂੰ ਦਾਤਾਂ ਦੇਹ,** numerous times of asking materialistic gifts। **ਦਾਤਿ ਕਰੇ–ਦਾਤਾਂ ਦਿੰਦਾ ਹੈ,** gives those materialistic gifts। **ਦਾਤਾਰੁ–ਦਾਤਾਂ ਦੇਣ ਵਾਲਾ ਦਾਤਾ ਵਾਹਿਗੁਰੂ,** the compassionate Almighty।

ਪਰਮੇਸ਼ਰ ਦਾ ਨਾਮ ਜਿਵੇਂ ਵੀ ਜਪੀਏ ਅਤੇ ਜੋ ਜੋ ਵੀ ਮੰਗਦਾ ਹੈ, ਕਹਿੰਦਾ ਹੈ, ਹੇ ਰਾਮ ਦੇਹੋ, ਹੇ ਖੁਦਾ ਦੇਹ ਇਸ ਤਰ੍ਹਾਂ ਜੋ ਵੀ ਨਾਮ ਲੈ ਲੈ ਕਰ ਮੰਗਦਾ ਹੈ, ਉਹ ਉਸੇ ਤਰ੍ਹਾਂ ਹੀ ਪਰਮੇਸ਼ਰ ਅਪਣੇ ਨਾਮ ਨੂੰ ਜਾਣ ਕੇ ਸਭ ਨੂੰ ਦਾਨ ਦਿੰਦਾ ਹੈ, ਭਾਵ ਦਾਤਾਂ ਦਿੰਦਾਂ ਹੈ। ਪਰਮੇਸ਼ਰ ਕਿਹੋ ਜਿਹਾ ਹੈ? ਦਾਤਾਰ ਹੈ ਦਾਤਾ ਹੀ ਕਹਿ ਲਵੋ। ਦਾਤਾ ਕਹਿਣ ਵਾਸਤੇ ਕਿਹੜੇ ਗੁਣ ਹਨ? ਦਾਤਾਰ ਕਿਸ ਨੂੰ ਕਹਿੰਦੇ ਹਨ? ਉੱਤਰ: ਜੋ ਹਰਿ ਵਕਤ ਦੇ, ਉਚ ਨੀਚ ਸਭ ਨੂੰ ਬਰਾਬਰ ਦਿੰਦਾ ਹੈ ਅਤੇ ਸਭ ਥਾਂ ਹੈ ਜਿਥੇ ਵੀ ਮਹਿਸੂਸ ਕਰੀਏ, ਇਸ ਕਰਕੇ ਗੁਰੂ ਜੀ ਨੇ ਦਾਤਾਰ ਪਦ ਪਾਇਆ ਹੈ।

ਹਕਾਰ ਦੀ ਵਰਨ ਮੈਤ੍ਰੀ ਅਤੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। ਦੇਹਿ ਦੇਹਿ ਪਦ ਵਿੱਚ ਬੀਪਸਾ ਅਲੰਕਾਰ ਹੈ। ਦਕਾਰ ਬਹੁਤ ਬੇਰ ਹੈ ਇਸ ਕਰਕੇ ਬ੍ਰਿਤਜਾਨੁਪ੍ਰਾਸ ਹੈ ਅਤੇ ਹੇਤਾਲੰਕਾਰ ਵੀ ਹੈ।

ਲੱਛਨ–: ਕਾਰਨ ਕਾਰਜ ਏਕ ਸਥਾਨ।
'ਹੇਤਾ ਅਲੰਕ੍ਰਿਤ' ਤਾਂਹਿ ਬਖਾਨ।

ਇਹੀ ਕਾਰਨ ਹੈ ਪ੍ਰਮੇਸ਼ਰ ਦਾ ਨਾਮ ਲੈ ਕੇ ਮੰਗੋ, ਕਾਰਜ ਦੋਵੇਂ, ਦੋਨੋ ਇਕ ਨਾਲ ਵਰਨਣ ਕੀਤੇ ਹਨ ਉਹ ਹੈ, ਹੇਤਾਲੰਕਾਰ ਹੈ।

ਇਸ ਤੁਕ ਦੇ ਅਰਥ ਅਨੰਦਘਨੀ ਟੀਕੇ ਵਿੱਚ ਇਸ ਤਰ੍ਹਾਂ ਕੀਤੇ ਹਨ–: ਮੈ ਕਹਿੰਦਾ ਹਾਂ ਅਤੇ ਮੰਗਦਾ ਹਾਂ, ਦੇਹੁ ਦੇਹੁ, ਮੈਨੂੰ ਦਾਤ ਬਖਸ਼ੋ , ਹੇ ਦਾਤਾਰ ! 'ਆਖਹਿ ਮੰਗਹਿ' ਬਹੁ ਵਾਚੀ ਪਦ ਸੀ, ਇਹਨਾਂ ਦਾ ਇਕ ਅਰਥ ਕੀਤਾ। ਇਸ ਅਰਥ ਉਪਰ ਸੰਸਕ੍ਰਿਤ ਦਾ ਦੋਖ ਹੈ। ਦੋਖ ਵੀਚਾਰਨ ਦੀ ਜਾਂ ਬਿਦਿਆ ਦੀ ਗੱਲ ਤਾਂ ਦੂਰ ,ਇਕ ਵਚਨ ਅਤੇ ਬਹੁ ਵਚਨ ਵੀ ਦਿਮਾਗ ਵਿੱਚ ਨਹੀ ਬੈਠਦੇ। ਇਸ ਦੇ ਅਰਥ ਮੁਜਬ ਤੁਕ ਇਸ ਅਨੁਸਾਰ ਚਾਹੀਦੇ ਸਨ : 'ਆਖੌ ਮੰਗੌ ਦੇਹੁ ਦੇਹੁ ਦਾਤ ਕਰਹੁ ਦਾਤਾਰੁ'। ਇਹਨਾਂ ਦੋਹਾਂ ਤੁਕਾਂ ਤੋਂ ਅੱਗੇ ਜੋ ਦੋ ਤੁਕਾਂ ਹੋਰ ਹਨ, ਉਹਨਾਂ ਵਿੱਚ ਸਿੱਖਾਂ ਨੂੰ ਪ੍ਰਸ਼ਨ ਹੈ। 'ਫੇਰਿ ਕਿ ਅਗੈ ਰਖੀਐ', 'ਮੁਹੌ ਕਿ ਬੋਲਣੁ ਬੋਲੀਐ'; ਪਹਿਲੇ ਪ੍ਰਸ਼ਨ ਦੀ ਤੁਕ ਵਿੱਚ ਅਨੰਦਘਨ ਜੋ ਹੈ ਇਸ ਨੇ ਉਤਰ ਦੇ ਕੀਤੇ, ਇਹ ਵੀ ਮਹਾਂ ਵਿਅਰਥ ਹੈ। ਇਸ ਤੁਕ ਵਿੱਚ ਸਿੱਖ ਨੂੰ ਪ੍ਰਸ਼ਨ ਕੀਤਾ, ਜੋ ਛੋਟੀ ਬੁੱਧ ਵਾਲੇ ਹੈ, ਉਹ ਵੀ ਸਮਝ ਲੈਂਦੇ ਹਨ, ਇਸ ਤਰ੍ਹਾਂ ਪ੍ਰਗਟ ਹੈ। ਇਸ ਕਰਕੇ ਗੁਰੂ ਲੱਛ ਉਹ ਅਨੰਦਘਨ ਪਿਆ ਨਹੀ ਹੋਰ ਬੁਧੀ ਗੁਰੂ ਦੀ ਬਾਣੀ ਦੇ ਅਰਥ ਜਾਣਨੇ ਉਚਿਤ ਨਹੀ। ਕਾਸ਼ੀ ਵਿੱਚ ਪੁਰਾਣਾ ਦੀ ਕਥਾ ਨਿਰੰਤਰ ਹੁੰਦੀ ਹੈ, ਉਥੋਂ ਸੁਣ ਸੁਣ ਕੇ ਸਲੋਕ ਲਿਖ ਦਿੱਤੇ ਹਨ। ਕਿਸੇ ਅੱਖਰ ਦਾ ਅਰਥ ਨਹੀ ਸਮਝਿਆ। ਜੋ ਮਨੁੱਖ ਵਿਸ਼ਵਾਸ ਹੀਣ ਹੈ ਉਹ ਜਾਣਦਾ ਹੈ: ਪੁਰਾਣਾ ਦੇ ਪ੍ਰਮਾਣਾ ਨਾਲ ਗੁਰੂ ਜੀ ਦੇ ਬਚਨ ਸਿੱਧ ਕਰੇ ਤਾਂ ਗੁਰੂ ਜੀ ਵੱਡੇ ਹਨ, ਗੁਰੂ ਦੇ ਬਚਨ ਤਾਂ ਸੁਤੇ ਸਿਧ ਹੀ ਵੱਡੇ ਹਨ। ਜਿਵੇਂ ਵੇਦਾਂ ਦਾ ਬਚਨ ਕੋਈ ਉਲੰਘ ਨਹੀ ਸਕਦਾ, ਉਸੇ ਤਰ੍ਹਾਂ ਇਹਨਾਂ ਨੂੰ ਸਾਰੇ ਮੰਨਦੇ ਹਨ। ਜੇਕਰ ਕੋਈ, ਇਹਨਾਂ ਤੇ ਉਪਰ ਤਰਕ ਕਰੇਗਾ , ਉਸ ਨੂੰ ਇਸ ਤਰ੍ਹਾਂ ਸਮਝਣਾ ਜਿਵੇਂ ਕੋਈ ਨਾਸਤਕ ਬੇਦਾਂ ਤੇ ਤਰਕ ਕਰਦਾ ਹੈ, ਇਸ ਤਰ੍ਹਾਂ ਹੀ ਗੁਰੂ ਜੀ ਦੇ ਵੱਲੋਂ ਨਾਸਤਕ ਸਮਝੋ। ਸਲੋਕਾਂ ਦੇ ਲਿਖਨ ਨਾਲ ਲੋਕਾਂ ਨੇ ਜਾਣਿਆ ਕੇ ਵਧੀਆ ਅਰਥ ਕੀਤੇ ਹਨ, ਪ੍ਰੰਤੂ ਅਰਥ ਕਰਨ ਵਾਲੇ ਜੋ ਬੁੱਧੀਵਾਨ ਨੇ ਉਹ ਇਸ ਤਰ੍ਹਾਂ ਸਮਝਦੇ ਹਨ:– ਜਪੁਜੀ ਦੇ ਜੋ ਅਰਥ ਹਨ ਉਹਨਾਂ ਦੇ ਤਾਂ ਨਜਦੀਕ ਵੀ ਨਹੀ ਗਏ, ਜੋ ਕਹਿੰਦੇ ਹਨ :–ਦਰਬਾਰ ਦੇ ਦਰਸ਼ਨ ਕਰੇ ਤੇ ਕਰਮ ਫਲੁ ਦਾ ਯਥਾਰਥ ਗਿਆਨ ਹੁੰਦਾਂ ਹੈ, ਫੇਰ ਨਾਮ ਦੇ ਮਹਾਤਮ ਨੂੰ ਸਮਝ ਕੇ ਸਿਮਰਨ ਕਰੇ। ਜਿਸ ਨੂੰ ਕਰਮ ਫਲ ਦਾ ਵੀ ਗਿਆਨ ਨਹੀ, ਉਹ ਦਰਬਾਰ ਤੱਕ ਕਿਵੇਂ ਪਹੁੱਚੇਗਾ? ਸ਼ੁਭ ਕਰਮ ਕਰਨੇ ਇਹ ਸਿਮਰਨ ਦੇ ਸਾਧਨ ਹਨ, ਨਾਮ ਸਿਮਰਨ ਦਰਸ਼ਨਾ ਦਾ ਸਾਧਨ ਹੈ। ਇਹ ਦੂਸਰੇ ਦਰਜੇ ਦੇ ਸਾਧਨ ਹਨ, ਦਰਬਾਰ ਦੇ ਦਰਸ਼ਨ ਸਿਧ ਹਨ, ਉਹ ਪਹਿਲਾ ਸਿੱਧ ਹੋਏ, ਪਿਛੋਂ ਦੇ ਸਾਧਨ ਕਿਉਂ ਕਰਨੇ ਹਨ। ਇਸ ਤਰ੍ਹਾਂ ਵੀ ਨਹੀ ਸਮਝਿਆ। ਜਿਵੇਂ ਕੋਈ ਭੰਗ ਖਾ ਕੇ ਬੋਲਦਾ ਹੈ, ਇਸ ਤਰ੍ਹਾਂ ਅਰਥ ਕਰੀ ਗਿਆ। ਇਸ ਤਰ੍ਹਾਂ ਇਹਨਾਂ ਦਾ ਅਣਜਾਣਪੁਣਾ ਕਿੱਥੋ ਤਕ ਕਹੀਏ? ਜੇ ਸਾਰਾ ਕਹਿਣ ਲੱਗੇ ਤਾਂ ਗ੍ਰੰਥ ਬਹੁਤ ਵੱਧ ਜਾਵੇਗਾ ਤਾਂ ਹੁਣ ਛੱਡ ਦਿਤਾ।

ਹੁਣ ਸਿਧਾਂਤ ਅਰਥ ਕਥਨ ਕਰਦੇ ਹਨ। ਜਦ ਗੁਰੂ ਜੀ ਨੇ ਕਿਹਾ: ਪ੍ਰਮੇਸਰ ਆਪ ਅਪਨੇ ਨਾਮ ਨੂੰ ਸੁਣ ਕੇ ਸਾਰੀਆਂ ਦਾਤਾਂ ਦਿੰਦਾਂ ਹੈ। ਸਿੱਖ ਪੁਛਣ ਲੱਗੇ :

## ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥

**ਪਦ ਅਰਥ:– ਫੇਰਿ ਕਿ–ਫਿਰ ਕਿਹੜੀ ਵਸਤੂ,** then what material। **ਅਗੈ ਰਖੀਐ–ਭੇਟ ਕਰੀਏ,** to gift। **ਜਿਤੁ–ਜਿਸ ਨਾਲ, ਜਿਸ ਨੂੰ, ਜਿਸ ਭੇਟ ਦੇ ਸਦਕਾ,** by which। **ਦਿਸੈ–ਦਿਖਾਈ ਦੇਵੇ, ਦਰਸ਼ਨ ਹੋਵਣ,** have glimpse। **ਦਰਬਾਰੁ–ਪ੍ਰਭੂ ਦਾ ਦਰ,** court of Almighty।

ਸਾਰਿਆ ਨੂੰ ਸਭ ਕੁਝ ਪ੍ਰਮਾਤਮਾ ਦਿੰਦਾ ਹੈ, ਜੋ ਮਨੁੱਖ ਪ੍ਰਭੂ ਦਾ ਦਰਬਾਰ ਦੇਖਣਾ ਚਹੁੰਦਾ ਹੈ, ਫਿਰ ਉਹ ਕਿਹੜੀ ਵਸਤੂ ਪ੍ਰਮਾਤਮਾ ਦੇ ਅੱਗੇ ਭੇਟ ਕਰੇ? ਜਿਸ ਨੂੰ ਲੈ ਕੇ ਪ੍ਰਸੰਨ ਹੋ ਕੇ ਆਪਦੇ ਨਜ਼ਦੀਕ ਬੁਲਾਵੇ

ਦਰਬਾਰ ਵਿੱਚ ਦਰਸ਼ਨ ਦੇਵੇ। ਜੋ ਪ੍ਰਮਾਤਮਾ ਦੀਆਂ ਦਿੱਤੀਆਂ ਦਾਤਾਂ, ਮੁੜ ਪ੍ਰਮਾਤਮਾ ਅੱਗੇ ਰੱਖੇ, ਉਸ ਉਤੇ ਪ੍ਰਮਾਤਮਾ ਪ੍ਰਸੰਨ ਨਹੀ ਹੁੰਦੇ। ਕਿਉਕਿ ਉਹ ਦਾਤਾਂ ਪ੍ਰਮਾਤਮਾਂ ਦੀਆਂ ਹੀ ਦਾਤਾਂ ਹਨ।
ਇਸ ਸਿੱਖ ਦਾ ਇਕ ਪ੍ਰਸ਼ਨ। ਦੂਸਰਾ ਪ੍ਰਸ਼ਨ ਹੋਰ ਕਰਦੇ ਹਨ:-

## ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥

**ਪਦ ਅਰਥ:- ਮੁਹੌ-ਮੁੱਖ ਤੋਂ, ਮੂੰਹ ਤੋਂ,** from mouth। **ਕਿ-ਕਿਹੜੇ,** which। **ਬੋਲਣੁ-ਬਚਨ, ਬੋਲ,** word। **ਜਿਤੁ ਸੁਣਿ-ਜਿਸ ਨੂੰ ਸੁਣ ਕੇ,** upon listening। **ਧਰੇ-ਕਰੇ,** have। **ਪਿਆਰੁ-**love।

ਮੁੱਖ ਤੋਂ ਕਿਹੜੇ ਬਚਨ ਬੋਲੀਏ, ਜਿਸ ਨੂੰ ਸੁਣ ਕੇ ਆਪਣੇ ਦਾਸ ਸਮਝ ਕੇ ਪਿਆਰ 'ਹੇਤ' ਕਰੇ? ਜਿਸ 'ਹੇਤ' ਪਿਆਰ ਕਰਨ ਨਾਲ ਗਿਆਨ ਦੀ ਪ੍ਰਾਪਤੀ ਹੋਵੇ ਅਤੇ ਜਨਮ ਮਰਨ ਤੋਂ ਰਹਿਤ ਹੋ ਜਾਈਏ। ਇਸ ਤਰ੍ਹਾਂ ਸਿੱਖ ਦੇ ਪੁਛਣ ਤੇ ਸਤਿਗੁਰੂ ਜੀ ਨੇ ਕਿਹਾ:-

## ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

**ਪਦ ਅਰਥ:- ਅੰਮ੍ਰਿਤ ਵੇਲਾ-ਤੜਕਾ, ਰਾਤ ਦਾ ਪਹਿਲਾ ਪਹਿਰ,** wee hours। **ਸਚੁ-ਸੱਚਾ, ਸਦਾ ਥਿਰ ਰਹਿਣ ਵਾਲਾ,** truth, permanent। **ਨਾਉ-ਪ੍ਰਭੂ ਦਾ ਨਾਮ,** Almighty's name। **ਵਡਿਆਈ ਵੀਚਾਰੁ-ਪ੍ਰਭੂ ਦੇ ਗੁਣਾਂ ਦੀ ਵਿਚਾਰ, ਪ੍ਰਭੂ ਦੀ ਸਿਫਤ ਸਲਾਹ,** contemplating on Almighty's virtues।

ਅੰਮ੍ਰਿਤ ਵੇਲਾ, ਰਾਤ ਦਾ ਪਹਿਲਾ ਪਹਿਰ, ਇਸ ਸਮੇ ਇਸ਼ਨਾਨ ਕਰ ਕੇ, ਇਕ ਮਨ ਹੋ ਕੇ ਸਤਿਨਾਮ ਨੂੰ ਉਚਾਰਨ ਕਰੇ ਅਤੇ ਵਡਿਆਈ ਭਾਵ ਉਸਤਤ ਵੀਚਾਰ ਕੇ ਕਰੇ। ਰਸਨਾ ਨਾਲ ਹੋਲੀ ਬੋਲੇ ਭਾਵੇਂ ਉਚੀ ਬੋਲੇ ਉਹੀ ਚੰਗਾ ਹੈ। ਇਸ ਨੂੰ ਸੁਣ ਕੇ ਪ੍ਰਭੂ ਜੀ ਪ੍ਰਸੰਨ ਹੁੰਦੇ ਹਨ। ਗੁਰੂ ਜੀ ਦੇ ਪੰਥ ਵਿੱਚ ਪਹਿਰ ਰਾਤ ਜਾਗਣ ਦੀ ਮਰਿਆਦਾ ਹੈ। ਇਸ ਅਰਥ ਉਪਰ ਜੇ ਕੋਈ ਤਰਕ ਕਰੇ, ਇਸ ਉਪਰ ਗੁਰੂ ਜੀ ਦੇ ਬਚਨ ਹਨ ਪ੍ਰਮਾਣ ਰੂਪ ਹਨ:-

> ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
> ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
> ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ (ਵਾਰ ਮਾਝ ਮ:੨-੧੪੬)

'ਸ਼ਬ' ਨਾਮ ਫਾਰਸੀ ਦਾ ਹੈ, ਰਾਤ ਨੂੰ ਕਹਿੰਦੇ ਹਨ।ਪ੍ਰਮਾਣ:-

> ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ (ਤਿਲੰਗ ਮ:੧-੭੨੧)

ਵਾ 'ਸੁਬਾਹ' ਨਾਮ ਸਵੇਰ ਦਾ ਹੈ, ਤਾਂ ਵੀ ਚੌਥੇ ਪਹਿਰ ਰਾਤ ਨੂੰ ਇਸ ਰਾਤ ਦੇ ਚੌਥੇ ਪਹਿਰ ਉਸ ਵਿੱਚ ਸੁਰਤ ਜੋੜਨੀ ਹੈ, ਜੋ ਪ੍ਰਮੇਸਰ ਦੇ ਧਿਆਨ ਵਾਲੇ ਪ੍ਰੇਮੀ ਹਨ, ਉਹਨਾਂ ਨੂੰ ਚਾਉ ਭਾਵ ਅਨੰਦ ਹੁੰਦਾ ਹੈ। ਉਹ ਨੀਂਦ

ਨੂੰ ਤਿਆਗ ਕੇ ਜਾਗ੍ਰਤ ਹੋਏ ਹਨ। ਬਹੁਤ ਕਿਰਿਆਵਾ ਕਰਦੇ ਹਨ 'ਤਿਨਾ ਦਰੀਆਵਾ ਸਿਉ ਦੋਸਤੀ' ਉਹਨਾਂ ਦੀ ਦਰਿਆਵਾਂ ਨਾਲ ਪ੍ਰੀਤ ਹੈ, ਕੀ? ਜਾ ਕੇ ਇਸ਼ਨਾਨ ਕਰਦੇ ਹਨ।'ਓਥੈ ਅੰਮ੍ਰਿਤੁ ਵੰਡੀਐ'– ਉਸ ਸਮੇਂ ਵਿੱਚ ਅੰਮ੍ਰਿਤ ਵੰਡਿਆ ਜਾਂਦਾ ਹੈ, ਕੀ? ਪ੍ਰੇਮ ਗਿਆਨ। ਉਹਨਾਂ ਦੇ ਇਸ਼ਨਾਨ ਨੂੰ ਅਤੇ ਸਿਮਰਨ ਦੇ ਕਰਮ ਨੂੰ ਦੇਖ ਕੇ 'ਪਸਾਉ' ਕਹੀਏ ਪ੍ਰਸੰਨਤਾ ਦੀ ਦ੍ਰਿਸਟੀ ਉਹਨਾਂ ਤੇ ਹੁੰਦੀ ਹੈ।ਅੰਮ੍ਰਿਤ ਵੰਡਣ ਕਰਕੇ ਗੁਰੂ ਜੀ ਨੇ ਇਸ ਦਾ ਨਾਮ ਅੰਮ੍ਰਿਤ ਵੇਲਾ ਰੱਖਿਆ ਹੈ। ਇਕ ਤਾਂ ਗੁਰੂ ਜੀ ਦਾ ਸ਼ਬਦ ਪ੍ਰਮਾਣ ਹੈ, ਦੂਸਰਾ ਗੁਰੂ ਨਾਨਕ ਜੀ ਵੀ ਇਸ ਸਮੇ ਇਸ਼ਨਾਨ ਕਰਦੇ ਸਨ ਅਤੇ ਪ੍ਰਸਿੱਧ ਰੀਤ ਚਲਾਈ ਹੈ, ਜੋ ਅੱਜ ਤੱਕ ਰਹਿਤਵਾਨ ਸਿੱਖ ਵੱਡੀ ਰਾਤ ਰਹਿੰਦੀ ਇਸ਼ਨਾਨ ਕਰਦੇ ਹਨ, ਇਹ ਪ੍ਰਗਟ ਹੀ ਹੈ। ਜੇ ਕੋਈ ਕਹੇ ਕਰਮਕਾਂਡ ਦੇ ਗ੍ਰੰਥਾਂ ਵਿੱਚ ਵਿਰੋਧ ਹੈ, ਤਾਂ ਇਸ ਸ਼ੰਕੇ ਦਾ ਉਤਰ ਇਸ ਪ੍ਰਕਾਰ ਹੈ:–ਗੁਰੂ ਜੀ ਦਾ ਮਤ ਕਰਮਾਂ ਦੇ ਕਰਨ ਨੂੰ ਮੁੱਖ ਨਹੀ ਹੈ ਗੌਣ ਹੈ(ਨੀਵਾਂ); ਮੁੱਖ ਸਤਿਨਾਮ ਦਾ ਸਿਮਰਨ ਹੈ। ਜਿਵੇਂ ਕਰਮ ਕਾਂਡ ਦੇ ਸ਼ਾਸ਼ਤਰਾਂ ਵਿੱਚ ਕਰਮ ਕਰਨੇ ਮੁੱਖ ਹਨ ਨਾਮ ਸਿਮਰਨ ਗੌਣ ਹੈ। ਜੋ ਸਿਮ੍ਰਿਤਾਂ ਕਰਮ ਕਾਂਡ ਉਪਰ ਹਨ, ਉਹਨਾਂ ਵਿਚ ਨਾਮ ਸਿਮਰਨ ਕਿਤੇ ਵੀ ਨਹੀ ਲਿਖਿਆ ਇਉ ਸਮਝਿਆ ਹੈ। ਸਤਿਨਾਮ ਸਿਮਰਨ ਦੀ ਉਸਤਤ ਹੈ, ਅੱਠਾਂ ਪਹਿਰਾਂ ਵਿੱਚ ਸ੍ਰੇਸਟ, ਪਰ ਅੰਮ੍ਰਿਤ ਵੇਲੇ ਦਾ ਮਹਾਤਮ ਉੱਤਮ ਹੈ, ਸਾਰਿਆਂ ਪਾਸਿਆਂ ਤੋਂ ਮਨ ਰੁਕਦਾ ਹੈ, ਜੋ ਇਕ ਮਨ ਹੋ ਕੇ ਭਜਨ ਕਰਦੇ ਹਨ, ਉਹ ਵਿਸ਼ੇਸ਼ ਫਲ ਪਉਂਦੇ ਹਨ।

ਇਸ ਤੁਕ ਦਾ ਦੂਜਾ ਅਰਥ:–ਅੰਮ੍ਰਿਤ ਦਾ ਅਰਥ –ਦੋਵਾਰਾ ਮੌਤ ਨਹੀ ਹੁੰਦੀ। ਇਸ ਅਰਥ ਨਾਲ ਜਨਮ ਵੀ ਅਧਜਾਹਾਰ ; ਜੇ ਮੌਤ ਨਹੀ ਹੋਵੇਗੀ ਤਾਂ ਜਨਮ ਵੀ ਨਹੀ ਲਵੇਗਾ। ਜਨਮ ਮਰਨ ਜੋ ਹੈ ਇਹ ਸੰਸਾਰ ਚੱਕ੍ਰ ,ਚੌਰਾਸੀ ਲੱਖ ਜੂਨ, ਇਸ ਤੋਂ ਬਚਿਆ ਜਾਵੇ ਤਾਂ ਹੀ ਠੀਕ ਹੈ।'ਵੇਲਾ' ਨਾਮ ਸਮੁੰਦ੍ਰ ਦੇ ਕਿਨਾਰੇ ਦਾ ਹੈ ਇਸ ਵੇਲਾ ਪਦ ਦੇ ਸਮੁੰਦ੍ਰ ਦੇ ਅਧਜਾਹਾਰ । ਸੰਸਾਰ ਸਮੁੰਦਰ ਤੇ ਜੋ 'ਵੇਲਾ' ਕਿਨਾਰੇ ਉਪਰੋਂ ਪਾਰ ਹੋਣਾ ਚਾਹੇ, ਉਹ ਸਤਨਾਮ ਦਾ ਸਿਮਰਨ ਕਰੇ, ਅਤੇ ਵਡਿਆਈ ਪ੍ਰਮੇਸ਼ਰ ਦੀ ਵੀਚਾਰੇ ਤਾਂ ਜਨਮ ਮਰਨ ਤੋਂ ਰਹਿਤ ਹੋ ਕੇ ਸੰਸਾਰ ਸਮੁੰਦਰ ਦੇ ਪਾਰਲੇ ਕਿਨਾਰੇ ਲੱਗ ਜਾਂਦਾ ਹੈ।

ਇਹਨਾਂ ਤੁਕਾਂ ਤੇ ਸ਼ੰਕਾ: ਇਹਨਾਂ ਦੋ ਪੰਗਤੀਆਂ ਵਿੱਚ ਦੋ ਸਿੱਖਾਂ ਨੇ ਪ੍ਰਸ਼ਨ ਕੀਤੇ ਹਨ: 'ਫੇਰਿ ਕਿ ਅਗੈ ਰਖੀਐ', 'ਮੁਹੌ ਕਿ ਬੋਲਣੁ ਬੋਲੀਐ', ਪਰ ਗੁਰੂ ਜੀ ਨੇ ਉਤਰ ਇਕ ਹੀ ਦਿੱਤਾ ਹੈ? ਗ੍ਰੰਥਕਾਰ ਜਿਹੜੇ ਹਨ, ਜਿਸ ਤਰੀਕੇ ਨਾਲ ਗਲ ਕਹਿਣੀ ਹੁੰਦੀ ਹੈ, ਉਹ, ਉਸ ਤਰੀਕੇ ਨਾਲ ਹੀ ਕਹਿੰਦੇ ਹਨ। ਇਕ ਤਾਂ ਪ੍ਰਸ਼ਨ ਕਰਕੇ ਕਹਿਣਾ ਬਣਦਾ ਹੈ, ਸੋ ਪ੍ਰਸ਼ਨ ਹੀ ਕਰਦੇ ਹਨ, ਇਕ ਸਹਿਜੇ ਹੀ ਕਹਿੰਦੇ ਜਾਂਦੇ ਹਨ। ਸੋ ਇਥੇ ਪ੍ਰਮੇਸ਼ਰ ਅੱਗੇ ਕਿਹੜੀ ਭੇਟ ਅਰਪਣ ਕਰਨੀ ਹੈ? ਇਕ ਤਾਂ ਇਹ ਪ੍ਰਸ਼ਨ ਕੀਤਾ, ਇਸ ਦਾ ਉਤਰ ਨਹੀ ਬਣਿਆ, ਮੁਖ ਤੋਂ ਕਿਹੜੇ ਬੋਲ ਬੋਲਣੇ? ਇਸ ਦਾ ਉਤਰ ਹੈ, ਦੂਸਰੇ ਉਤਰ ਕਿਥੋਂ ਆਉਣਗੇ? ਇਸ ਨੂੰ ਸਾਮਾਧਾਨ ਕਹਿੰਦੇ ਹਨ: ਮੁਖ ਤੋਂ ਕਿਹੜੇ ਬਚਨ ਬੋਲਣੇ? ਇਸ ਦਾ ਉਤਰ ਦਿੱਤਾ: ਜੋ ਸਿਮਰਨ ਸਤਿਨਾਮ ਦਾ ਕਰੇ। ਦੂਜਾ ਉਤਰ ਵੀ ਇਸ ਵਿਚੋਂ ਹੀ ਨਿਕਲੇਗਾ; ਜਿਥੇ ਕਿਹਾ ਹੈ: 'ਸਚੁ ਨਾਉ'। 'ਨਾਉ' ਦਾ 'ਨਾਮੁ' ਬਣਦਾ ਹੈ।'ਨਾਮ' ਦਾ ਅਰਥ 'ਨਾਮੈ':

'ਗੁਰ ਲਘੁ ਲਘੁ ਗੁਰ ਹੋਤ ਹੈ ਅਰਥ ਕਰਨ ਅਨੁਸਾਰ'।

ਇਥੇ ਮਕਾਰ ਲਘੁ ਤੋ ਦੀਰਘੁ ਲਘੁ ਹੈ।'ਨਾਮੈ' ਦਾ ਅਰਥ 'ਅਹੰਤਾ ਬਿਹੀਨ ਹੋਣਾ'। ਪ੍ਰਮੇਸ਼ਰ ਦੇ ਅੱਗੇ ਧਰਨ ਲਈ ਕਿਸੇ ਵਸਤੂ ਦੀ ਕੋਈ ਅਹਿਮੀਅਤ ਨਹੀ, ਸਭ ਪ੍ਰਮੇਸ਼ਰ ਦੀਆ ਦਿੱਤੀਆਂ ਦਾਤਾਂ ਹਨ। ਇਸ ਦੀ ਵਸਤੂ ਦੇਣ ਵਿੱਚ ਹੰਕਾਰ ਹੈ। ਜੋ ਕਹਿੰਦੇ ਹਨ ਕਿ ਮੈਂ ਫਲਾਣਾ ਹਾਂ, ਮੇਰਾ ਨਾਮ ਉਚਾ ਹੈ, ਸਾਰਿਆਂ ਵਿਚੋਂ ਮੈਂ ਵੱਡੀ ਹੈ, ਉਹੀ ਬਹੁਤ ਪਿਆਰੀ ਲਗਦੀ ਹੈ। ਜੋ ਸਭ ਤੋਂ ਜਿਆਦਾ ਪਿਆਰੀ ਚੀਜ਼ ਦਿੰਦਾਂ ਹੈ , ਉਸ ਨੂੰ ਫਲ ਵੀ ਜਿਆਦਾ ਮਿਲਦਾ ਹੈ। ਇਹ ਸਤਿਨਾਮ ਵਿਚ ਦੋ ਉਤਰ ਬਣੇ ਹਨ।

ਇਹਨਾਂ ਤਿੰਨਾਂ ਤੁਕਾਂ ਵਿੱਚ ਚਿੱਤ੍ਰਲੰਕਾਰ ਹੈ:

ਲੱਛਨ:- ਪ੍ਰਸ਼ਨ ਅਨੇਕ ਏਕ ਜਹਿਂ ਉੱਤ੍ਰ।
ਤਾਂਕੋ ਅਲੰਕਾਰ ਕਹਿਂ 'ਚਿੱਤ੍ਰ'।

ਪ੍ਰਸ਼ਨ ਤਾਂ ਦੋ ਨੇ, ਉਤਰ ਇਕ ਪਦ ਵਿੱਚ ਕਿਹਾ ਹੈ: ਸਚੁ ਨਾਮੁ। ਚਿਤ੍ਰ ਵਿੱਚ 'ਏਕਾਨੇਕੋਤ੍ਰ' ਅਲੰਕਾਰ ਹੁੰਦਾ ਹੈ, ਅਤੇ ਪ੍ਰਸੰਖਜਾਲੰਕਾਰ ਵੀ ਹੈ। ਇਹ ਪ੍ਰਸ਼ਨ ਪੁੱਛਣ ਤੇ ਕਿ ਦਰਬਾਰ ਦੇ ਦਰਸ਼ਨ ਅਤੇ ਪਿਆਰ ਕਿਵੇਂ ਮਿਲੇ? ਤਾਂ ਸਭ ਤੋਂ ਉਠਾ ਕੇ ਸੱਚ ਵਿੱਚ ਟਿਕਾ ਦਿੱਤਾ। ਇਸ ਰੀਤ ਨੂੰ ਪ੍ਰਸੰਖਜਾ ਕਹਿੰਦੇ ਹਨ।
ਪ੍ਰਸ਼ਨਾਂ ਦੇ ਉਤਰ ਵਿੱਚ ਉੱਤਮ ਰਸਤਾ ਦੱਸਦੇ ਹਨ:-

## ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥

**ਪਦ ਅਰਥ:- ਕਰਮੀ-ਚੰਗੇ ਕਰਮ,** good deeds। **ਆਵੈ-ਆਉਂਦਾ ਹੈ, ਮਿਲਦਾ ਹੈ,** comes, attain। **ਕਪੜਾ-ਸਰੀਰ ਦਾ ਜਾਮਾ,** the cloth of human body। **ਨਦਰੀ-ਪ੍ਰਮੇਸ਼ਵਰ ਦੀ ਕ੍ਰਿਪਾ ਨਾਲ, ਬਖਸ਼ਿਸ਼ ਦੁਆਰਾ,** with Almighty's grace। **ਮੋਖੁ-ਮੁਕਤੀ,** liberation। **ਦੁਆਰੁ-ਪ੍ਰਭੂ ਦਾ ਦਰ, ਮੁਕਤੀ ਦਾ ਦਰਵਾਜਾ,** the doorstep of Almighty or liberation।

ਜੋ ਸਰੀਰ ਨਾਲ ਮਿਲ ਕੇ ਪੁੰਨ ਪਾਪ ਦੀ ਇਛਾ ਕਰਨੀ ਹੈ, ਉਸ ਦਾ ਨਾਮ 'ਕਰਮ' ਹੈ। ਜੋ ਕਰਮ ਕਰਕੇ ਹੀ ਮੁਕਤੀ ਚਾਹੁੰਦੇ ਹਨ, ਉਹਨਾਂ ਨੂੰ ਗੁਰੂ ਜੀ ਕਹਿੰਦੇ ਹਨ, ਕਰਮਾਂ ਦਾ ਜੋ ਕਪੜਾ ਹੈ ਅਤੇ ਜੋ ਦੇਹਿ ਹੈ, ਉਹਨਾਂ ਨੂੰ ਕੀ ਮਿਲਦਾ ਹੈ? ਦੇਹਿ ਕਿਹੋ ਜਿਹੀ ਹੈ? ਜਿਸ ਦੇ ਨਾਲ ਜਨਮ ਮਰਨ ਹੁੰਦਾਂ ਹੈ। ਤਾਂ ਤੇ ਜੋ ਕਰਮ

ਹੈ, ਇਹ ਬੰਧਨ ਹੈ। ਸ਼ੁਭ ਕਰਮ ਸੋਨੇ ਦੀ ਬੇੜੀ ਹਨ ਤੇ ਅਸ਼ੁਭ ਕਰਮ ਲੋਹੇ ਦੀ ਬੇੜੀ ਦੀ ਨਿਆਂਈ ਹਨ; ਕੀ ਮੁਕਤੀ ਨਹੀ ਮਿਲਦੀ? ਛੁੱਟਦਾ ਹੁੰਦਾ, ਅੱਗੇ ਮੁਕਤੀ ਦਾ ਰਸਤਾ ਦਸਦੇ ਹਨ: 'ਨਦਰੀ ਮੋਖੁ ਦੋਆਰੁ' =ਅੰਮ੍ਰਿਤ ਵੇਲੇ ਜੇ ਸਤਿਨਾਮ ਦਾ ਸਿਮਰਨ ਕਰੀਏ ਤਾਂ ਨਦਰੀ ਭਾਵ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਮੁਕਤੀ ਦਾ ਦੁਆਰਾ ਮਿਲਦਾ ਹੈ। ਪ੍ਰਸ਼ਨ: ਮੋਖ ਹੀ ਕਹਿਣਾ ਸੀ ਤਾਂ ਇਥੇ ਹੀ ਅਰਥ ਬਣ ਜਾਣੇ ਸੀ 'ਦੁਆਰ ਕਹਿਣ ਦੀ ਕੀ ਜ਼ਰੂਰਤ ਸੀ? ਉੱਤਰ: 'ਮੋਖੁ ਦੁਆਰੁ' ਨਾਮ ਗਿਆਨ ਦਾ ਹੈ। ਭਾਵ ਅਰਥ ਇਸ ਤਰ੍ਹਾਂ ਹਨ, ਜਿਸ ਕਰਮ ਕਰਨ ਨਾਲ ਮੁਕਤੀ ਨਹੀ, ਭਗਤੀ ਨਾਲ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ। ਇਸ ਨਾਲ ਪਹਿਲਾਂ ਗਿਆਨ ਫੇਰ ਮੁਕਤੀ ਮਿਲਦੀ ਹੈ। 'ਮੋਖ ਦੁਆਰ' ਨਾਮ ਗਿਆਨ ਦਾ ਇਸ ਤਰ੍ਹਾਂ ਹੈ, ਜਿਵੇਂ ਕੋਈ ਅਪਨਾ ਘਰ ਭੁਲਿਆ ਹੋਵੇ ; ਫੇਰ ਉਸ ਘਰ ਨੂੰ ਪਾ ਕੇ ਉਸ ਵਿੱਚ ਪ੍ਰਵੇਸ਼ ਕਰ ਜਾਵੇ। ਜਦੋਂ ਤਕ ਦੁਆਰਾ ਨਹੀਂ ਪਾਉਂਦਾ , ਉਦੋਂ ਤਕ ਘਰ ਵਿੱਚ ਨਹੀ ਜਾਇਆ ਜਾਂਦਾ। ਇਸ ਤਰ੍ਹਾਂ ਜਦੋਂ ਪ੍ਰਮਾਤਮਾ ਦਾ ਗਿਆਨ ਹੋ ਗਿਆ ਉਦੋਂ ਮੁਕਤੀ ਪਾ ਲੈਂਦਾ ਹੈ। ਇਸ ਤਰ੍ਹਾਂ ਸਮਝੋ।

ਦੂਜੇ ਅਰਥ:- ਇਸ ਮਨੁੱਖ ਦਾ ਸ਼ੁਭ ਕਰਮ ਤੇ ਕਪੜਾ (ਮਾਨੁਖ ਦੇਹ), ਕਪੜਾ ਦਾ ਅਰਥ 'ਸਰੀਰ' ਨੂੰ ਜਹਿਤ ਲੱਛਣਾ ਨਾਲ, ਇਸ ਮਾਨੁਖਾ ਦੇਹੀ ਨੂੰ ਪਾ ਕੇ ਫੇਰ ਜੇ ਨਦਰ ਪ੍ਰਮੇਸ਼ਰ ਦੀ ਹੋਵੇ, ਕੀ ਕ੍ਰਿਪਾ ਦ੍ਰਿਸਟੀ ਹੋਵੇ, ਉਸ ਨਾਲ ਮੋਖ ਦੁਆਰ ਪ੍ਰਾਪਤ ਹੁੰਦਾ ਹੈ? ਇਸ ਅਰਥ ਵਿੱਚ ਮੋਖ ਦੁਆਰ ਨਾਮ ਸਤਿਸੰਗ ਦਾ ਹੈ। ਮੋਖ ਦੁਆਰ ਹੋਰ ਵੀ ਗਿਣੇ ਹਨ, ਪਰ ਸੁਤਿਸੰਗ ਮੋਖ ਦੁਆਰ ਸਭ ਤੋਂ ਵਿਸ਼ੇਸ਼ ਹੈ।

ਹੁਣ ਅੱਗੇ ਪਹਿਲੇ ਅਰਥ ਗਿਆਨ ਦੇ, ਉਸ ਦਾ ਸਰੂਪ ਦੱਸਦੇ ਹਨ, ਉੱਤਰ ਵਿੱਚ ਸਤਿਸੰਗਤ ਦਾ, ਉਸ ਨੂੰ ਮਿਲਣ ਦਾ ਫਲ ਦੱਸਦੇ ਹਨ:-

## ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

**ਪਦ ਅਰਥ:- ਏਵੈ-ਨਿਸਚੇ, ਇਸ ਤਰ੍ਹਾਂ,** like this। **ਜਾਣੀਐ-ਜਾਣੀਦਾ ਹੈ,** know it। **ਸਭੁ ਆਪੇ-** everything is Him ।**ਸਚਿਆਰੁ-ਸੱਚ ਦੀ ਪ੍ਰਾਪਤੀ, ਸੱਚਾ ਪ੍ਰਮਾਤਮਾ,** the truth।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ: 'ਏਵੈ' ਨਾਮ ਨਿਸਚੇ ਦਾ, ਨਿਸਚੈ ਕਰ ਕੇ ਜਾਣੀਦਾ ਹੈ। ਸਭ ਆਪੇ ਜੋ ਕੁਝ ਸੰਸਾਰ ਰੂਪ ਹੈ, ਸਭ ਵਿੱਚ ਪੂਰਨ ਆਪ ਨੂੰ ਹੀ ਜਾਣਦਾ ਹੈ। ਕਿਵੇਂ ਮਿਲਾਪ ਹੋਵੇ? ਜਦੋਂ ਸਚਿਆਰ : 'ਆਰ' ਨਾਮ ਪ੍ਰਾਪਤੀ ਦਾ ਹੈ। ਜਦ ਸਚ ਦੀ ਪ੍ਰਾਪਤੀ ਹੁੰਦੀ ਹੈ ਉਦੋਂ ਪਹਿਚਾਨ ਹੁੰਦੀ ਹੈ। ਇਤਜਰਥ।

ਇਹਨਾਂ ਦੋਹਾਂ ਤੁਕਾਂ ਵਿੱਚ ਅਨਿਗੁਨਾਲੰਕਾਰ ਹੈ।

ਲੱਛਨ:- ਗੁਨ ਤੈ ਗੁਨ ਰੁ ਦੋਖ ਤੈ ਦੋਖ।
ਬ੍ਰਧੈ ਸੁ 'ਅਨਗੁਨ' ਕਹੈਂ ਅਦੋਖ।

ਇਥੇ ਕਰਮ ਗੁਣ ਨਾਲ ਮਨੁਖਾ ਦੇਹ, ਮਨੁਖਾ ਦੇਹ ਗੁਨ ਨਾਲ ਸਤਿਸੰਗ ਗੁਣ। ਸਤਿਸੰਗ ਗੁਣ ਨਾਲ ਸੱਚ ਦੀ ਪ੍ਰਾਪਤੀ ਗੁਣ; ਤਾਂਤੇ ਅਨਿਗੁਨਾਲੰਕਾਰ। ਪੂਰਬ ਗੁਣਾਂ ਤੋਂ ਵਧ ਇਹ ਗੁਣ ਹੈ ਇਸ ਕਾਰਨ-ਮਾਲਾਲੰਕਾਰ ਹੈ।

ਲੱਛਨ:- ਕਾਰਨ ਕਾਜ ਪਰਪੰਚ ਜਹਾਂ।

'ਕਾਰਨਮਾਲਾ' ਲਖਿਯਤ ਤਹਾਂ।

ਕਰਮ ਕਰਨ ਨਾਲ ਮਨੁਖਾ ਦੇਹ, ਮਾਨੁਖਾ ਦੇਹ ਤੋਂ ਗਿਆਨ, ਗਿਆਨ ਤੋਂ ਮੁਕਤੀ। ਪਹਿਲੇ ਅਰਥ ਵਿੱਚ ਪ੍ਰਸੰਖਾਜਲੰਕਾਰ ਵੀ ਹੈ। ਕਰਮਾਂ ਤੋਂ ਵਰਜ਼ (ਹਟਾ) ਕੇ, ਮੁਕਤੀ ਗਿਆਨ ਵਿੱਚ ਦੱਸੀ ਹੈ। ਇਸ ਦੇ ਲਛਣ ਪਹਿਲਾਂ ਦੱਸ ਦਿੱਤੇ ਹਨ।

(ਪਉੜੀ ਪੰਜਵੀਂ)

ਇਸ ਪ੍ਰਕਾਰ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਸ੍ਰਵਣ ਕਰ ਕੇ ਮੁਮੋਖੀ ਫਿਰ ਪੁਛਦੇ ਹਨ। ਜਿਸ ਸੱਚ ਵਿੱਚ ਪ੍ਰਵਿਰਤ ਹੋਣ ਵਾਸਤੇ ਜਤਨ ਕਰਦੇ ਹਾਂ, ਉਹ ਸੱਚ ਜੋ ਪਾਰਬ੍ਰਹਮ ਹੈ, ਕਿਸ ਨੇ ਸਥਾਪਤ ਕੀਤਾ ਹੈ? ਉਤਪਤ ਕਿਸ ਨੇ ਕੀਤਾ ਹੈ? ਉਸ ਵੇਲੇ ਹੋਰ ਕਿਸ ਨੂੰ ਬਣਾਇਆ ਸੀ? ਇਹਨਾਂ ਪ੍ਰਸ਼ਨਾ ਦੇ ਹੁਣ ਅੱਗੇ ਉਤਰ ਦਿੰਦੇ ਹਨ।

## ਥਾਪਿਆ ਨ ਜਾਇ ਕੀਤਾ ਨ ਹੋਇ ॥

**ਪਦ ਅਰਥ:– ਥਾਪਿਆ–ਸਥਾਪਿਤ, ਬਣਾਇਆ,** appoint। **ਨ ਜਾਇ–ਨਹੀਂ ਜਾਂਦਾ,** cannot। **ਕੀਤਾ ਨਾ ਹੋਇ–ਬਣਾਇਆ ਨਹੀਂ ਬਣਦਾ, ਕਿਸੇ ਦੇ ਕੀਤੇ ਯਤਨਾ ਸਦਕਾ ਨਹੀਂ ਬਣਦਾ,** made, created। **ਨ ਹੋਇ–**impossible।

ਹੇ ਸਿੱਖ! ਜਿਸ ਪਾਰਬ੍ਰਹਮ ਵਿੱਚ ਤੁਸੀ ਲਿਵਲੀਨ ਹੋਣਾ ਹੈ, ਉਸ ਨੂੰ ਕਿਸੇ ਨੇ ਸਥਾਪਤ ਨਹੀ ਕੀਤਾ। ਇਸ ਦਾ ਅਰਥ ਉਸ ਤੋਂ ਪਹਿਲਾਂ ਹੋਰ ਕੋਈ ਨਹੀ। ਇਸ ਪਦ ਨੂੰ ਭੂਤ ਕਾਲ ਸਮਝੋ। 'ਨ ਜਾਇ'ਅੱਗੇ ਵੀ ਨਹੀ ਹੋ ਸਕਦਾ। ਨਕਾਰ 'ਥਾਪਿਆ' ਪਦੁ ਤੇ 'ਜਾਇ' ਪਦੁ ਦੋਨਾਂ ਨੂੰ ਦੇਹਲੀ ਦੀਪਕ ਦੀ ਨਿਆਂਈ ਹੈ। 'ਨ ਜਾਇ' ਭਵਿਖਤ ਜਾਣੋ। ਹੁਣ ਵਰਤਮਾਨ (ਆਉਣ ਵਾਲਾ ਸਮਾਂ) ਕਹਿੰਦੇ ਹਨ: 'ਕੀਤਾ ਨ ਹੋਇ'=ਹੁਣ ਕੋਈ ਕਰ ਨੀ ਸਕਦਾ। ਤਿੰਨਾਂ ਕਾਲਾਂ ਵਿੱਚ ਇਕ ਰਸ ਰਹਿੰਦਾ ਹੈ।

## ਆਪੇ ਆਪਿ ਨਿਰੰਜਨੁ ਸੋਇ ॥

**ਪਦ ਅਰਥ:– ਆਪੇ ਆਪਿ–ਆਪ ਹੀ ਆਪ, ਪ੍ਰਭੂ ਆਪਣੇ ਆਪ ਸਦਕਾ ਹੈ,** independent। **ਨਿਰੰਜਨੁ–ਮਾਇਆ ਤੋਂ ਰਹਿਤ,** free from Maya (worldly delusion)। **ਸੋਇ–ਉਹ ਪ੍ਰਮਾਤਮਾ,** is Almighty।

ਆਪ ਹੀ ਆਪ ਹੈ। ਸੁਤਹ ਸਿਧ ਹੈ। ਉਸ ਤੋਂ ਵੱਡਾ ਤਾਂ ਕੀ ਉਸ ਦੇ ਬਰਾਬਰ ਦਾ ਵੀ ਦੂਜਾ ਕੋਈ ਨਹੀ। 'ਨਿਰੰਜਨ' ਭਾਵ ਮਾਇਆ ਤੋਂ ਰਹਿਤ ਹੈ। ਅਜੰਨ ਜੋ ਦ੍ਰਿਸ਼ਟਮਾਨ ਪਦਾਰਥ ਹਨ, ਸਭ ਨਾਸ਼ਵੰਤ ਹਨ। ਪ੍ਰਮਾਤਮਾ ਅ–ਜਨਮ ਹੈ, ਅਬਿਨਾਸੀ ਹੈ। 'ਸੋਇ' ਭੂਤ ਦਾ ਲਖਾਇਕ ਹੈ ਪਿੱਛੇ ਜੋ ਵਰਨਣ ਕਰ ਆਏ ਹਨ। ਹੇ ਸਿੱਖ ਇਹ ਜੋ ਜਗਤ ਨਾਨੱਤ੍ਵ ਤੂੰ ਦੇਖਦਾ ਹੈ, ਉਹ ਸਮੁੰਦਰ ਦੀਆਂ ਲਹਿਰਾਂ ਵਾਂਗ ਸਮਝ। ਕੀ ? ਆਪ ਹੀ ਆਪ ਹੈ, ਜਲ ਹੀ ਜਲ ਹੈ, ਤਰੰਗਾਂ ਇਸ ਵਿੱਚ ਕਾਲਪਨਿਕ ਹਨ, ਅਸਲ ਵਿੱਚ ਜਲ ਜਲ ਹੀ ਹੈ, ਜਲ ਤੋਂ ਵਖਰਾ ਕੁਝ ਨਹੀ। ਜਿਸ ਤਰ੍ਹਾਂ ਗਹਿਣਿਆਂ ਵਿੱਚ ਸੋਨੇ ਤੋਂ ਬਿਨਾਂ ਕੁਝ ਨਹੀ। ਇਹ ਜੋ ਦਵੈਤ ਦੇਖਦੇ

ਹਾਂ ਕਾਲਖ ਕਦੇ ਵੀ ਨਹੀ ਹੋਇਆ, ਨਾ ਹੋਵੇਗਾ, ਨਾ ਹੁਣ ਹੈ, ਤਿੰਨਾ ਕਾਲਾ ਵਿੱਚ ਨਿਰੰਜਨ ਹੈ। ਇਤਜਰਥ।

ਇਸ ਦੋ ਤੁਕਾ ਵਿੱਚ ਕਾਬਜਲਿੰਗ ਅਲੰਕਾਰ ਹੈ।

'ਥਾਪਿਆ ਨ ਜਾਇ ਕੀਤਾ ਨ ਹੋਇ' ਇਹ ਅਰਥ ਹੈ। 'ਆਪੇ ਆਪਿ ਨਿਰੰਜਨੁ' ਇਸ ਪਦ ਨੂੰ ਸਪਸਟ ਕੀਤਾ ਹੈ। ਭਾਵ ਤਿਨਾਂ ਕਾਲਾਂ (ਸਮਿਆਂ) ਦੀ ਗੱਲ ਕਰਨ ਨਾਲ ਭਾਵ ਅਲੰਕਾਰ। ਪਿਛਲੇ ਅਰਥਾਂ ਵਿੱਚ ਉਸਤਤ ਵਾਚਕ ਧਰਮ ਲੁਪਤਾ ਹੈ। 'ਜਲ' ਉਪਮਾ 'ਨਿਰੰਜਨ' ਉਪਮੇਯ, ਇਹ ਵਾਚਕ ਹੈ। ਤਰੰਗ ਧਰਮ ਨਹੀ। ਇਹਨਾਂ ਤੁਕਾਂ ਦੇ ਅਰਥ ਤਾਂ ਇਹ ਹਨ, ਕਿ ਅਕਾਲ ਪੁਰਖ ਅਜਨਮਾ ਅਤੇ ਅਬਿਨਾਸੀ ਹੈ। ਹੇ ਸਿੱਖ ਤੂੰ ਸੱਚ ਨੂੰ ਮਿਲਕੇ ਸੱਚ ਹੋ ਜਾਵੇਗਾ, ਜਨਮ, ਮਰਨ ਤੋਂ ਬਚ ਜਾਵੇਂਗਾ। ਇਸ ਉੱਚੇ ਪਦ ਨੂੰ ਸੁਣ ਕੇ ਸਿੱਖ ਅਨੰਦਿਤ ਹੋਏ।

ਬਜਗ ਦੇ ਲਛਣ- ਬਜਕਤਿ ਕਰਨੈ ਜੋਗ ਉਹ ਬਜੰਗ, ਭਾਵ ਸ਼ਬਦਾਰਥ ਦੇ ਬਹੁਤੇ ਅਰਥ ਉਹ ਬਜੰਗ। ਧੁਨਿ ਦੇ ਲਛਣ- ਉਹੀ ਜੋ ਬਜੰਗ ਹੈ ਚਮਤਕਾਰ ਵਿੱਚ ਮਿਲਿਆ ਹੋਵੇ ਉਹ ਧੁਨਿ ਹੋ ਜਾਂਦਾ ਹੈ। ਜਿਸ ਬਜੰਗ ਵਿੱਚ ਚਮਤਕਾਰ ਨਹੀ ਉਹ ਬਜੰਗ ਹੀ ਰਹਿੰਦਾ ਹੈ।

ਇਸ ਤਰ੍ਹਾਂ ਦੇ ਉਚੇ ਪਦ ਨੂੰ ਸ੍ਰਵਨ ਕਰ ਕੇ ਸਿੱਖ ਨੇ ਅਨੰਦ ਅਤੇ ਸੱਚ ਦੀ ਪ੍ਰਾਪਤੀ ਕੀਤੀ। ਹੁਣ ਮਨ ਵਿੱਚ ਪ੍ਰਭੂ ਮਿਲਣ ਦਾ ਉਪਾਇ ਪੁਛਣ ਦੀ ਲਾਲਸਾ ਹੋਈ।ਇਸ ਉਪਰ ਗੁਰੁ ਜੀ ਉਪਦੇਸ਼ ਕਰਦੇ ਹਨ:-

## ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

ਪਦ ਅਰਥ:- ਜਿਨਿ-ਜਿਹਨਾਂ ਨੇ। ਸੇਵਿਆ-ਅਰਾਧਿਆ, ਸੇਵਾ ਕੀਤੀ। ਤਿਨਿ-ਉਹਨਾਂ ਨੇ। ਮਾਨੁ-ਗਿਆਨ, ਆਦਰ, ਵਡਿਆਈ।

ਜਿਸ ਨੇ ਸੇਵਾ ਕੀਤੀ ਉਸ ਨੇ ਮਾਣ ਪਾਇਆ ਹੈ। 'ਮਾਣ' ਨਾਮ ਗਿਆਨ ਨੂੰ ਬਿਆਕਰਨ ਰੀਤੀ ਅਨੁਸਾਰ ਹੈ। ਜਿਨ੍ਹਾਂ ਨੇ ਸੇਵਾ ਕੀਤੀ ਸਤਿਗੁਰਾਂ ਦੀ, ਪ੍ਰਮੇਸਰ ਦੀ, ਉਹਨਾਂ ਨੂੰ ਗਿਆਨ ਪ੍ਰਾਪਤ ਹੋਇਆ ਹੈ। ਬ੍ਰਹਮ ਗਿਆਨ ਨੂੰ ਪਾ ਕੇ ਬ੍ਰਹਮ ਵਿੱਚ ਲੀਨ ਹੋਏ ਹਨ। ਜੇ ਸਿੱਖ ਸੇਵਾ ਦੀ ਰੀਤ ਪੁਛੇ ਤਾਂ ਗੁਰੁ ਜੀ ਕਹਿੰਦੇ ਹਨ:

## ਨਾਨਕ ਗਾਵੀਐ ਗੁਣੀ ਨਿਧਾਨੁ ॥

**ਪਦ ਅਰਥ:- ਗਾਵੀਐ-ਉਸ ਪ੍ਰਭੂ ਦੀ ਸਿਫਤ ਸਲਾਹ ਨੂੰ ਗਾਈਏ,** praises of Almighty। **ਗੁਣੀ ਨਿਧਾਨੁ-ਗੁਣਾਂ ਦੇ ਖਜ਼ਾਨੇ ਨੂੰ,** the treasure of all virtues।

ਗੁਰੂ ਜੀ ਕਹਿੰਦੇ ਹਨ। 'ਗੁਣੀ' ਦੇ ਅਰਥ ਗੁਣਵਾਨ ਹੈ।'ਨਿਧਾਨ' ਦਾ ਅਰਥ ਜੋ 'ਨਿਧਿ' ਹੈਂ ਸਰਬ, ਇਹਨਾਂ 'ਅਯਨ' ਘਰ ਹੈ। ਅਥਵਾ ਜੋ ਗੁਣ ਹੈ, ਉਹੀ ਨਿਧਿ ਹੋਈ, ਇਹਨਾਂ ਸਭਨਾਂ ਦਾ ਘਰ ਪ੍ਰਮੇਸ਼ਰ, ਸਤਿਗੁਰ ਹੈ। ਉਸ ਪ੍ਰਮਾਤਮਾ ਦੇ ਸਦਾ ਹੀ ਗੁਣ ਗਾਉਂਦੇ ਰਹੋ। ਇਸ ਨਾਲ ਅੰਤਹਕਰਨ ਸ਼ੁਧ ਹੁੰਦਾ ਹੈ ਤੇ ਗਿਆਨ ਸੁਖੈਨ ਹੀ ਹੋ ਜਾਂਦਾ ਹੈ।ਇਤਜਰਥ।

ਇਹਨਾਂ ਦੋ ਤੁਕਾਂ ਵਿੱਚ ਹੇਤਾਲੰਕਾਰ।

ਲੱਛਨ:- ਕਾਰਜ ਕਾਰਜ ਹੋਇ ਇਕ ਥਾਇ।
ਅਲੰਕਾਰ ਸੋ 'ਹੇਤ' ਬਤਾਇ।

ਇਥੇ ਸੇਵਨ ਕਾਰਜ, ਗਿਆਨ ਹੋਣਾ ਕਾਰਜ, ਇਸ ਕਰਕੇ ਹੇਤਾਲੰਕਾਰ।

ਇਹਨਾਂ ਦੋ ਤੁਕਾਂ ਵਿੱਚ ਉਪਾਸਨਾਂ ਕਹਿਕੇ ਅੱਗੇ ਸ੍ਰਵਨ, ਮਨਨ, ਨਿਧਿਆਸਨ, ਬਿਸਥਾਰ ਨਾਲ ਕਹਿੰਦੇ ਹਨ।

## ਗਾਵੀਐ ਸੁਣੀਐ ਮਨਿ ਰਖੀਐ ਭਾਉ ॥

**ਪਦ ਅਰਥ:- ਗਾਵੀਐ-ਪ੍ਰਭੂ ਦੀ ਸਿਫਤ ਦਾ ਗਾਇਨ,** singing of Almighty's praises। **ਸੁਣੀਐ-ਪ੍ਰਭੂ ਦੀ ਸਿਫਤ ਨੂੰ ਸੁਣਨਾ,** listening to Almighty's praises। **ਮਨਿ-ਮਨ ਵਿੱਚ, ਮੰਨ ਕੇ,** in mind। **ਰਖੀਐ ਭਾਉ-ਪ੍ਰੇਮ ਨਾਲ ਵਿਚਾਰੇ, ਪਿਆਰ ਰੱਖ ਕੇ,** contemplate it with love।

ਗਾਵੀਐ, ਪ੍ਰਮੇਸਰ ਦੇ ਗੁਣ ਗਾਉਦਿਆਂ, ਸਿਮਰਨ ਕਰਦਿਆਂ, ਜਦ ਉਪਾਸਨਾ ਪ੍ਰਪੱਕ ਹੁੰਦੀ ਹੈ, ਇਸ ਦੇ ਪਿੱਛੋਂ ਪ੍ਰਮਾਤਮਾ ਬ੍ਰਹਮ ਜੋ (ਸ਼ਰੋਤਬਜ) ਸੁਣਨ ਯੋਗ ਹੈ, ਉਸ ਨੂੰ ਸੁਣਨਾ ਕਰੋ। ਸਤਿਗੁਰ ਜੋ ਸ਼ਰੋਤ੍ਰੀ ਬ੍ਰਹਮਨੇਸ਼ਟੀ ਤੇ ਤਤੂੰਮਸੀ ਆਦਿ ਜਿਹੇ ਮਹਾਂਵਾਕ ਜਿਨਾਂ ਦਾ ਨਿਰਣਾ ਕੀਤਾ ਹੈ। ਹੁਣ ਅਰਥ ਮੰਨਣ ਦੇ ਹਨ। ਮਨਤੱਬਜ ਬ੍ਰਹਮ ਨੂੰ ਮੰਨਣ ਕਰੇ।'ਰਖੀਐ ਭਾਉ' ਇਸ ਉਪਦੇਸ਼ ਵਿੱਚ ਜੋ ਦੋ ਅਰਥ ਹਨ ਪ੍ਰੇਮ ਨਾਲ ਵੀਚਾਰੇ। ਨਿਧਜਾਸ ਤੱਬਜ ਬ੍ਰਹਮ ਦਾ ਨਿਧਿਆਸਨ ਕਰੇ। ਇਸ ਕਰਕੇ ਅੱਗੇ ਸਾਖਜਾਤਕਾਰ ਦੱਸਦੇ ਹਨ:

## ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

**ਪਦ ਅਰਥ:- ਦੁਖੁ-**sadness, pain।**ਪਰਹਰਿ-ਨਵਿਰਤ, ਦੂਰ ਕਰਕੇ,** vanished, dissipate। **ਸੁਖੁ-**happiness।**ਘਰਿ-ਹਿਰਦਾ ਰੂਪ ਘਰ,** house (a metaphore for heart)। **ਲੈ ਜਾਇ-ਲੈ ਜਾਂਦਾ ਹੈ,** brings।

ਦੁਖ ਜੋ ਤਨ ਦੀ ਮਮਤਾ ਹੈ, ਉਸ ਨੂੰ 'ਪਰਹਰਿ' ਭਾਵ ਨਵਿਰਤ ਕਰ ਕੇ, ਸੁਖ ਜੋ ਅਨੰਦ ਹੈ ਉਸ ਦਾ ਜੋ ਘਰਿ ਅਸਥਾਨ ਕਿਹੜਾ ਹੈ? ਬ੍ਰਹਮ, ਉਸ ਵਿੱਚ ਲੀਨ ਹੈ। ਉਪਾਸ਼ਨਾ ਵਿੱਚ ਤਿੰਨ ਪਦ ਸਨ, ਧਿਆਨ ਧਰਨ ਵਾਲਾ ਧਿਆਨ ਛੱਡ ਕੇ ਧਿਆਨ ਰੂਪ ਬਣ ਜਾਵੇ। ਗਿਆਤਾ ਗਿਆਨ ਨੂੰ ਛੱਡ ਕੇ ਗਿਆਨ ਰੂਪ ਹੋ ਜਾਵੇ। ਇਤਜਰਥ।
ਇਹਨਾਂ ਦੋਵਾਂ ਤੁਕਾਂ ਵਿੱਚ ਕਾਰਨ ਮਾਲਾਲੰਕਾਰ ਹੈ।

ਲੱਛਨ:– ਕਾਰਜ ਕਾਜ ਪਰੰਪਰ ਜਹਾਂ।
'ਕਾਰਨਮਾਲਾ' ਭੂਖਨ ਤਹਾਂ।

ਸ੍ਰਵਨ ਕਾਰਨ ਮੰਨਣਾ ਦਾ, ਮੰਨਣ ਕਾਰਨ ਨਿਧਿਆਸਨ ਦਾ, ਨਿਧਿਆਸਨ ਕਾਰਣ ਪ੍ਰਤੱਖ ਦਰਸ਼ਨ ਦਾ, ਇਹ ਸਭ ਕਾਰਨ ਸਮਝਣੇ ਜਰੂਰੀ ਹਨ। ਤਾਂਤੇ ਕਾਰਨਮਾਲਾ।

ਹੁਣ ਅੱਗੇ ਸਭ ਦਾ ਮੂਲ ਸ੍ਰੋਤ੍ਰੀ ਬ੍ਰਹਮਨੇਸ਼ਟੀ ਜੋ ਸਤਿਗੁਰ ਹੈ ਉਹਨਾਂ ਦੀ ਮਹਿਮਾ ਦੱਸਦੇ ਹਨ। ਇਹ ਦੱਸ ਕੇ ਫਿਰ ਸ੍ਰਵਨ, ਮੰਨਣ ਆਦਿ ਆਵੇਗਾ।

## ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥

**ਪਦ ਅਰਥ:– ਗੁਰਮੁਖਿ–ਗੁਰਾਂ ਦੇ ਮੁਖ ਤੋਂ ਸੁਣਿਆ,** hearing from Guru Ji। **ਨਾਦੰ–ਸ਼ਬਦ, ਨਾਦ,** word। **ਵੇਦੰ–ਸਮਝਿਆ, ਗਿਆਨ,** contemplate, knowledge। **ਸਮਾਈ–ਸਮਾਇਆ, ਮਿਲਆ ਹੈ,** attained।

'ਗੁਰਮੁਖਿ ਨਾਦੰ' ਗੁਰਾਂ ਦੇ ਮੁਖ ਤੋਂ ਸੁਣਿਆ ਨਾਦ, 'ਨਾਦ' ਨਾਮ ਸ਼ਬਦ ਦਾ, ਸ਼ਬਦ ਨਾਮ ਆਤਮ ਉਪਦੇਸ਼ ਦਾ। 'ਗੁਰਮੁਖਿ ਵੇਦੰ' ਗੁਰੂ ਦੇ ਮੁਖ ਤੋ ਸੁਨ ਕੇ ਸਮਝਿਆ ਅਤੇ ਗਾਉਣ ਲੱਗੇ। ਕਿਉ? ਹੋਰ ਕਿਸੇ ਸਾਧਨ ਨਾਲ ਆਵਾਗਵਨ ਨਹੀ ਮਿਟਦਾ, ਇਸ ਨਾਲ ਮੁਕਤੀ ਹੋਵੇਗੀ। ਇਸ ਪ੍ਰੇਮ ਨਾਲ ਸਾਰਿਆ ਦਾ ਸ਼੍ਰੋਮਣੀ ਗੁਰੂ ਨੂੰ ਹੀ ਸਮਝੇ। ਵੇਦੰ ਦਾ ਮਤਲਬ ਵੇਤੰ, ਵੇਤੰ ਦਾ ਅਰਥ ਜਾਨਨਹਾਰੇ; ਪ੍ਰਮਾਣ–ਬ੍ਰਹਮਾਵਿਤ ਬ੍ਰਹਮੈਵ ਭਵਤਿ। ਕੀ ਜਾਣਿਆ? 'ਗੁਰਮੁਖਿ ਰਹਿਆ ਸਮਾਈ'। ਗੁਰੂ ਨਾਮ ਬ੍ਰਹਮ ਦਾ ਹੈ।'ਗੁ' ਅਰਥ ਅੰਧੇਰਾ ਜੋ ਜੜ੍ਹ ਰੂਪ ਅਤੇ 'ਰੁ' ਨਾਮ ਪ੍ਰਕਾਸ਼ ਚੇਤਨ ਦਾ ਹੈ। ਜੋ ਜੜ੍ਹ ਅੰਤਹ–ਕਰਨ ਤੋ ਪਹਿਲਾ ਉਸ ਨੂੰ ਚੇਤਨ ਕਰੇ ਉਹ ਗੁਰੂ।'ਮੁਖਿ' ਕੀ ਹੈ। ਪ੍ਰਧਾਨ ਸਮਝੋ। ਕਿਵੇਂ ਪ੍ਰਧਾਨ ਸਮਝਣਾ? ਰਹਿਆ ਸਮਾਈ।'ਸਮਾਈ' ਨਾਮੁ ਮਿਲਣ ਦਾ ਹੈ। ਸਾਰਿਆ ਵਿੱਚ ਮਿਲਿਆ ਹੋਇਆ ਹੈ। ਉਸ ਤੋਂ ਬਿਨਾਂ ਕੋਈ ਥਾਂ ਨਹੀ ਹੈ, ਜਿਵੇਂ ਅਕਾਸ਼ ਤੋਂ ਬਿਨਾਂ ਕੋਈ ਥਾਂ ਨਹੀ ਹੈ, ਇਸ ਤਰ੍ਹਾ ਸਾਰਿਆ ਵਿੱਚ ਮਿਲਿਆ ਹੈ।ਇਤਯਰਥ।

ਇਸ ਤੁਕ ਵਿੱਚ ਯਮਕਾਲੰਕਾਰ ਹੈ।

ਲੱਛਨ:– ਇਕ ਪਦ ਬਾਰਿ ਅਨੇਕ ਜਿ ਆਵੈ।
ਅਰਥਹਿ ਭਿੰਨ ਭਿੰਨ ਪ੍ਰਗਟਾਵੈ।
ਸੋ 'ਯਮਕਾਲੰਕਾਰ' ਬਖਾਨੈਂ ॥
ਕਵਿ ਸੰਤੋਖ ਸਿੰਘ ਗੁਣੀ ਪ੍ਰਮਾਨੈਂ॥

ਇਹ ਗੁਰਮੁਖਿ ਸਬਦ ਅਨੇਕਾ ਵਾਰੀ ਆਇਆ ਹੈ। ਅਰਥ ਵੱਖਰ–ਵੱਖਰੇ ਹਨ, ਇਸ ਕਰਕੇ ਯਮਕ ਹੈ। ਸ਼੍ਰੋਤ੍ਰੀ, ਬ੍ਰਹਮਨੇਸ਼ਟੀ ਜੋ ਗੁਰੂ ਹੈ ਉਹਨਾਂ ਦੀ ਕ੍ਰਿਪਾ ਨਾਲ ਹੀ ਸੰਪੂਰਨ ਵਾਰਤਾ ਹੁੰਦੀ ਹੈ। ਇਸ ਤੁਕ ਵਿੱਚ ਗੁਰਾਂ ਦੇ ਕਰਤੱਬ ਦੱਸੇ ਹਨ। ਹੁਣ ਅੱਗੇ ਗੁਰਾਂ ਦੀ ਮਹਿਮਾਂ ਜੋ ਅਨੂਪ ਹੈ ਦੱਸਦੇ ਹਨ। ਜੇ ਕੋਈ ਉਹਨਾਂ ਦੇ ਬਰਾਬਰ ਹੋਵੇ ਤਾਂ ਉਸ ਦੀ ਉਪਮਾ ਕਰੀਏ, ਭਾਵ ਉਹਨਾਂ ਵਰਗਾਂ ਕੋਈ ਨਹੀ। ਜਗਤ ਵਿੱਚ ਤਿੰਨ ਸ਼ਕਤੀਆ ਵੱਡੀਆਂ ਹਨ ਹੁਣ ਉਹਨਾਂ ਦਾ ਜਿਕਰ ਹੈ।

## ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥

**ਪਦ ਅਰਥ:- ਈਸਰੁ–ਸ਼ਿਵ, ਵਿਕਾਰਾ ਦਾ ਨਾਸ਼ ਕਰਨ ਵਾਲਾ,** Lord Shiva, the destroyer of vices। **ਗੋਰਖੁ–ਵਿਸ਼ਨੂੰ, ਧਰਮ ਪਾਲਣਾ ਕਰਨ ਵਾਲਾ,** Lord Vishnu, the protector of faith। **ਬਰਮਾ–ਬ੍ਰਹਮਾ,** Lord Brahma। **ਪਾਰਬਤੀ ਮਾਈ–ਮਾਈ ਪਾਰਬਤੀ, ਸ਼ਿਵ ਦੀ ਪਤਨੀ,** Goddess Parvati (Shiva's wife)।

ਗੁਰੁ ਈਸਰੁ ਹੈਂ, ਕੀ ਹੈ? ਸ਼ਿਵ ਜਿਸ ਤਰਾਂ ਹੈ। ਸ਼ਿਵਜੀ ਦਾ ਧਰਮ 'ਸੰਘਾਰ' ਕਰਨਾ ਹੈ। ਇਸ ਤਰਾਂ ਗੁਰੂ ਜੀ ਸਿੱਖ ਦੇ ਬਿਕਾਰ ਨਾਸ਼ ਕਰ ਦਿੰਦਾਂ ਹੈ, ਇਹ ਸਮਤਾ ਹੈ।'ਗੁਰੁ ਗੋਰਖੁ' ਕੀ ਹੈ? ਵਿਸ਼ਨੂੰ ਜਿਸ ਤਰਾਂ ਹੈ। ਵਿਸ਼ਨੂੰ ਦਾ ਧਰਮ ਪਾਲਨਾ ਕਰਨਾਂ ਹੈ, ਜਦੋਂ ਸਿੱਖ ਦੇ ਪਾਪ ਦੂਰ ਹੋਏ, ਲੋਭ ਨਸ਼ਟ ਹੋਇਆ, ਤਦੋਂ ਸੰਤੋਖ ਆਉਦਾਂ ਹੈ। ਜਦੋਂ ਹੰਕਾਰ ਗਿਆ, ਤਦੋ ਗਰੀਬੀ ਆਈ। ਕਾਮ ਨਾਸ਼ ਹੋਇਆ ਬ੍ਰਹਮਚਰਜ ਆ ਗਿਆ। ਜਦੋਂ ਸਭ ਬਿਕਾਰ ਨਾਸ ਹੋਏ ਤਾਂ ਸੁਤੇ ਹੀ ਸ਼ੁਭ ਗੁਣ ਆ ਗਏ। ਬਿਬੇਕ ਅਤੇ ਜੋ ਆਦਿ ਗੁਣ ਹਨ ਇਹਨਾਂ ਨੂੰ ਸਤਿਗੁਰੂ ਪਾਲਦਾਂ ਹੈ। ਕੀ ਬਧਾਵਤ ਹੈ? ਇਹ ਬਿਸ਼ਨੂੰ ਦੀ ਸਮਾਨਤਾ ਹੈ। ਵਾ ਗੋਰਖ ਨਾਮ ਦੀ ਸਮਾਨਤਾ, ਸਤਿਗੁਰੂ ਵੀ ਗੋਰਖ, ਬਿਸ਼ਨੂੰ ਵੀ ਗੋਰਖ ਹੈ। 'ਗੋ' ਨਾਮ ਇੰਦਰੀਆਂ ਦਾ, ਉਹਨਾਂ ਨੂੰ ਬਿਕਾਰਾਂ ਤੋਂ ਬਚਾਵੇ, ਸੋ ਗੋਰਖ ਹੈ। ਬਿਸ਼ਨੂੰ ਜੀ ਇਹੋ ਜਿਹੇ ਹਨ। 'ਗੋ' ਨਾਮ ਪ੍ਰਿਥਮੀ ਦਾ ਹੈ। ਦੈਂਤ ਦੇ ਉਪਦ੍ਰ ਤੋਂ ਬਚਾਉਦਾ ਹੈ, ਸੋ ਗੋਰਖ ਹੈ। ਇਸ ਅਰਥ ਵਿੱਚ ਨਾਮ ਦੀ ਸਮਾਨਤਾਂ ਹੈ। ਗੁਰੂ ਬ੍ਰਹਮਾਂ ਦੇ ਸਮਾਨ ਹੈ। ਜਿਸ ਰੀਤ ਨਾਲ ਬ੍ਰਹਮਾਂ ਜਗਤ ਦੀ ਉਤਪਤੀ ਕਰਦਾ ਹੈ, ਉਸ ਤਰ੍ਹਾਂ ਗੁਰੂ ਸਿੱਖ ਦੇ ਹਿਰਦੇ ਵਿੱਚ ਗਿਆਨ ਉਤਪਤ ਕਰਦਾ ਹੈ, ਇਹ ਸਮਤਾ ਹੈ। ਪ੍ਰਸਨ ਕਹਿਣ ਵਿੱਚ ਬ੍ਰਹਮਾ, ਵਿਸ਼ਨੂੰ, ਸ਼ਿਵ ਆਉਦਾ ਹੈ, ਇਥੇ ਉਲਟ ਫੇਰ ਕਿਉ ਕੀਤਾ ਹੈ? ਉਤਰ: ਗੁਰਾਂ ਦੇ ਗੁਣ ਅੱਗੇ ਪਿਛੇ ਦੇ ਹਨ , ਉਸ ਗੁਣਾਂ ਦੇ ਅਨੁਸਾਰ ਬਹੁਤ ਉਪਮਾ ਕ੍ਰਮ ਨਾਲ ਕਹੀ ਹੈ। ਗੁਰਾਂ ਦੇ ਗੁਣ ਇਹ ਹਨ: ਜੋ ਸਿੱਖਾਂ ਦੇ ਬਿਕਾਰ ਨਾਸ਼ ਕਰਦਾ ਹੈ, ਇਹ ਪਹਿਲਾ ਗੁਣ ; ਇਸ ਕਰਕੇ ਸੰਘਾਰਕ ਜੋ ਸਿਵਜੀ ਦੀ ਉਪਮਾ ਵਰਣਨ ਕਰੇ। ਫਿਰ ਬਿਬੇਕ ਆਦਿ ਗੁਣਾ ਦੀ ਪਾਲਣਾ ਕਰਨ ਕਰਕੇ ਵਿਸ਼ਨੂੰ ਦੀ ਉਪਮਾ ਦੱਸੀ ਹੈ। ਗਿਆਨ ਦੀ ਉਤਪਤੀ ਇਹਨਾਂ ਦੋਨਾਂ ਤੇ ਬਾਅਦ ਕੀਤੀ ਹੈ, ਇਸ ਕਰਕੇ ਪਿਛੇ ਬ੍ਰਹਮਾਂ ਦੀ ਉਪਮਾ ਦਿੰਦੇ ਹਨ। ਇਸ ਰੀਤ 'ਬਯਤਯ' ਵਿੱਚ ਨਾ ਕਹਿੰਦੇ ਤਾਂ 'ਉਪਮਾਂਲੰਕਾਰ' ਵਿਗੜ ਜਾਣਾ ਸੀ, ਉਪਮੇਯ ਬਯਤਯ ਹੋ ਜਾਣਾ ਸੀ। ਦੇਵਣ ਨੂੰ'ਬਯਤਯ' ਕਹਿਣਾ ਦੋਖ ਜਗਤ ਦੀ ਵਾਰਤਾ ਦਾ ਹੈ, ਉਤਪਤੀ, ਪਾਲਣ, ਸੰਘਾਰ ਕਰਨਾ ਅਤੇ ਉਪਮਾ ਵਿੱਚ ਉਪਮੇਯ ਕਹਿਣਾ ਹੀ ਬਣਦਾ ਹੈ। ਗੁਰੂ ਜੋ ਉਪਮੇਯ ਹੈ ਉਹਨਾਂ ਦੇ ਸਾਧਾਰਨ ਧਰਮ ਦੇ ਅਨੁਸਾਰ ਉਪਮਾ ਮਿਲਾ ਕੇ ਕੀਤੀ ਹੈ। ਹੁਣ ਯਥਾ ਕ੍ਰਮ ਇਹਨਾਂ ਦੀ ਇਸਤ੍ਰੀਆਂ ਹਨ ਉਹਨਾਂ ਜ਼ਿਕਰ ਕਰਦੇ ਹਨ। ਪਹਿਲਾਂ ਸ਼ਿਵ ਦੀ ਇਸਤ੍ਰੀ ਪਾਰਵਤੀ ਦੀ ਗੱਲ ਹੈ, ਸ੍ਰੀ ਚੰਡਿਕਾ ਰੂਪ ਧਾਰ ਕੇ ਦੈਂਤ ਨੂੰ ਮਾਰ ਦੀ ਹੈ, ਸੁਰਿਆਂ ਨੂੰ ਸਥਾਪਤ ਕਰਦੀ ਹੈ। ਇਸ ਤਰ੍ਹਾਂ ਸਤਿਗੁਰ ਦੈਤਾਂ ਵਾਲੀ ਸੰਪੱਤੀ ਬਿਨਾਸ਼ ਕਰ ਦਿੰਦੇ ਹਨ ਅਤੇ ਦੇਵਤਿਆ ਦੀ ਅਵੱਸਥਾ ਸਿੱਖ ਦੇ ਹਿਰਦੇ ਸਥਾਪਤ ਕਰ ਦਿੰਦੇ ਹਨ, ਇਹ ਪਾਰਬਤੀ ਦੀ ਬਰਾਬਰਤਾਂ ਹੈ।'ਮਾ' ਨਾਮ ਲੱਛਮੀ ਦਾ, ਇਸ ਦੇ ਗੁਣ: ਜਿਸ ਉਪਰ ਪ੍ਰਸੰਨ ਹੁੰਦੀ ਹੈ ਉਸ ਦੇ ਸਾਰੇ ਅੰਗਾ ਨੂੰ ਸੋਭਾਇਮਾਨ ਕਰਦੀ ਹੈ, ਇਸ ਤਰਾਂ ਸਤਿਗੁਰੂ ਜੀ ਸਿੱਖ ਦੇ ਸਰਬ ਅੰਗਾ ਨੂੰ ਸੋਹਾਵਣੇ ਕਰਦੇ ਹਨ। ਜਦੋ ਗਿਆਨ ਹੋ ਜਾਂਦਾ ਹੈ ਤਾਂ ਅਨੰਦ ਵਿੱਚ ਮਗਨ ਰਹਿੰਦੇ ਹਨ। ਅਨੰਦ ਦੇ ਹੋਣ ਨਾਲ ਸਾਰੇ ਅੰਗ ਸੋਭਨੀਕ ਹੁੰਦੇ ਹਨ। ਇਹ ਰੀਤ: ਜਿਵੇਂ ਭੁਖੇ ਕੰਗਾਲ ਬਿਆਕੁਲ ਅੰਗ ਹੁੰਦਾ ਹੈ ਚੰਗਾ ਨਹੀ ਲਗਦਾ ਹੈ। ਜਦੋਂ ਧਨੀ ਹੋ ਗਏ ਤਾਂ ਘਿਓ ਨਾਲ ਤਲੇ ਹੋਏ ਭੋਜਨ ਛਕ ਕੇ ਤ੍ਰਿਪਤ ਹੁੰਦੇ ਹਨ, ਉਸ ਸਮੇਂ ਅੱਖਾਂ, ਮੁੱਖ ਪ੍ਰਸੰਨ ਲਗਦੇ ਹਨ। ਫਿਰ ਗੁਰੁ 'ਈ' ਦੇ ਸਮਾਨ ਹਨ, 'ਈ' ਨਾਮ ਸਰਵਤੀ ਦਾ ਹੈ। ਇਸ ਦੇ ਇਹ ਗੁਣ ਹਨ, ਜਿਸ ਉਪਰ ਪ੍ਰਸੰਨ ਹੋ ਜਾਵੇ ਉਸਦੀ ਬੋਲੀ ਸੁੰਦਰ ਹੋ ਜਾਂਦੀ ਹੈ। ਇਸ ਤਰ੍ਹਾਂ ਗੁਰੂ ਜੀ ਸਿੱਖ ਦੀ ਬਾਣੀ (ਬੋਲੀ) ਮਿੱਠੀ ਕਰ ਦਿੰਦੇ ਹਨ। ਸਿੱਖ ਜਿਸ ਨਾਲ ਬੋਲਦੇ ਹਨ ਉਸ ਨੂੰ ਪ੍ਰਸੰਨ ਕਰ ਦਿੰਦੇ ਹਨ।ਇਤਜਰਥ।

'ਗੁਰੁ ਈਸਰੁ ਗੁਰੁ ਗੋਰਖੁ' ਇਹਨਾਂ ਅੱਖਰਾਂ ਵਿੱਚ ਰੂਪਕਾਲੰਕਾਰ ਹੈ।

ਲੱਛਨ:– ਉਪਮੇਯਹਿ ਉਪਮਾਨਹ ਜੋਊ।
ਏਕ ਰੂਪ ਕਰਿ ਬਰਨੇ ਦੋਊ।
ਤਿਹ ਕੋ 'ਰੂਪਕ' ਕਰਹਿਂ ਉਚਾਰੁ।
ਜੌਨ ਲਖੈਂ ਭੇਦਾਲੰਕਾਰੁ।

ਇਥੇ ਗੁਰ ਉਪਮੇਯ, ਦੇਵ ਉਪਮਾਨ ਇਕ ਰੂਪ ਕਰਕੇ ਕਹੇ ਹਨ, ਇਸ ਕਰਕੇ ਰੂਪਕ। 'ਬਰਮਾ ਗੁਰੁ ਪਾਰਬਤੀ ਮਾਈ, ਇਸ ਵਰਣਨ ਵਿੱਚ ਮਾਲੋਪਮਾਲੰਕਾਰ ਹੈ।

ਲੱਛਨ:– ਉਪਮੇਯਹਿ ਇਕ, ਬਹੁ ਉਪਮਾਨ।
ਸੋ 'ਮਾਲੋਪਮ' ਲਖਹੁ ਸੁਜਾਨ।

ਇਨੀ ਕੁ ਤੁਕ ਵਿੱਚ ਗੁਰ ਮਹਿਮਾ ਕਹੀ ਹੈ, ਉਪਮਾਂ ਚਾਰ ਪ੍ਰਕਾਰ ਦੀ ਕਹੀ ਹੈ: ਬ੍ਰਹਮਾ, ਪਾਰਬਤੀ, ਮਾ, ਈ, ਇਸ ਕਰਕੇ ਮਾਲੋਪਮਾ।

ਇਸ ਤਰ੍ਹਾਂ ਗੁਰੂ ਉਸਤਤ ਸੁਣ ਕੇ ਸਿੱਖ ਪੁਛਦੇ ਹਨ: ਜੋ ਸਤਿਗੁਰੂ ਅਨੰਦ ਦੇਣ ਵਾਲੇ ਹਨ ਉਹਨਾਂ ਦਾ ਪ੍ਰਮਾਣ ਦੱਸੋ, ਜੋ ਏਤਨੋਕ ਹੁੰਦਾ ਹੈ? ਜੋ ਅਨੰਦ ਦਿੰਦੇ ਹਨ, ਉਹਨਾਂ ਦੀ ਹੋਰ ਉਸਤਤ ਦੱਸੋ, ਜਿਸ ਅਨੰਦ ਦੇ ਦੇਣ ਕਰਕੇ ਸਤਿਗੁਰਾਂ ਦੀ ਉਪਮਾ ਤੁਸੀ ਇਨੀ ਕੁ ਕਹੀ? ਇਸ ਪ੍ਰਸ਼ਨ ਦਾ ਉਤਰ ਦਿੰਦੇ ਹੋਏ ਫੁਰਮਾਨ ਕਰਦੇ ਹਨ:–

## ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥

**ਪਦ ਅਰਥ:– ਜੇ ਹਉ–ਜੇ ਮੈਂ,** if I। **ਜਾਣਾ–ਸਮਝ ਲਵਾਂ,** understands। **ਆਖਾ ਨਾਹੀ–ਆਖਿਆ ਨਹੀਂ ਜਾ ਸਕਦਾ, ਕਹਿ ਨਹੀਂ ਸਕਦਾ,** cannot be described in words। **ਕਹਿਣਾ ਕਥਨੁ ਨ ਜਾਈ–ਕਥਨ ਕਹਿਆ ਨਹੀਂ ਜਾ ਸਕਦਾ,** talking about Almighty fully is extemely difficult।

ਜੋ ਅਨੰਦ ਦੇਣ ਦੀ ਉਪਮਾਂ ਦੱਸੀ ਨਹੀ ਜਾ ਸਕਦੀ, ਉਸ ਬਰਾਬਰ ਜੇ ਕੋਈ ਅਨੰਦਾਇਕ ਹੈ ਤਾਂ ਕਹੀਏ, ਸੋ ਕਹਿਣੀ ਤੇ ਕਰਣੀ ਵਿੱਚ ਨਹੀ ਆਉਂਦਾ। ਜੇ ਅਨੰਦ ਦੇ ਅੰਦਾਜ਼ੇ ਨੂੰ ਸਮਝਣਾ ਹੈ, ਜੋ ਇਸ ਅੰਦਾਜ਼ੇ ਨੂੰ ਜਾਣਦੇ ਹਨ, ਉਹ ਅਨੇਕਾ ਨੂੰ ਅਨੰਦ ਕਰਵਾਉਦੇ ਹਨ, ਕੀ ਅਨੰਦ ਬਾਰੇ ਕਹਿ ਸਕਦੇ ਹੋ? ਜੇ ਜਾਣਦੇ ਹਾ ਤਾਂ ਕਹਿ ਵੀ ਸਕਦੇ ਹਾਂ। ਸਰੂਪ ਦੀ ਪ੍ਰਾਪਤੀ ਦਾ ਅਨੰਦ ਬਚਨਾਂ ਨਾਲ ਵਰਣਨ ਵਿੱਚ ਨਹੀ ਹੁੰਦੀ। ਅਨੰਦ ਬ੍ਰਹਮ ਦਾ ਸਰੂਪ ਹੈ। ਬ੍ਰਹਮ ਦੇ ਅੰਦਾਜ਼ੇ ਨੂੰ ਸਮਝ ਸਕੇ, ਤਾਂ ਅੰਨਦ ਨੂੰ ਵੀ ਸਮਝ ਸਕਦਾ ਹੈ। ਇਸ ਅਨੰਦ ਦਾ ਸੁਆਦ ਗੁੰਗੇ ਦੀ ਮਠਿਆਈ ਦੀ ਤਰ੍ਹਾਂ ਹੈ: ਖਾਂਦਾ ਹੈ, ਪਰ ਦੱਸ ਨਹੀ ਸਕਦਾ। ਜਿਸ ਅਨੰਦ ਦਾ ਲੇਸ ਇਸ ਜਗਤ ਵਿੱਚ ਹੈ, ਇਸ ਦੇ ਵੱਸ ਵਿਚ ਸਾਰੀ ਦੁਨੀਆ ਹੈ। ਸੋ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ? ਇਹ ਬਚਨ ਸਤਿਗੁਰਾਂ ਦੇ ਕਹਿਣ

## ਗੁਰਾ ਇਕ ਦੇਹਿ ਬੁਝਾਈ ॥

**ਪਦ ਅਰਥ:– ਗੁਰਾ–ਸਤਿਗੁਰ,** true Guru। **ਦੇਹਿ ਬੁਝਾਈ–ਸਮਝਾ ਦਿੰਦੇ ਹਨ,** makes us understand।

ਸਤਿਗੁਰ ਏਕਤਾ ਦੀ ਸਮਝ ਨੂੰ ਸਮਝਾ ਦਿੰਦੇ ਹਨ। ਸੋ ਹੇ ਸਿੱਖ! ਤੂੰ ਅਪਣੇ ਸਰੂਪ ਦੀ ਵੀਚਾਰ ਕਰ ਕੇ ਦੇਖ ਤੈਨੂੰ ਬੇਹੱਦ ਅਨੰਦ ਆਵੇਗਾ। ਫੇਰ ਅਨੰਦ ਕਿਹੋ ਜਿਹਾ ਹੈ? ਅਬਿਨਾਸ਼ੀ ਹੈ, ਇਸ ਅਨੰਦ ਤੋਂ ਬਿਨਾਂ ਜੇ ਕੋਈ ਹੈ ਉਹ ਹੈ ਅੰਤ ਭਾਵ ਅੰਤ ਆ ਜਾਵੇਗਾ, ਪਰ ਅਨੰਦ ਦਾ ਕੋਈ ਅੰਤ ਨਹੀ। ਇਸ ਕਰ ਕੇ ਤੂੰ ਸਦਾ ਹੀ ਚਿੰਤਨ ਕਰਦਾ ਰਹਿ:

## ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

**ਪਦ ਅਰਥ:– ਸਭਨਾ–ਸਾਰਿਆਂ,** everyone। **ਜੀਆ–ਸਗਲੇ ਜੀਅ ਜੰਤ,** all living beings। **ਇਕੁ ਦਾਤਾ–ਇਕ ਪ੍ਰਮਾਤਮਾ,** one benefactor (Almighty)। **ਸੋ ਮੈ–ਉਹ ਪ੍ਰਭੂ ਮੈਨੂੰ,** that I। **ਵਿਸਰਿ–ਵਿਸਰ, ਭੁੱਲ,** forget। **ਨ ਜਾਈ–ਨਾ ਜਾਵੇ,** never।

ਜੋ ਇਹ ਸਾਰੇ ਜੀਵ ਹਨ, ਇਹਨਾਂ ਦੇ ਕਰਮਾਂ ਦਾ ਫਲ ਦੇਣ ਵਾਲਾ ਦਾਤਾ ਹੈ, ਉਹ ਕਿਹੋ ਜਿਹਾ ਸਮਰੱਥ ਹੈ? ਸਾਰੇ ਜੀਵਾ ਦੇ ਕਰਮ ਵੱਖਰੇ–ਵੱਖਰੇ ਰੱਖਦਾ ਹੈ। ਅਨੇਕ ਹੀ ਜੀਵ ਹਨ, ਉਹਨਾਂ ਅਨੇਕਾਂ ਦੇ ਹਜ਼ਾਰ ਗੁਣਾ ਕਰਮ ਹਨ, ਸਾਰਿਆ ਦੇ ਕਰਮ ਬਰਾਬਰ ਰੱਖਦਾ ਹੈ ਅੱਗੇ ਪਿਛੇ ਨਹੀ ਹੋਣ ਦਿੰਦਾ। ਜੋ ਇਹੋ ਜਿਹਾ ਸਮਰੱਥ ਦਾਤਾ 'ਸੋ ਮੈ' ਕੀ ਹੈ? 'ਸੋਹੰ' ਉਹ ਮੇਰਾ ਹੀ ਰੂਪ ਹੈ। ਇਹ ਸੋਝੀ ਸਦਾ ਯਾਦ ਰੱਖਣੀ ਚਾਹੀਦੀ ਹੈ। ਕਦੇ ਵਿਸਰਨਾ ਨਹੀ। ਇਤਜਰਥ।
ਪਹਿਲੀ ਤੁਕ ਮੈਂ ਕਾਬਜਲਿੰਗ ਅਲੰਕਾਰ ਹੈ।

'ਜੇ ਹਉ ਜਾਣਾ ਆਖਾ ਨਾਹੀ' ਜੇ ਅਨੰਦ ਦੇ ਅੰਦਾਜ਼ੇ ਨੂੰ ਜਾਣਦੇ ਹੋ ਤਾਂ ਕਹਿੰਦੇ ਕਿਉ ਨਹੀ? ਇਹ ਅਰਥ ਇਸ ਵਚਨ ਨੇ ਸਪੱਸਟ ਕਰ ਦਿੱਤਾ ਹੈ 'ਕਹਿਣਾ ਕਥਨ ਨਾ ਜਾਈ' ਇਸ ਬਚਨ ਨਾਲ ਕਥਿਆ ਨਹੀ ਜਾਂਦਾ। ਦੂਸਰੇ ਕਾਕੋਕਿਤ ਅਲੰਕਾਰ। ਜੇ ਜਾਣਦੇ ਹੋ ਤਾਂ ਕਹਿੰਦੇ ਕਿਉ ਨਹੀ? ਕਹਿੰਦੇ ਹਨ।'ਕਾਰ ਸਰ ਸੋਂ ਜਹਾਂ ਅਰਥ ਫੇਰੀਏ' ਇਹ ਲੱਛਣ ਹਨ। ਅਗਲੀਆਂ ਦੋ ਤੁਕਾਂ ਵਿੱਚ ਪ੍ਰੇਯਸੁਤ ਅਲੰਕਾਰ ਹੈ।

ਲੱਛਨ:– ਰਸ ਕੋ ਜਹਾਂ ਭਾਵ ਹੁਇ ਅੰਗ।
'ਪ੍ਰੇਯ ਸੁਤ' ਤਿਹ ਕਹਿੰ ਸੁਮਤਿ ਉਤੰਗ।

ਇਥੇ ਸਾਂਤ ਚਿੱਤ ਮੁਖ ਹੈ, ਉਹ ਅੰਗੀ ਹਨ। ਏਕਤਾ ਦੀ ਸੋਝੀ ਉਸ ਦੇ ਅੰਗ'ਚਿੰਤਾਂ' ਨਿਕਲ ਜਾਂਦੀ ਹੈ। ਉਹ ਕਦੇ ਬਿਸਾਰਦੀ ਨਹੀ। ਵਾ ਰਸਵਤਾਲੰਕਾਰ ਹੈ।

ਲੱਛਨ:– ਜਹਿ ਰਸ ਕੋ ਔਰਹਿ ਰਸ ਅੰਗ।
ਤਹਿ 'ਰਸਵਤ' ਕਹਿੰ ਸੁਮਤਿ ਉਤੰਗ।

ਇਹ ਸਾਰੇ ਜੀਵਾਂ ਦਾ ਦਾਤਾ ਇਕ ਹੀ ਹੈ। ਕ੍ਰੋੜਾਂ ਜੀਵਾਂ ਦਾ ਇਕ ਦਾਤਾ ਹੈ, ਇਹ ਅਚਰਜ਼ ਅਦਭੁਤ ਰਸ ਹੈ, ਭਗਤ ਇਹੋ ਜਿਹੇ ਹਨ ਅਤੇ ਸਭ ਤਰਾਂ ਦਾ ਵੈਰਾਗ ਪ੍ਰਾਪਤ ਹੁੰਦਾ ਹੈ। ਇਕ ਵਿੱਚ ਸਥਿਤੀ ਤੇ ਸ਼ਾਤ ਅਦਭੁਤ ਮਿਲ ਜਾਂਦਾ ਹੈ। ਅੰਗੀ ਪ੍ਰਧਾਨ ਹੈ ਅਪ੍ਰਧਾਨ ਅੰਗ ਹੈ। ਇਹ ਰਸਵਤਾ ਅਲੰਕਾਰ ਹੈ। ਨਿਹਕਪਟ ਪ੍ਰੀਤ ਕਰਕੇ ਪ੍ਰੇਮਾਲੰਕਾਰ ਹੈ, ਜੋ ਕਹਿੰਦੇ ਹਨ ਬਿਸਰੇ ਨਾ।

'ਗੁਰ ਈਸਰੁ ਗੁਰੁ ਗੋਰਖੁ' ਇਸ ਤੁਕ ਦੇ ਅਰਥ ਵਿੱਚ ਅਨੰਦਘਣ ਦੇ ਪਾਣੀ ਰਿੜਕਣ ਵਾਲੀ ਗੱਲ ਹੀ ਹੈ। ਜਿਸ ਨੇ ਇਹ ਕਿਹਾ ਉਸ ਨੂੰ ਜਲ ਦੇਵਤਾ ਮੰਨਣਾ ਕਰੋ। ਤਿੰਨਾ ਦੇਵਤਿਆ ਨੂੰ ਸਤਿਗੁਰੂ ਦੀ ਉਪਮਾ ਦਿੱਤੀ ਹੈ, ਸੋ ਨਹੀ ਸਮਝਿਆ। ਇਸ ਨੂੰ ਸੋਝੀ ਨਹੀ ਇਸ ਕਰਕੇ ਹੋਰ ਅਰਥ ਬਣਾ ਦਿੱਤੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਛੇ ਗੁਰੂ ਬਣਾ ਦਿਤੇ ਹਨ। ਸੋ ਇਹ ਅਰਥ ਕਰਨੇ ਚੰਗੇ ਨਹੀ। ਮਹਾਂ ਅਨਰਥ ਹੈ। 'ਗੁਰੁ ਸਾਗਰੁ ਰਤਨੀ ਨਹੀਂ ਤੋਟ'। ਇਸ ਤੁਕ ਵਿੱਚ ਗੁਰੂ ਨੂੰ ਸਮੁੰਦਰ ਕਿਹਾ ਹੈ।'ਗੁਰੁ ਦਰੀਆਉ ਸਦਾ ਜਲੁ ਨਿਰਮਲੁ' ਇਸ ਤੁਕ ਵਿੱਚ ਗੁਰੂ ਨਦੀ ਹੈ। 'ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ' ਇਸ ਤੁਕ ਦੇ ਅਰਥ ਵੀ ਉਸ ਤਰ੍ਹਾਂ ਹੀ ਹਨ। ਮਾਤਾ, ਪਿਤਾ, ਭਾਈ, ਬੰਧਪ, ਸਖਾ, ਪਾਰਸ, ਇਹ ਸਭ ਗੁਰੂ ਹੀ ਹੈ ਸਿਖ ਵਾਸਤੇ। ਇਸ ਤਰਾਂ ਨਾਮ ਰਸੀਆਂ ਦੇ ਕਹਿਣ ਤੇ ਸੁਣਨ ਵਾਲੇ ਕਿਸ ਉਪਰ ਯਕੀਨ ਕਰਨ? ਇਤਆਦਿ ਅਰਥ ਕਰਨ ਕਰਕੇ ਗੁਰੂ ਜੀ ਨੂੰ ਜਲ ਦੇਵਤਾ ਕਹਿੰਦੇ ਹਨ ਅਤੇ ਅਨੰਦਘਣ ਜੋ ਪ੍ਰਮਾਣ ਦਿੰਦਾ ਹੈ, ਉਹ ਗੁਰ ਸ਼ਬਦ 'ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥' ਇਸ ਅਰਥ ਦੇ ਵੀ ਅਨੱਰਥ ਕੀਤੇ ਹਨ। ਇਸ ਸਬਦ ਵਿੱਚ ਗੁਰੂ ਜੀ ਨੇ ਛੇ ਸ਼ਾਸਤ੍ਰਾਂ ਦਾ ਜ਼ਿਕਰ ਕੀਤਾ ਹੈ। ਛੇ ਸ਼ਾਸਤ੍ਰਾਂ ਵਿੱਚ ਮੁਕਤੀ ਦੇ ਵੱਖੋ-ਵੱਖਰੇ ਛੇ ਅਸਥਾਨ ਦੱਸੇ ਹਨ। ਮਤਿ ਖਟ ਹੈ, ਇਹਨਾਂ ਮੱਤਾਂ ਦੇ ਕਰਣਹਾਰੇ ਵੀ ਛੇ ਤੇ ਗੁਰੂ ਵੀ ਛੇ ਹਨ: ਕਲਪ ਮੁਨੀ, ਗੋਤਮ ਮੁਨੀ, ਕਣਾਧਿਮੁਨੀ, ਜੈ ਮੁਨੀ, ਸ਼ੇਸ਼ ਮੁਨੀ, ਬਿਆਸ ਮੁਨੀ। ਇਹਨਾਂ ਛੇ ਨੇ ਛੇ ਤਰ੍ਹਾਂ ਦਾ ਉਪਦੇਸ਼ ਆਪਣੇ ਮੱਤਾਂ ਨੂੰ ਦਿੰਤਾ। ਜੋ ਇਹ ਛੇ ਗੁਰੂ ਨੇ ਇਹਨਾਂ ਦਾ ਸਿਧਾਂਤ ਇਕ ਪ੍ਰਮਾਤਮਾ ਨੂੰ ਮਿਲਣਾ, ਪਰ ਵਰਨਣ ਖਟ (ਛੇ) ਰੀਤਾਂ ਨਾਲ ਕੀਤਾ ਹੈ। ਇਹਨਾਂ ਛੇ ਗੁਰੂਆਂ ਦਾ ਇਕ ਹੀ ਗੁਰੂ ਹੈ: ਬ੍ਰਹਮ, ਚੇਤਨ ਸੱਤਾ ਦੇਣ ਵਾਲਾ ਹੈ। ਵੇਸ ਅਨੇਕ ਹਨ: ਜਿਸ ਤਰ੍ਹਾਂ ਦੀ ਰੀਤ ਕਿਸੇ ਨੂੰ ਅਨੁਭਵ ਹੋਈ ਉਸ ਤਰ੍ਹਾਂ ਦੀ ਰੀਤ ਨਾਲ ਹੀ ਦੱਸਿਆ ਹੈ। ਅੰਧੇ ਅਤੇ ਹਾਥੀ ਦੇ ਪ੍ਰਮਾਣ ਵਾਂਗੂ ਹੈ, ਜਿਵੇਂ ਹਾਥੀ ਇਕ ਹੈ, ਜਿਸ ਨੇ ਲੱਤਾਂ ਨੂੰ ਹੱਥ ਲਾਇਆ ਉਸ ਨੇ ਕਿਹਾ ਲੱਤਾਂ ਹੀ ਹਾਥੀ ਹੈ, ਇਸ ਤਰ੍ਹਾਂ ਸਾਰਿਆਂ ਨੇ ਵੱਖ-ਵੱਖ ਅੰਗਾਂ ਨੂੰ ਹਾਥੀ ਮੰਨਿਆ। ਇਹਨਾਂ ਛੇ ਸ਼ਾਸਤ੍ਰਾਂ ਦੇ ਕਥਨ ਵਿੱਚ ਗੁਰੂ ਜੀ ਨੇ ਅਗਲੀ ਪਉੜੀ ਵਿੱਚ ਦ੍ਰਿਸਟਾਂਤ ਮਹੀਨੇ ਦਾ ਅਤੇ ਸੂਰਜ ਦਾ ਦਿੱਤਾ ਹੈ। ਕਹਿੰਦੇ ਹਨ: 'ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ'॥ ਇਸ ਤੁਕ ਵਿੱਚ ਮਹੀਨੇ ਦਾ ਦ੍ਰਿਸਟਾਂਤ ਹੈ: ਇਸ ਦੇ ਛੇ ਭੇਦ ਲੋਕ ਦੱਸਦੇ ਹਨ। ਘੜੀ ਦਾ ਛੇਵਾਂ ਹਿਸਾ 'ਛਿਣ' ਹੁੰਦਾ ਹੈ। ਗੁਰੂ ਜੀ ਨੇ 'ਚਸਾ' ਕਿਹਾ ਹੈ। ਛਿਣ ਦਾ ਤੀਜਾ ਭਾਗ, ਇਸ ਨੂੰ 'ਕਲਾ'ਕਹਿੰਦੇ ਹਨ, ਇਸ ਦਾ ਨਾਮ ਗੁਰੂ ਜੀ ਨੇ 'ਵਿਸੁਏ' ਕਿਹਾ ਹੈ। ਘੜੀ, ਪਹਰ, ਥਿਤੀ ਅਤੇ ਵਾਰ ਇਹ ਖਟ (ਛੇ) ਭੇਦ ਦੱਸੇ ਹਨ। ਵਾਸਤਵ ਵਿੱਚ ਜੇ ਵੀਚਾਰੀਏ ਤਾਂ ਮਹੀਨਾਂ ਤੀਹ ਦਿਨਾਂ ਦਾ ਹੁੰਦਾ ਹੈ ਪਰ ਹੁੰਦਾ ਇਕ ਮਹੀਨਾ ਹੀ ਹੈ। ਕੋਈ ਕਹਿੰਦਾ ਹੈ, ਇੰਨੀਆ ਥਿਤਾਂ ਹਨ, ਇੰਨੇ ਵਾਰ ਹਨ, ਕੋਈ ਕਹਿੰਦਾ ਇੰਨੇ ਪਹਿਰ, ਘੜੀਆ, ਚਸੇ, ਵਿਸੇ ਹਨ। ਜਿੰਨੇ ਕਹੇ ਹਨ ਵਿਸੇ, ਚਸੇ, ਘੜੀ, ਪਹਰ, ਥਿਤਿ, ਵਾਰ, ਇਹ ਮਹੀਨੇ ਤੋਂ ਵੱਖਰੇ ਕੋਈ ਵੀ ਨਹੀ ਹੈ, ਇਹ ਸਭ ਮਹੀਨੇ ਦੇ ਵਿੱਚ ਹੀ ਹਨ। ਅੱਗੇ ਦੂਜਾ ਪ੍ਰਮਾਣ ਦੱਸਦੇ ਹਨ: 'ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥' ਜਿਸ ਪ੍ਰਕਾਰ ਸੂਰਜ ਤਾਂ ਇਕੋ ਹੈ, ਉਸ ਸੂਰਜ ਤੋ ਛੇ (ਖਟ) ਰੁਤਾਂ ਹਨ ਬਸੰਤ, ਗ੍ਰੀਖਮ, ਪਾਵਸ, ਸ਼ਰਦ, ਹਿਮਕਰ, ਸ਼ਿਸਰ; ਇਹ ਸਭ ਇਕ ਸੂਰਜ ਤੋ ਹੀ ਹਨ। ਸੂਰਜ ਤੋਂ ਰੁੱਤਾਂ ਭਿੰਨ ਨਹੀ ਹਨ, ਸੂਰਜ ਦੇ ਹੀ ਅੰਤ੍ਰਭੂਤ ਹਨ। ਉਸ ਤਰਾਂ ਹੀ ਸ੍ਰੀ ਗੁਰੂ ਨਾਨਕ ਜੀ ਕਹਿਦੇ ਹਨ; ਕਰਤੇ ਦੇ ਕਿੰਨੇ ਹੀ ਵੇਸ ਹਨ। ਕੀ? ਛੇ ਸ਼ਾਸਤ੍ਰ ਨੇ ਛੇ ਤਰੀਕਿਆ ਨਾਲ ਬ੍ਰਹਮ ਨੂੰ ਵਰਣਨ ਕੀਤਾ ਹੈ। ਵਾਸਤਵ ਇਕ ਹੀ ਹੈ। ਪ੍ਰਸੰਗ ਪਾ ਕੇ ਸਬਦ ਦੇ ਅਰਥ ਕੀਤੇ ਹਨ। ਉਹਨਾਂ ਨੂੰ ਛੇ ਗੁਰੂ ਬਨਾਉਣ ਨਾਲ

ਅਨੇਕਾਂ ਸਵਾਲ ਉਠਦੇ ਹਨ। ਜੇ ਕਰ ਅਪਨੇ ਗੁਰੂ ਬ੍ਰਹਮਾ ਨੂੰ ਮੰਨਦੇ ਹੁੰਦੇ ਤਾਂ ਉਹ ਬਾਣੀ ਵਿੱਚ ਇਸ ਤਰ੍ਹਾਂ ਨਾ ਕਹਿੰਦੇ:

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ॥ (ਗਉੜੀ ਮ:੧, ੨੨੪)

ਹੋਰ ਬਹੁਤ ਸ਼ਬਦ ਹਨ ਜਿਨਾਂ ਵਿੱਚ ਤਰਕ ਹਨ, ਸਵਾਲ ਹਨ। ਜੇ ਇਹਨਾਂ ਛੇ ਗੁਰੂਆਂ ਨੂੰ ਮੰਨਦੇ ਤਾਂ ਕਿਤੇ ਨਾ ਕਿਤੇ ਜਰੂਰ ਕਹਿੰਦੇ: ਕਿ ਹੇ ਸਿੱਖ ਬ੍ਰਹਮਾਂ ਦਾ ਭਜਨ ਕਰ, ਸ਼ਿਵ ਲਿੰਗ ਦੀ ਪੂਜਾ ਦਾ ਬਹੁਤ ਫਲ ਹੈ, ਇਸ ਕਰਕੇ ਤੁਸੀ ਕਰੋ ਅਥਵਾ ਤਿੰਨ ਦੇਵਤਿਆਂ ਦੀ ਪੂਜਾ ਕਰੋ, ਪਰ ਜੋ ਸਿੱਖ ਹੁੰਦੇ ਹਨ ਉਹ ਸਿਰਫ ਤੋਂ ਸਿਰਫ ਗੁਰਾਂ ਦਾ ਉਪਦੇਸ਼ ਹੀ ਮੰਨਦੇ ਹਨ, ਜਿਵੇਂ ਗੁਰੂ ਅਰਜਨ ਦੇਵ ਜੀ ਨੇ ਬਹੁਤ ਥਾਂਵਾਂ ਤੇ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਵਰਨਣ ਕੀਤੀ ਹੈ।ਪ੍ਰਮਾਣ:

ਗੁਰੁ ਨਾਨਕ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨਾ ਪਰਿਆ ਰੇ॥ (ਸੋਰਠਿ ਮ: ੫, ੬੧੨)

ਇਸ ਤਰ੍ਹਾਂ ਅਨੇਕ ਵਾਰੀ ਕਿਹਾ ਹੈ, ਗੁਰੂ ਗ੍ਰੰਥ ਸਾਹਿਬ ਪੜ੍ਹਨ ਵਾਲੇ ਜਿੰਨੇ ਸਿੱਖ ਹਨ ਉਹ ਸਭ ਜਾਣਦੇ ਹਨ ਅਤੇ ਹੁਣ ਤਕ ਮੰਨਦੇ ਹਨ। ਵਿਸ਼ਨੂੰ ਦੀ ਬ੍ਰਹਮਾਂ ਦੀ ਸ਼ਿਵ ਆਦਿ ਪੱਥਰਾਂ ਦੀ ਪੂਜਾ ਦਾ ਤਿਆਗ ਕਰਦੇ ਹਨ।

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥
ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥
ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥ (ਵਾਰ ਬਿਹਾਗੜਾ ਮ: ੧, ੫੫੬)

ਲਿੰਗ, ਸਾਲਿਗ੍ਰਾਮ, ਪੱਥਰਾਂ ਦੀ ਪੂਜਾ ਤੋਂ ਪੰਥ ਨੂੰ ਰੋਕਿਆ ਹੈ। ਸਤਿਗੁਰਾਂ ਦੇ ਜੀਵਨ ਵਿੱਚ ਵੀ ਕੋਈ ਸਾਖੀ ਲਿਖੀ ਨਹੀ ਮਿਲਦੀ, ਨਾ ਹੀ ਸੁਣਨ ਵਿੱਚ ਆਇਆ: ਜਿਸ ਵਿੱਚ ਜੋ ਬ੍ਰਹਮਾ, ਸ਼ਿਵ ਆਦਿ ਦੀ ਅਰਾਧਨਾ ਹੋਵੇ। ਇਹਨਾਂ ਦੀ ਉਪਾਸਨਾ ਦਾ ਜਿਕਰ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਕਿਤੇ ਨਹੀ ਮਿਲਦਾ। ਮਨ ਦੀ ਮਤ ਕਰ ਕੇ ਅਨੰਦਘਨ ਨੇ ਲਿਖ ਦਿੱਤਾ ਹੈ, ਪਰ ਕਿਸੇ ਨੇ 'ਹੰਕਾਰ' ਕਰਕੇ ਪ੍ਰਵਾਣ ਨਹੀ ਕੀਤਾ: ਜੋ ਰੁਦ੍ਰਾਖਛ ਤੁਲਸੀ ਮਾਲਾ ਪਹਿਨਦੇ ਹਨ, ਤਿਲਕ ਆਦਿ ਕਰਮ ਕਾਂਡ ਕਰਨ ਲੱਗ ਪਏ; ਤਾਂਹੀ ਕਿਹਾ ਅਨੰਦਘਣ ਨੇ ਪਾਣੀ ਹੀ ਰਿੜਕਿਆ ਹੈ। ਸਤਿਗੁਰਾਂ ਦਾ ਉਪਦੇਸ ਤਾਂ ਸ਼ੇਰ ਗਰਜ ਵਾਂਗ ਹੈ। ਦੇਸ–ਪ੍ਰਦੇਸ ਵਿੱਚ ਸਭ ਨੂੰ ਹੀ ਹੈ ਉਹ ਹੈ; ਭਾਣਾ ਮੰਨਣਾ, ਹਉਮੈ ਤਿਆਗ, ਸਤਿਨਾਮ ਦਾ ਸਿਮਰਨ, ਸਰੂਪ ਦੀ ਪ੍ਰਾਪਤੀ ਇਹ ਮਤ ਗੁਰਾਂ ਦੀ ਹੈ। ਜਿਹੜੇ ਗਿਦੜਾ ਵਰਗੇ ਹਨ, ਉਹਨਾਂ ਨਾਲ ਗੁਰੂ ਦੀ ਮਤ ਦਾ ਮੇਲ ਨਹੀ ਹੈ। ਹੈਰੰਨਗਰਬੀ ਬ੍ਰਹਮਾ ਦੇ ਸੇਵਕਾ ਦਾ ਮਤ ਹੈ, ਬੈਸ਼ਨੋ ਵਿਸ਼ਨੂੰ ਨੂੰ ਮੰਨਣ ਵਾਲਿਆ ਦਾ ਮੱਤ ਹੈ, ਸ਼ੈਵੀਨ ਸ਼ਿਵ ਭਗਤਾਂ ਦਾ ਮੱਤ ਹੈ ਤਿੰਨਾ ਦੇਵਤਿਆ ਦਾ ਮੱਤ ਅਤੇ ਹੋਰ ਅਨੇਕ ਮੱਤ ਪਰਸਪਰ ਵਿਰੋਧੀ ਹਨ। ਇਕ ਦੂਜੇ ਨੂੰ ਖੰਡਨ ਕਰਦੇ ਹਨ। ਇਹਨਾਂ ਦਾ ਖੰਡਨ ਹੋਰ ਕਰਦੇ ਹਨ, ਆਪੋ ਆਪਣੇ ਪੱਖ ਕਰਨ ਵਾਸਤੇ ਅਨੇਕਾਂ ਤਰ੍ਹਾਂ ਦੇ ਸਵਾਲ ਉਠਾਉਂਦੇ ਹਨ। ਆਪਣੇ ਮੱਤ ਅਨੁਸਾਰ ਬੇਦਾਂ ਦੀ ਸ਼ੁਰਤੀਆ ਖੋਜ ਖੋਜ ਕੇ ਸੰਭਾਲੀਆ ਹਨ, ਇਹ ਖੋਜ ਵੀ

ਸਵਾਲ ਕਰਨ ਵਾਸਤੇ ਹੀ ਹਨ। ਆਪਣੇ ਸਤਿਗੁਰ ਨਿਰਵੈਰ ਹਨ, ਜਿਸ ਨਾਲ ਕਲਿਆਣ (ਮੁਕਤੀ) ਹੋਵੇ, ਉਹ ਉਪਦੇਸ ਦਿੱਤਾ। ਸਿੱਧੀ ਗੱਲ; ਜਿਸ ਨੂੰ ਇਸ ਦਾ ਗਿਆਨ ਨਹੀ ਉਹ ਕਲਪਨਾ, ਇਛਾਵਾਂ ਕਰਦੇ ਹਨ। ਜਿਨਾਂ ਨੂੰ ਇਹ ਸਮਝ ਹੈ, ਫਿਰ ਉਹ ਸਤਿਗੁਰਾਂ ਦੇ ਉਪਦੇਸ ਨੂੰ ਕਮਾਉਂਦੇ ਹਨ, ਉਹਨਾਂ ਨੂੰ ਸਹਿਜੇ ਹੀ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੋ ਸ਼ਾਸਤ੍ਰੀ ਬਣ ਕੇ ਪੱਖਵਾਦੀ ਹੁੰਦੇ ਹਨ, ਫਿਰ ਸਤਿਗੁਰ ਦੀ ਸ਼ਰਨ ਵਿੱਚ ਆਉਣ, ਉਹ ਅਨਜਾਣ ਹੀ ਰਹਿੰਦੇ ਹਨ। ਵਿਸ਼ਵਾਸ਼ ਵਾਲੇ ਜੋ ਸਿੱਖ ਹਨ, ਉਹਨਾਂ ਦਾ ਕਿਹਾ ਰੱਤੀ ਭਰ ਵੀ ਨਹੀ ਮੰਨਣਗੇ। ਇਹੋ ਜਿਹੀਆਂ ਤਰਕਾਂ ਅਨੰਦਘਨ ਜੀ ਦੇ ਅਰਥਾਂ ਵਿੱਚ ਉਠਦੀਆਂ ਹਨ। ਸ੍ਰੀ ਗੁਰੂ ਦਸਵੀਂ ਪਾਤਸ਼ਾਹੀ ਇਹਨਾਂ ਗੱਲਾਂ ਨੂੰ ਭਵਿੱਖ ਵਿੱਚ ਵੀਚਾਰ ਕੇ ਪਹਿਲਾਂ ਹੀ ਨਿਰਣਾ ਦੇ ਗਏ ਹਨ। ਜੋ ਲੋਕ ਗੁਰੂ ਆਸ਼ੇ ਨੂੰ ਨਹੀ ਸਮਝਦੇ, ਉਹ ਕੋਈ ਕਿਸੇ ਦੇ ਮੱਤ ਦੇ ਅੰਦਾਜੇ ਲਗਾਉਦੇਂ ਹਨ, ਕੋਈ ਕਿਸੇ ਨੂੰ ਕੁਝ ਕਹਿੰਦੇ ਹਨ। ਇਹ ਬਚਨ ਗੁਰੂ ਜੀ ਨੇ ਕਹੇਂ:

ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੯॥ (ਚੌਪਈ, ਪਾ:੧੦)

ਅਤੇ ਗੁਰੂ ਜੀ ਨੇ ਜੋ ਦੇਵੀ ਪ੍ਰਗਟ ਕੀਤੀ, ਉਹ ਕੀ ਹੈ? ਜੋ ਅਨੇਕ ਥਾਂਵਾਂ ਤੇ ਅਪਣੀ ਬਾਣੀ ਵਿੱਚ ਚੰਡੀ ਦੀ ਉਸਤਤ ਕੀਤੀ ਹੈ, ਇਸ ਨੂੰ ਸੁਣ ਕੇ ਅਨੰਦਘਣ ਜੀ ਨੇ ਕਿਹਾ ਕਿ ਦਸਵੀਂ ਪਾਤਿਸ਼ਾਹੀ ਨੇ ਦੇਵੀ ਨੂੰ ਗੁਰੂ ਧਾਰਣ ਕੀਤਾ ਹੈ। ਉਥੇ ਵੀ ਨਿਰਣਾ ਕੀਤਾ ਹੈ:

ਅਰੁ ਸਿੱਖ ਹੌ ਆਪਨੇ ਹੀ ਮਨ ਕੋ ਇਹ ਲਾਲਚੁ ਹਉ ਗੁਨ ਤੌ ਉਚਰੋ॥ (ਚੰਡੀ ਚਰਿਤ੍ਰ–੨੩੧)

ਸੋ ਪਹਿਲੇ ਤੋਂ ਦਸਵੇਂ ਸਾਰੇ ਗੁਰੂਆਂ ਦਾ ਇਕੋ ਆਸ਼ਾ ਹੈ, ਇਕ ਹੀ ਸਰੂਪ ਹੈ, ਮੁਕਤੀ ਵਾਸਤੇ ਇਕ ਹੀ ਉਪਦੇਸ਼ ਦਿੱਤਾ ਹੈ। ਜੋ ਵੱਖਰਾ ਸਮਝਦੇ ਹਨ, ਉਹਨਾਂ ਤੋਂ ਵੱਡਾ ਮੂਰਖ ਹੋਰ ਕੋਈ ਨਹੀ।

ਅਮਰਦਾਸ ਰਾਮਦਾਸ ਕਹਾਯੋ॥ ਸਾਧਨ ਲਖਾ ਮੂਨ ਨਹਿ ਪਾਯੋ॥ (ਪਾ: ੧੦)

ਮਾਇਆ ਸਵਲ ਬ੍ਰਹਮ ਜੋ ਕਹਿੰਦੇ ਹਨ: 'ਏਕੋਹੰ ਬਹੁ ਸ਼ਜਾਮਾ' ਉਸ ਨੂੰ ਮਹਾਂ ਕਾਲ ਕਿਹਾ ਹੈ, ਉਹੀ ਗੁਰੂ ਹੈ। ਹੋਰ ਜਿਹੜੇ ਕਲਪਣਾ ਕਰਦੇ ਹਨ, ਉਹਨਾਂ ਦੀ ਕੋਣ ਮੰਨਦਾ ਹੈ, ਉਹਨਾਂ ਨੂੰ ਸਾਰੇ ਦੂਰ ਕਰਦੇ ਹਨ। ਹੁਣ ਮੂਲ ਦੀ ਕੀ ਵਰਣਨ ਕਰਦੇ ਹਨ ਅਤੇ ਕਿੱਥੇ ਤਕ ਉਸ ਦਾ ਅਨਜਾਣਪੁਨਾਂ ਕਹੀਏ।

ਦੋਹਰਾ– ਕਿਤ ਦੈ ਤਿਸ ਕੇ ਅਰਥ ਕੋ ਪਿਖਤਜੋਂ ਨਿਕਸਹਿ ਪੋਲ।
ਸਭ ਥਲ ਗਡਵਡ ਕਰਿ ਦੀਏ ਟੀਕ ਰੋਲ ਘਚੋਲ।

(ਪਉੜੀ ਛੇਂਵੀ)

ਹੁਣ ਸਿੱਧਾਂਤ– ਇਕ ਪਉੜੀ ਵਿੱਚ ਸਤਿਗੁਰ ਦੀ ਮਹਿਮਾਂ ਕਰ ਆਏ ਹਨ, ਅੱਗੇ ਇਕ ਪਉੜੀ ਵਿੱਚ ਹੋਰ ਮਹਿਮਾਂ ਕਰਦੇ ਹਨ।

## ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥

**ਪਦ ਅਰਥ:– ਤੀਰਥਿ ਨਾਵਾ–ਤੀਰਥਾਂ ਤੇ ਇਸ਼ਨਾਨ ਕਰਾਂ, ਨਾਮ ਰੂਪ ਪਵਿੱਤਰ ਇਸ਼ਨਾਨ,** bathing in pilgrimage places, metaphor for getting immensed in Almighty's name। **ਤਿਸੁ ਭਾਵਾ–ਉਸ ਪ੍ਰਮੇਸ਼ਰ ਨੂੰ ਭਾਵਾ, ਪ੍ਰਮੇਸ਼ਰ ਦਾ ਭਾਣਾ ਭਾਅ ਜਾਵੇ,** if it pleases Almighty। **ਵਿਣੁ– ਬਿਨਾਂ, ਬਗੈਰ,** without। **ਭਾਣੇ–ਪ੍ਰਭੁ ਦੀ ਰਜ਼ਾ, ਪ੍ਰਭੁ ਖੁਸ਼ੀ,** Almighty's will। **ਕਿ ਨਾਇ ਕਰੀ– ਇਸ਼ਨਾਨ ਕਰਕੇ ਕੀ ਕਰਨਾ, ਨਾਮ ਵੀ ਕੀ ਕਰੇਗਾ,** it is futile having bathes।

ਤੀਰਥ ਦਾ ਅਰਥ 'ਪਵਿਤ੍ਰ' ਸਮਝੋ। ਤੀਰਥ ਵਿੱਚ ਜੋ ਕੋਈ ਵੀ ਇਸ਼ਨਾਨ ਕਰਦਾ ਹੈ, ਤਾਂ ਤੀਰਥ ਦਾ ਧਰਮ ਹੈ ਉਸ ਇਸ਼ਨਾਨ ਕਰਨ ਵਾਲੇ ਨੂੰ ਪਵਿੱਤ੍ਰ ਕਰ ਦਿੰਦਾ ਹੈ। ਇਸ ਤਰ੍ਹਾਂ ਧਰਮ ਨਾਲ ਪਵਿੱਤਰ ਕਰਨਾ ਜੋ ਜਹਿਤੀ ਲੱਛਣ ਹੈ ਇਹ ਅਰਥ ਸਮਝੋ। ਲਛਣ ਪਹਿਲਾਂ ਜਹਿਤੀ ਦੇ ਕਰ ਆਏ ਹਾਂ। 'ਤੀਰਥ ਨਾਵਾ' ਤੀਰਥ ਕਹੀਏ ਪਵਿਤ੍ਰ, 'ਨਾਵਾ' ਨਾਮ ਹੈ। ਨਾਮ ਸਿਮਰਨ ਨਾਲ ਅੰਤਹਕਰਨ ਆਦਿ ਸਭ ਪਵਿਤ੍ਰ ਹੋ ਜਾਂਦੇ ਹਨ। ਪਰ ਕਦੋਂ? 'ਜੇ ਤਿਸ ਭਾਵਾ' ਜੇ ਉਸ ਪ੍ਰਮੇਸਰ ਦਾ ਭਾਣਾ ਭਾਅ ਜਾਵੇ। 'ਭਾਵੈ' ਕੀ ਹੈ? ਚੰਗਾ ਲੱਗੇ ਤਾਂ ਹੀ ਸਿਮਰਨ ਦਾ ਪੂਰਾ ਫਲ ਮਿਲਦਾ ਹੈ। 'ਵਿਣ ਭਾਣੇ ਕਿ ਨਾਇ ਕਰੀ' ਜੇ ਭਾਣਾ ਨਹੀ ਮੰਨਦਾ ਤਾਂ ਨਾਮ ਵੀ ਕੀ ਕਰੇਗਾ? ਜਿਵੇਂ ਪੈਰਾਂ ਤੋਂ ਬਿਨਾਂ ਸ਼ੇਰ। ਭਾਣਾ ਮੰਨਣਾ, ਹਉਮੈ ਦਾ ਤਿਆਗ ਇਹ ਹੀ ਸਤਿਨਾਮ ਦੇ ਚਰਨ ਹਨ ਅਗਿਆਨ ਜੋ ਹਿਰਨ ਹੈ ਉਸ ਨੂੰ ਮਰਦੇ ਦੇਰ ਨਹੀ ਲਗਦੀ। ਜੋ ਪਿੰਗਲਾ ਸ਼ੇਰ ਹੁੰਦਾ ਹੈ, ਉਸ ਦਾ ਬਲ, ਘਟ ਹੁੰਦਾ ਹੈ। ਜੋ ਸ਼ੇਰ ਠੀਕ ਹੁੰਦਾ ਹੈ, ਉਸ ਤੋਂ ਹਿਰਨ ਨਹੀ ਬਚਦਾ। ਇਹ ਬਚਨ ਗੁਰੂ ਗ੍ਰੰਥ ਸਾਹਿਬ ਵਿੱਚ ਹਨ:

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ॥ (ਸੂਹੀ ਮ:੪, ਅੰਗ ੭੩੨)

ਇਸ ਤੁਕ ਵਰਗੇ ਅਨੇਕਾਂ ਪ੍ਰਮਾਣ ਹਨ, ਇਸ ਤਰ੍ਹਾਂ ਸਮਝੋ। 'ਤੀਰਥਿ ਨਾਵਾ' ਇਸ ਤੁਕ ਦੇ ਵਿਅੰਗ ਵਿੱਚ ਸਤਿਗੁਰਾਂ ਦੀ ਮਹਿਮਾਂ ਹੈ: ਜਦ ਸਿੱਖ ਸਤਿਗੁਰੂ ਜੀ ਦੀ ਸ਼ਰਨ ਵਿੱਚ ਜਾਂਦਾ ਹੈ, ਤ ਦਇਸ ਦੀ ਅੰਤਹਕਰਨ ਰੂਪੀ ਜਮੀਨ ਵਿੱਚ ਉਪਦੇਸ ਰੂਪੀ ਹਲ ਪ੍ਰਵੇਸ਼ ਕਰਦਾ ਹੈ। ਹਉਮੈ ਜੋ ਵੱਡਾ ਘਾਹ ਫੂਸ ਹੈ, ਉਸ ਨੂੰ ਜੜ ਤੋਂ ਉਖੇੜ ਕੇ ਦੂਰ ਕਰਦਾ ਹੈ, ਜਿਸ ਨਾਲ ਉਹ ਫੇਰ ਕਦੇ ਨਹੀਂ ਹੁੰਦਾ ਹੈ। ਫਿਰ ਭਾਣਾਚੰਗਾ ਲਗਦਾ ਹੈ, ਇਹ ਵਰਖਾ ਸਦਾ ਹੀ ਉਸ ਨੂੰ ਤਰਾਵਤ ਰੱਖਦਾ ਹੈ। ਫਿਰ ਸਤਿਨਾਮ ਦਾ ਸਿਮਰਨ, ਇਸ ਬੀਜ ਨੂੰ ਬੀਜਦੇ ਹਨ। ਉਹ ਤਤਕਾਲ ਹੀ ਉੱਗ ਆਉਂਦਾ ਹੈ: ਗਿਆਨ ਰੂਪ ਫਲ, ਮੁਕਤੀ ਫਲ ਇਸ ਨਾਲ ਹੁੰਦਾ ਹੈ। ਸਤਿਗੁਰਾਂ ਦੇ ਉਪਦੇਸ਼ ਵਿੱਚ ਵਡਿਆਈ ਤਾਂ ਇਸ ਗੱਲ ਦੀ ਹੈ, ਨਹੀ ਤਾਂ ਉਹ ਨਾਮ ਲੋਕ ਵੀ ਸਿਮਰਦੇ ਹਨ, ਇਸ ਨਾਮ ਨੂੰ ਸਤਿਗੁਰੂ ਜੀ ਦੱਸਦੇ ਹਨ। ਨਾਮ ਦੇ ਉਹੀ ਅੱਖਰ, ਉਹੀ ਮਾਤ੍ਰ ਹੈ, ਪ੍ਰੰਤੂ ਲੋਕ ਵਿਧੀ ਨਹੀਂ ਜਾਣਦੇ ਹਨ। ਸਤਿਗੁਰੂ ਵਿਧੀ ਜਾਣਦਾ ਹੈ। ਬੱਸ ਇਹ ਹੀ ਭੇਦ ਹੈ। ਇਸ ਕਰਕੇ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ:

ਗੁਰਮੁਖਿ ਨਾਮ ਜਪਹੁ ਮਨ ਮੇਰੇ॥ (ਸੁਖਮਨੀ ਸਾਹਿਬ, ਅੰਗ ੨੬੪)

ਸੁਖਮਨੀ ਸਾਹਿਬ ਜੀ ਦੀ ਪਹਿਲੀ ਸਾਰੀ ਅਸਟਪਦੀ ਵਿੱਚ ਨਾਮ ਨੂੰ ਸਿਮਰਨ ਦਾ ਮਹਾਤਮ ਉਚੇ ਤੋਂ ਉਚਾ, ਅਧਿਕ ਤੋਂ ਅਧਿਕ ਕਹਿਆ, ਅੰਤ ਵਿੱਚ ਲਿਖਿਆ:

ਕਰਿ ਕਿਰਪਾ ਜਿਸੁ ਆਪਿ ਬੁਝਾਇਆ॥

ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥ (ਸੁਖਮਨੀ ਸਾਹਿਬ, ਅੰਗ ੨੬੩)

ਸਤਿਗੁਰਾਂ ਦੇ ਮੁਖ ਦੁਆਰਾ ਨਾਮ ਨੂੰ ਸਿਮਰਨ ਕਰਨਾ, ਇਹ ਗੱਲ ਕਹੀ ਹੈ। ਸਤਿਗੁਰ ਵਿਧੀ ਜਾਣਦਾ ਹੈ। 'ਗੁਰਮਤਿ ਸੋਂ ਨਾਮ ਜਪਨੋ' ਇਹ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹਜਾਰ ਹੀ ਸਥਾਨ ਕਹਿਆ ਹੈ। ਕਿਹੜਾ ਕਿਹੜਾ ਪ੍ਰਮਾਣ ਦੇਈਏ? ਗੁਰੂ ਜੀ ਨੇ ਆਪਣੀ ਬਾਣੀ ਵਿੱਚ ਇਸ ਰੀਤ ਦੀ ਡੌਂਡੀ ਨੂੰ ਚਾਰ ਕੁੰਟ ਵਿੱਚ ਫੇਰਿਆ ਹੈ, ਉਹ ਪ੍ਰਗਟ ਹੀ ਹੈ, ਹੋਰ ਮੰਤ੍ਰ ਜੇ ਹੈ ਵਿਧੀ ਤੋਂ ਬਿਨਾਂ ਫਲ ਅਲਪ ਵੀ ਹੈ, ਤਾਂ ਵੀ ਨਹੀ ਦਿੰਦਾ ਹੈ। ਸਤਿਨਾਮ ਤੋਂ ਤਾਂ ਮੁਕਤੀ ਲੈਣੀ ਹੈ।

ਇਸ ਤੁਕ ਵਿੱਚ ਲਾਟਾਨੁਪ੍ਰਾਸ ਅਲੰਕਾਰ ਹੈ।

( ਲੱਛਨ ਦੇਖੋ ਪੰਨਾ ੨੫ ਉੱਪਰ)

ਨਾਇ ਪਦ ਦੋ ਵਾਰੀ ਆਇਆ ਹੈ, ਪਾਵ ਇਸ ਵਿੱਚ ਵੱਖਰਾ ਵੱਖਰਾ, ਪਹਿਲਾ ਕਹਿਆ ਨਾਮ ਪਵਿੱਤਰ ਕਰਦਾ
ਹੈ, ਫਿਰ ਕਹਿਆ ਭਾਣੇ ਬਿਨਾਂ ਨਾਮ ਕੀ ਕਰੇ, ਇਸ ਕਰਕੇ ਲਾਟਾਨੁਪ੍ਰਾਸ ਅਲੰਕਾਰ।

ਇਸ ਤੁਕ ਦਾ ਤੀਰਥ ਇਸ਼ਨਾਨ ਦਾ ਜੋ ਅਰਥ ਕਰਦਾ ਹੈ, ਇਸ ਅਰਥ ਨਾਲ ਤੀਰਥ ਇਸ਼ਨਾਨ ਕਰਨਾ ਵੀ ਸਿਧ ਨਹੀਂ ਹੁੰਦਾ ਅਤੇ ਤੀਰਥ ਨੂੰ ਤਿਆਗਣਾ ਵੀ ਸਿਧ ਨਹੀਂ ਹੁੰਦਾ ਹੈ। ਅਜਿਹੇ ਤੀਰਥਾਂ ਵਿੱਚ ਹਜ਼ਾਰਾਂ ਹੀ ਲੋਕ
ਇਸ਼ਨਾਨ ਕਰਦੇ ਹਨ, ਸੋ ਕਿਸ ਤਰ੍ਹਾਂ ਜਾਣੇ ਕਿ ਸਾਡਾ ਇਸ਼ਨਾਨ ਪ੍ਰਮੇਸ਼ਰ ਨੂੰ ਭਾਇਆ ਹੈ ਕਿ ਨਹੀਂ ਭਾਇਆ ਹੈ। ਕੋਈ ਨਿਰਨਾ ਨਹੀਂ ਹੋ ਸਕਦਾ। ਇਸ ਵਿੱਚ ਭੁਲੇਖਾ ਹੈ ਕਿ ਸਿੱਖ ਕਿਹੜੇ ਉਪਦੇਸ਼ ਗ੍ਰਹਿਣ ਕਰਨ? ਜੋ ਪ੍ਰਮੇਸ਼ਰ ਦੀ ਸਰਬਗਜ ਸੁਧ ਜਾਣਦੇ ਹਨ, ਉਹ ਤਾਂ ਆਪ ਹੀ ਤੀਰਥ ਹਨ। ਉਹਨਾਂ ਦੇ ਅਰਥ ਵਿੱਚ ਇਹ ਪ੍ਰਸ਼ਨ: ਗੁਰੂ ਜੀ ਨੇ ਤੀਰਥ ਦਾ ਇਸ਼ਨਾਨ ਕਰਨ ਕਹਿਆ ਹੈ ਕਿ ਨਹੀਂ ਕਹਿਆ ਹੈ? ਜਿਸ ਰੀਤ ਦਾ ਉੱਤਰ ਦੇਈਏ, ਇਸ ਵਿੱਚ ਬਹੁਤ ਪ੍ਰਸ਼ਨ ਹੁੰਦੇ ਹਨ।

ਇਕ ਅਰਥ ਹੋਰ ਤਰੀਕੇ ਨਾਲ ਵੀ ਕੋਈ ਕਰਦਾ ਹੈ, ਉਹ ਵੀ ਨਹੀਂ ਬਣਦੇ ਹਨ। 'ਤੀਰਥ' ਨਾਮ ਆਤਮਾ ਦਾ, ਜਿਸ ਵਿੱਚ ਪ੍ਰਮੇਸ਼ਰ ਨੂੰ ਭਾਵੇ ਉਸ ਸ਼ਲਾਨ ਦੀ ਟੁਬਕੀ ਲਗਾਵੇ, ਰਾਗ ਦ੍ਵੈਖ ਦੀ ਮਲ ਨੂੰ ਦੂਰ ਕਰੇ। ਉਹ ਤੁਕ ਦੇ ਪਹਿਲੇ ਭਾਗ ਦੇ ਅਰਥ ਬਣਦੇ ਹਨ, ਪਿਛਲੇ ਭਾਗ ਵਿੱਚ ਵਿਗੜਦੇ ਹਨ। 'ਵਿਣੁ ਭਾਣੈ ਕਿ ਨਾਇ ਕਰੀ' ਜੇ ਗਿਆਨ ਸਰੂਪ ਦਾ ਹੋਵੇਗਾ ਤਾਂ ਬਹੁਤ ਭਾਵਨਾ ਵਾ ਭਾਵਨਾ ਕਿਵੇ ਬਣੇਗੀ? ਇਹ ਤਾਂ ਉਪਾਸਨਾ ਪੱਖ ਵਿੱਚ ਭਾਵਨਾ, ਨਹੀ ਭਾਵਨਾ ਬਣਦਾ ਹੈ ਜਿਥੇ ਉਪਾਸਨਾ, ਓਪਾਸਜ, ਉਪਾਸਕ ਤ੍ਰਿਪੁਟੀ ਹੋਵੇ, ਅਦ੍ਵੈਤ ਪੱਖ ਵਿੱਚ ਨਹੀਨ ਬਣਦਾ ਹੈ। ਇਸ ਕਰਕੇ ਸਤਿਗੁਰ ਦਾ ਰੱਖਿਆ ਨਾਮ ਤੀਰਥ 'ਪਵਿਤ੍ਰ' ਦਾ ਹੀ ਅਰਥ ਹੈ, ਹੋਰ ਅਰਥਾਂ ਵਿੱਚ ਦੋਖ ਆਉਂਦਾ ਹੈ। ਇਸ ਤੁਕ ਦੇ ਵਿਅੰਗ ਵਿੱਚ ਸਤਿਗੁਰ ਦੀ ਮਹਿਮਾ ਸੁਣ ਕੇ ਜੇ ਕੋਈ ਸਮਝਣਾ ਚਾਹੈ: ਸਤਿਗੁਰ ਦੀ ਪ੍ਰਾਪਤੀ ਕਿਵੇਂ ਹੋਵੇ? ਇਸ ਦਾ ਉੱਤਰ ਗੁਰੂ ਜੀ ਦਿੰਦੇ ਹਨ:

## ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥

**ਪਦ ਅਰਥ:- ਜੇਤੀ–ਜਿਤਨੀ, ਜਿੰਨੀ ਵੀ,** everything। **ਸਿਰਠਿ–ਸ੍ਰਿਸਟੀ, ਦੁਨੀਆਂ,** world।

**ਉਪਾਈ–ਪੈਦਾ ਕੀਤੀ, ਉਤਪਨ ਕੀਤੀ,** given birth, made। **ਵਿਣੁ ਕਰਮਾ–ਬਿਨਾਂ ਕਰਮਾਂ ਤੋਂ, ਪ੍ਰਭੂ ਦੀ ਕ੍ਰਿਪਾ ਤੋਂ ਬਿਨਾ,** without karma, without Almighty's blessings। **ਕਿ ਮਿਲੈ ਲਈ–ਕੀ ਮਿਲਦਾ ਹੈ,** nothing is achieved।

'ਜੇਤੀ' ਕਹੀਏ 'ਜਿਤਨੀ' ਜਿੰਨੀ ਸ੍ਰਿਸਟੀ ਪੈਦਾ ਕੀਤੀ ਹੈ, 'ਵੇਖਾ' ਅਰਥ ਦ੍ਰਿਸਟਮਾਨ, ਸੋ ਸਾਰੇ ਹੀ ਕਰਮਾਂ ਦੇ ਅਧੀਨ ਹਨ। ਬਿਨਾਂ ਕਰਮਾਂ ਤੋਂ ਕਿਸ ਤਰੀਕੇ ਕੋਈ ਲੈ ਸਕਦਾ ਹੈ? ਅਰਥ: ਕੀ ਨਹੀ ਹੱਥ ਆਉਂਦਾ।ਵਾ 'ਕਿ ਮਿਲੈ ਲਈ'= ਕੀ ਮਿਲਦਾ ਹੈ ਅਤੇ ਕੀ ਕੋਈ ਲੈਂਦਾ ਹੈ? ਇਸ ਅਰਥ ਵਿੱਚ ਇਸ ਤਰ੍ਹਾਂ: ਨਾ ਆਪਣੇ ਆਪ ਤੋਂ ਪਦਾਰਥ ਮਿਲਦੇ ਹਨ; 'ਲਈ' ਜੇ ਪਦਾਰਥ ਲੈਣ ਵਾਸਤੇ ਕੋਈ ਜਤਨ ਕਰੇ ਤਾਂ ਵੀ ਕੁਝ ਹੱਥ ਨਹੀ ਆਉਂਦਾ। ਅਰਥ ਇਹ ਹਨ: ਨਿਹਕਾਮ ਹੋ ਕੇ ਜੋ ਚੰਗੇ ਕਰਮਾਂ ਦਾ ਖਜ਼ਾਨਾ ਇਕੱਠਾ ਹੋ ਜਾਂਦਾ ਹੈ ਉਸ ਨਾਲ ਸਤਿਗੁਰੂ ਜੀ ਮਿਲਦੇ ਹਨ।ਇਸ ਤੋਂ ਬਿਨਾਂ ਸਤਿਗੁਰ ਨਹੀ ਮਿਲਦੇ। ਇਤਜਰਥ।

ਇਸ ਤੁੱਕ ਵਿੱਚ ਕਾਕੋਕਤਿ ਅਲੰਕਾਰ ਹੈ। ਕੀ ਬਿਨਾਂ ਕਰਮਾਂ ਤੋਂ ਮਿਲ ਸਕਦਾ ਹੈ? ਕੁਝ ਨਹੀ ਮਿਲ ਸਕਦਾ। ਇਸ ਰੀਤ ਨੂੰ ਕਾਕੋਕਤਿ ਹੁੰਦਾ ਹੈ।
ਅੱਗੇ ਜਦੋਂ ਸਤਿਗੁਰ ਮਿਲਣ ਨਾਲ ਜੋ ਕੁਝ ਹੁੰਦਾ ਹੈ, ਉਹ ਕਹਿੰਦੇ ਹਨ:

## ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥

**ਪਦ ਅਰਥ:–ਮਤਿ ਵਿਚਿ–ਬੁਧੀ ਦੇ ਵਿੱਚ,** within the mind। **ਰਤਨ ਜਵਾਹਰ ਮਾਣਿਕ–ਰਤਨਾਂ ਜਵਾਹਰਾਂ ਤੇ ਹੀਰਿਆਂ ਵਰਗੇ ਕੀਮਤੀ ਗੁਣ,** treasures, jewels, pearls of good quality or knowledge। **ਇਕ ਗੁਰ ਕੀ–ਸੱਚੇ ਗੁਰੂ ਦੁਆਰੇ, ਸੱਚਾ ਗੁਰੂ ਮਿਲਣ ਤੇ,** through the true Guru। **ਸਿਖ ਸੁਣੀ–ਗੁਰੂ ਦੀ ਸਿਖਿਆ ਸੁਣੀ ਜਾਂ ਮੰਨੀ ਜਾਵੇ, ਸਿਖ ਸੁਣੇ,** accepting Guru's teachings।

ਅੰਤਹਕਰਣ ਜੋ ਹੈ, ਇਸ ਤੇ ਜੋ ਨਿਸਚਾ ਕਰਨ ਦਾ ਜੋ ਧਰਮ ਹੈ, ਉਸ ਦਾ ਨਾਮ ਬੁਧੀ ਹੈ। ਇਸ ਬੁਧ ਦੇ ਵਿੱਚ ਜੋ ਸਤ, ਚਿਤ, ਅਨੰਦ ਹੈ, 'ਬ੍ਰਹਮ' ਦਾ ਪ੍ਰਛਾਵਾਂ ਇਸ ਉਪਰ ਪੈਂਦਾ ਹੈ। ਇਸ ਪ੍ਰਛਾਵੇਂ ਦਾ ਨਾਮ ਜੀਵ ਆਤਮਾ ਹੈ। ਉਸ ਨੂੰ ਭੁਲਾ ਕੇ ਤਨ ਰੂਪ ਬਣਿਆ ਫਿਰਦਾ ਹੈ। ਅਹੰਕਾਰ ਬ੍ਰਹਾਮਣ, ਛਤ੍ਰੀ, ਇਤਆਦਿ ਅਹੰਕਾਰ ਨੂੰ ਧਾਰਨ ਕਰ ਕੇ, ਰਾਗ ਦ੍ਵੈਖ (ਪ੍ਰੇਮ, ਵੈਰ) ਬਹੁਤਿਆਂ ਨਾਲ ਕਰਦਾ ਹੈ। ਇਨ੍ਹਾਂ ਬੰਧਨਾਂ ਵਿਚ ਬੰਨਿਆ ਕ੍ਰੋੜਾ ਜਨਮਾਂ ਦੇ ਜਨਮ ਮਰਨ ਦੇ ਦੁੱਖ ਪੈ ਜਾਂਦੇ ਹਨ। ਆਪਣੇ ਸਰੂਪ ਨੂੰ ਭੁਲਾ ਕੇ ਦੁੱਖਾਂ ਵਿਚ ਪੈ ਕੇ ਸਾਰਿਆਂ ਦਾ ਗੁਲਾਮ ਹੋ ਜਾਂਦਾ ਹੈ। 'ਜੇ ਇਕ ਗੁਰ ਕੀ ਸਿਖ ਸੁਣੀ'= ਜੇ ਸੱਚੇ ਗੁਰੂ ਦੇ ਮਿਲਣ ਤੇ 'ਇਕ' ਨਾਮ 'ਏਕਤਾ' ਦਾ ਹੈ। ਅਦ੍ਵੈਤੁ ਦੀ ਸਿੱਖ ਸੁਣੇ, ਤਦ ਮਤਿ ਵਿਚ ਰਤਨ ਜਵਾਹਰ ਮਾਣਿਕ ਕੀ ਹੈ? ਰਤਨ ਤੋ ਸਤਿ, ਜਵਾਹਰ ਤੋ ਚੇਤਨ, ਮਾਣਕ ਤੋ ਅਨੰਦ, ਸੋ ਤਿੰਨੇ ਹੀ ਆਪਣੇ ਅੰਦਰ ਤੋਂ ਪ੍ਰਾਪਤ ਹੁੰਦੇ ਹਨ। ਉਪਦੇਸ਼ ਨੂੰ ਦ੍ਰਿੜ ਕਰਕੇ ਸਰੀਰ ਦੇ ਹੰਕਾਰ ਨੂੰ ਛੱਡ ਕੇ ਆਪਣੇ ਬ੍ਰਹਮ ਸਰੂਪ ਨੂੰ ਛੱਡ ਕੇ ਆਪਣੇ ਜਨਮ ਮਰਨ ਦੇ ਬੰਧਨ ਦੇ ਦੁਖ ਤੋ ਛੁੱਟ ਜਾਂਦਾ ਹੈ। ਦ੍ਵੈਤ ਨੂੰ ਦੂਰ ਕਰਿ ਕੇ ਇਕ ਰੂਪ ਹੋ ਜਾਂਦਾ ਹੈ। ਪ੍ਰਸ਼ਨ: ਰਤਨ, ਜਵਾਹਰ, ਮਾਣਿਕ ਤਿੰਨ ਕਿਉਂ ਕਹੇ ਹਨ। ਬ੍ਰਹਮ ਤਾਂ ਇਕ ਹੈ ਇਸ ਦੀ ਮਹਿਮਾਂ ਦੇ ਤਿੰਨ ਪਦ ਹਨ? ਦੂਜਾ ਇਕ ਹੋਰ ਪ੍ਰਸਨ ਇਸ ਦੀ ਉਪਮਾਂ ਦੇ ਬਰਾਬਰ ਦਾ ਕੋਣ ਹੈ? ਉੱਤਰ: ਰਤਨ, ਜਵਾਹਰ, ਮਾਣਿਕ, ਸਾਫ ਪੱਥਰ ਦਾ ਭੇਦ ਹੈ। ਅਸਲ ਵਿੱਚ ਪੱਥਰ ਇਕ ਹੀ ਹੈ, ਇਹ ਪੱਥਰ ਦਾ ਵਿਸ਼ੇਸ਼ਣ, ਮਹਿਮਾਂ ਹੈ। ਜੋ ਸਤਿ ਚਿੱਤ ਅਨੰਦ ਬ੍ਰਹਮ ਦੇ ਵਿਸ਼ੇਸ਼ਣ ਹਨ। ਸਿੱਖਾ ਨੂੰ ਸਮਝਉਣ ਵਾਸਤੇ ਕਹਿੰਦੇ ਹਨ: ਅਸਲ ਵਿੱਚ ਬ੍ਰਹਮ ਵਿੱਚ ਉਹ ਵੀ ਨਹੀਂ ਬਣਦਾ ਹੈ। ਇਕ ਹੀ ਰੂਪ ਹੈ। ਦੂਜਾ ਉੱਤਰ: ਜਿਸ ਕੋਲ ਰਤਨ ਆਦਿ ਹੁੰਦੇ ਹਨ ਉਹਨਾਂ

ਕੋਲ ਦੁਖ ਦਰਿਦ੍ਰ ਨਹੀ ਆਉਦਾਂ। ਸਤਿ ਚਿਤ ਅਨੰਦ ਆਪਣਾ ਸਰੂਪ ਜਿਸ ਨੂੰ ਪ੍ਰਾਪਤ ਹੁੰਦਾ ਹੈ, ਉਹ ਜਨਮ ਮਰਨ ਦਾ ਦੁਖ ਦੇਣ ਵਾਲੇ ਜੋ ਬੰਧਨ ਹਨ, ਉਹਨਾਂ ਦੇ ਦੁਖਾਂ ਤੋ ਛੁੱਟ ਜਾਂਦੇ ਹਨ। ਉਸਤਤਿ ਦੀ ਇਹ ਸਮਤਾ ਹੈ। ਇਤਯਾਰਥ।

ਇਸ ਤੁਕ ਵਿਚ ਰੂਪਕਾਤਿਸ਼ੋਜਕਤਿ ਅਲੰਕਾਰ ਹੈ।

ਲੱਛਨ:– ਜਹਿ ਉਪਮਾ ਪਦ ਮੈਂ ਧਰਿ ਦੀਜਹਿ।
ਊਪਰ ਤੇ ਉਪਮੇਯ ਲਖੀਜਹਿ।
'ਰੂਪਕਾਤਿਸ਼ਜੋਕਤਿ' ਅਲੰਕਾਰ।
ਗੁਨਿ ਜਨ ਤਾਂਕੋ ਕਰਹਿ ਉਚਾਰ।

ਉਪਮਾ ਰਤਨ, ਜਵਾਹਰੁ, ਮਾਣਿਕ ਇਸ ਤੁਕ ਵਿਚ ਹਨ, ਸਤਿ ਚਿਤ ਅਨੰਦ ਉਪਰ ਤੋ ਜਾਣਿਆਂ ਜਾਂਦਾ ਹੈ; ਇਸ ਕਰਕੇ ਰੂਪਕਾਤਿਸ਼ਜੋਕਤਿ। ਇਸ ਦਾ ਅਰਥ ਸਾਧਜਵਸਾਨਾ ਲੱਛਨਾਂ ਹੋਇਆ ਹੈ।

ਲੱਛਨ:– ਰੋਪਜਮਾਨ ਜਹਿ ਤੁਕ ਮੈਂ ਹੋਇ।
ਰੋਪਜ ਬਿਖਯ ਪਦ ਮੈਂ ਨਹਿ ਜੋਇ।
ਊਪਰ ਤੇ ਸੋ ਜਾਨਜੋ ਜਾਇ।
'ਸਾਧਜਵਸਾਨਾ' ਤਾਂਹਿ ਬਤਾਇ।

ਰੋਪਜਮਾਨ ਇਥੇ ਰਤਨ ਜਵਾਹਰੁ, ਮਾਣਿਕ। ਰੋਪਜ ਵਿਚ 'ਸਚਿਦਾਨੰਦ' ਹੈ, ਉਹ ਉੱਪਰ ਤੋਂ ਜਾਣਿਆ ਜਾਂਦਾ ਹੈ; ਇਸ ਤਰ੍ਹਾਂ ਸਮਝੋ।'ਜੇ ਇਕ ਸਿੱਖ ਸੁਣੇ ਤਾ ਰਤਨ ਆਦਿ ਪ੍ਰਾਪਤ ਹੁੰਦੇ ਹਨ' ਇਹ ਰੀਤ ਸੰਭਾਵਨਾਲੰਕਾਰ ਬਣ ਜਾਂਦਾ ਹੈ।

## ਗੁਰਾ ਇਕ ਦੇਹਿ ਬੁਝਾਈ ॥

**ਪਦ ਅਰਥ:- ਗੁਰਾ–ਸਤਿਗੁਰ,** true Guru। **ਦੇਹਿ ਬੁਝਾਈ–ਸਮਝਾ ਦਿੰਦੇ ਹਨ,** makes us understand or comprehend।

ਸਚਿਦਾਨੰਦ ਗੁਰੂ ਜੀ ਕਿਥੋਂ ਦਿੰਦੇ ਹਨ, ਇਹ ਦੱਸਦੇ ਹਨ। ਇਕ ਅਦ੍ਵੈਤ ਸਾਰਿਆ ਵਿਚ ਪੂਰਨ ਹੈ, ਇਸ ਬੁਝਾਰਤ ਨੂੰ ਗੁਰੂ ਜੀ ਸਮਝਾਉਂਦੇ ਹਨ। ਬੁਝਾਰਤ ਦਾ ਅਧਜਹਾਰ ਬੁਝਾਈ ਪਦ ਹੈ।

## ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥

**ਪਦ ਅਰਥ:- ਸਭਨਾ–ਸਾਰਿਆਂ,** that all। **ਜੀਆ–ਸਗਲੇ ਜੀਅ ਜੰਤ,** living beings। **ਇਕੁ ਦਾਤਾ–ਇਕ ਪ੍ਰਮਾਤਮਾ,** have one sustainer। **ਸੋ ਮੈ–ਉਹ ਪ੍ਰਭੂ ਮੈਨੂੰ,** that I। **ਵਿਸਰਿ–ਵਿਸਰ, ਭੁੱਲ,** forget। **ਨ ਜਾਈ–ਨਾ ਜਾਵੇ,** never।

ਸਾਰਿਆ ਜੀਵਾਂ ਦਾ ਜੋ ਇਕ ਦਾਤਾ ਹੈ ਸੋ ਮੈਂ, ਕੀ? ਸੋਹੰ, ਇਹ ਸਮਝ ਸਤਿਗੁਰ ਨੇ ਦਿੱਤੀ, ਉਹ ਮੈਨੂੰ ਕਦੀ ਵੀ ਨਾ ਵਿਸਰੇ।

ਅਲੰਕਾਰ ਪਿਛਲੀ ਰੀਤ ਨਾਲ ਸਮਝ ਲੈਣਾ।

(ਪਉੜੀ ਸੱਤਵੀਂ)

ਹੁਣ ਸਾਰੇ ਜਗਤ ਦੇ ਜੋ ਪਦਾਰਥ ਹਨ, ਉਹਨਾ ਨੂੰ ਨਾਸ਼ਵੰਤ ਦਿਖਾਉਣ ਲਈ ਗਿਆਨ ਨੂੰ ਅਬਿਨਾਸੀ ਦੱਸਣ ਲਈ ਅਗਲੀ ਪਉੜੀ ਵਰਣਨ ਕਰਦੇ ਹਨ। ਪ੍ਰਸ਼ਨ: ਇਹ ਪਦਾਰਥ ਨਾਸ਼ਵੰਤ ਦਿਖਾਉਣ ਦਾ ਕੀ ਕਾਰਨ ਹੈ? ਜਦੋ ਸਿਖਾਂ ਨੂੰ ਉਪਦੇਸ਼ ਕਰਨ ਲੱਗੇ ਸਨ ਤਾਂ ਬੈਰਾਗਵਾਨ ਕਰਨਾ ਉਥੇ ਬਣਦਾ ਹੈ, ਪਦਾਰਥਾਂ ਨੂੰ ਨਾਸ਼ਵੰਤ ਦੱਸਣ ਦਾ? ਉੱਤਰ: ਇਥੇ ਤੱਕ ਜਪੁਜੀ ਸਾਹਿਬ ਦਾ ਮੰਗਲਾ ਚਰਨ ਜਾਣਿਆ ਜਾਂਦਾ ਹੈ। 'ਸਤਿਨਾਮ ਕਰਤਾ ਪੁਰਖੁ ਨਿਰਭਉ' ਇਹ ਸਾਰਾ ਸਲੋਕ ਪਹਿਲਾ ਮੂਲ ਜਿਵੇਂ ਛੇਵੀ ਪਉੜੀ ਇਸ ਦਾ ਵਿਸਥਾਰ ਹੈ। 'ਆਦਿ ਸਚੁ ਜੁਗਾਇ ਸਚੁ' ਸਤਿਨਾਮ ਪਹਿਲਾ ਹੈ, ਸੋ ਪਹਿਲਾ ਵਿਸਥਾਰ ਨਾਲ ਕਿਹਾ ਹੈ। ਗੁਰ ਪ੍ਰਸਾਦਿ ਪਿਛੋ ਹੈ। 'ਗੁਰਮੁਖਿ ਨਾਦੰ' ਇਥੇ ਡੇਢ ਪਉੜੀ ਵਿੱਚ ਇਸ ਦਾ ਵਿਸਥਾਰ ਕਿਹਾ ਹੈ। ਇਹੋ ਰੀਤ ਹੈ ਪਹਿਲਾ ਸਲੋਕ ਦਾ ਹੀ ਵਿਸਥਾਰ ਹੈ, ਇਸ ਕਰਕੇ ਇਹ ਮੰਗਲਾਚਰਨ ਹੀ ਹੋਇਆ। ਹੈ ਤਾ ਮੰਗਲਾਚਰਨ ਹੀ, ਪਰ ਸਿੱਖਾਂ ਨੂੰ ਉਪਦੇਸ਼ ਬਾਅਦ ਵਿਚ ਕੀਤਾ। ਇਹੋ ਚਤੁਰਤਾ ਹੈ ਗੱਲ ਇਕ ਕਹਿਣੀ ਪਰ ਉਸ ਦੇ ਅਰਥ ਬਹੁਤ ਨਿਕਲਣੇ ਅਤੇ ਗੁਰੂ ਜੀ ਦੇ ਜਿਨੇ ਬਚਨ ਹਨ, ਉਹ ਸਾਰੇ ਉਪਦੇਸ਼ ਕਰਨ ਵਾਸਤੇ ਹੀ ਹਨ। ਇਸ ਤਰਾਂ ਨਹੀ ਕੇ ਮੈ ਬਹੁਤੀ ਬਾਣੀ ਰਚਾ, ਜੱਗ ਵਿਚ ਮੇਰਾ ਜੱਸ ਹੋਵੇ, ਵਾ ਮੇਰਾ ਕਲਿਆਣ ਹੋਵੇ। ਗੁਰੂ ਜੀ ਦਾ ਬਾਣੀ ਉਚਾਰਨ ਦਾ ਇੱਕ ਹੀ ਕਾਰਨ ਹੈ ਸਾਰੀ ਮਨੁੱਖਤਾ ਦਾ ਕਲਿਆਣ ਹੋਵੇ। ਪ੍ਰਸ਼ਨ: ਗੁਰੂ ਜੀ ਨੇ ਬਹੁਤੀ ਬਾਣੀ ਆਪਣੇ ਉਪਰ ਕਹੀ ਹੈ। ਆਪਣੇ ਮਨ ਨੂੰ ਸਮਝਾਉਣ ਹਿਤ ਸ਼ਬਦ ਉਚਾਰੇ ਹਨ, ਜਿਵੇਂ:-

ਬਾਬਾ ਮੈ ਕਰਮਹੀਣ ਕੂੜਿਆਰ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥ (ਮਾਰੂ ਮਹਲਾ ੧, ਅੰਗ ੯੮੯)

ਸਿਰੁ ਨਾਨਕ ਲੋਕਾ ਪਾਵ ਹੈ॥ (ਬਸੰਤ ਮਹਲਾ ੧, ਅੰਗ ੧੧੯੮)

ਇਤਆਦਿ ਹੋਰ ਬਹੁਤ ਸਬਦ ਆਪਣੇ ਉਪਰ ਹੀ ਕਹੇ ਹਨ। ਇਸ ਦਾ ਉਤਰ: ਇਹੋ ਜਿਹਾ ਕੋਈ ਪ੍ਰਸ਼ਨ ਜੇ ਕੋਈ ਕਰਦਾ ਹੈ, ਉਹ ਬਿਨਾਂ ਸਮਝੇ ਹੀ ਕਰਦਾ ਹੈ। ਗੁਰੂ ਜੀ ਦੇ ਉਪਦੇਸ਼ ਨੂੰ ਸਮਝਦੇ ਨਹੀ ਹਨ। ਜਿਸ ਰੀਤ ਨਾਲ ਪੰਥ ਪ੍ਰਗਟ ਕਰਨਾ ਚਾਹੁੰਦਾ ਹੈ ਉਸ ਤਰ੍ਹਾਂ ਹੀ ਬਾਣੀ ਨੂੰ ਉਚਾਰਣ ਕਰਦੇ ਹਨ। ਭਗਤੀ ਵਿੱਚ ਨਿਰਹੰਕਾਰ ਹੋਣਾ ਇਹ ਹੀ ਮੁਖ ਗੱਲ ਹੈ। ਜੋ ਸਿੱਖ ਇਸ ਤਰ੍ਹਾਂ ਸਮਝਦੇ ਹਨ: ਸਾਡਾ ਸੁਆਮੀ ਇਸ ਤਰ੍ਹਾਂ ਸਾਡੇ ਨਾਲ ਰਹੇ ਤਾਂ ਸਾਨੂੰ ਹੰਕਾਰ ਕਿਵੇਂ ਆ ਸਕਦਾ ਹੈ।ਜਿਸ ਦਾ ਸੁਆਮੀ ਮੰਚ ਤੇ ਬੈਠੇ ਪਰ ਸੇਵਕ ਸਤਰੰਜੀ ਤੇ ਬੈਠਣ। ਜੇ ਸੁਆਮੀ ਸਤਰੰਜੀ ਤੇ ਬੈਠੇ ਤਾਂ ਸੇਵਕ ਜ਼ਮੀਨ ਤੇ ਬੈਠਣੇ ਚਾਹੀਦੇ ਹਨ, ਇਸ ਕਰਕੇ ਜੋ ਸਤਿਗੁਰ ਨਿਮਰਤਾ ਦੇ ਬਚਨ ਕਹੇ, ਇਸ ਤਰ੍ਹਾਂ ਸੇਵਕ ਨੂੰ ਹੰਕਾਰ ਨਹੀ ਆਉਂਦਾ।

ਉਪਦੇਸ਼ ਵੀ ਤਿੰਨ ਪ੍ਰਕਾਰ ਹੁੰਦਾ ਹੈ: ਜੋ ਆਪਣੇ ਉਪਰ ਕਹਿ ਕੇ ਉਪਦੇਸ਼ ਦਿੰਦੇ ਹਨ, ਉਹੋ ਉਤਮ ਉਪਦੇਸ਼ ਹੈ। ਜੋ ਸਿੱਖ ਪ੍ਰਤੀ ਕਰਦੇ ਹਨ ਉਹ ਮੱਧਮ ਉਪਦੇਸ਼ ਹੈ। ਹੋਰ ਜੋ ਡਰ ਦਿਖਾ ਕੇ ਕਰੂਰਤਾ ਨਾਲ ਉਪਦੇਸ਼ ਦਿੰਦੇ ਹਨ ਇਹ ਨੀਵੇਂ ਦਰਜੇ ਦਾ ਉਪਦੇਸ਼ ਹੈ। ਜਿਵੇਂ ਗੁਰੂ ਦਸਵੀ ਪਾਤਸ਼ਾਹੀ ਨੇ ਆਪਣੇ ਹੀ ਉਪਰ ਕਹਿ ਕੇ ਸਿੰਘਾ ਨੂੰ ਉਪਦੇਸ਼ ਦਿੱਤਾ ਹੈ। ਜੰਗ ਦੇ ਮੈਦਾਨ ਵਿਚ ਸਰੀਰ ਛੱਡਾ, ਆਪਣੀ ਬਾਣੀ ਵਿਚ ਇਹੀ ਦੱਸਦੇ ਹਨ। ਕੀ ਉਹਨਾ ਨੂੰ ਗਿਆਨ ਨਹੀ ਸੀ, ਕੀ ਉਹਨਾ ਨੂੰ ਮੁਕਤੀ ਪ੍ਰਾਪਤੀ ਦਾ ਪਤਾ ਨਹੀ ਸੀ? ਉਹ ਤਾ ਈਸ਼ਵਰ ਦੇ ਅਵਤਾਰ ਸਨ, ਹਜਾਰਾਂ ਨੂੰ ਮੁਕਤੀ ਦੇਣ ਵਾਲੇ ਹਨ ਅਤੇ ਹਜਾਰਾ ਨੂੰ ਮੁਕਤੀ ਦਿੱਤੀ; ਜਿਨ੍ਹਾਂ ਦਾ ਨਾਮ ਲੈਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਕਹਿਣ ਦਾ ਕਾਰਣ ਇਹ ਹੈ: ਜਿਹੜੇ ਸਿੰਘ ਜੰਗ ਦੇ ਮੈਦਾਨ ਦੇ ਨਜ਼ਦੀਕ ਰਹਿ ਕੇ, ਜ਼ਾਲਮਾਂ ਨੂੰ ਮਾਰ ਕੇ ਧਰਮ ਦੀ ਰੱਖਿਆ ਕਰਦੇ ਹਨ; ਜਿਹੜੇ ਯੁੱਧ ਦੇ ਮੈਦਾਨ ਵਿਚ ਸ਼ਹੀਦ ਹੋਏ, ਉਹਨਾ ਨੂੰ ਪ੍ਰਲੋਕ ਵਿਚ ਸ਼ੋਭਾ ਪ੍ਰਾਪਤ ਹੋਈ। ਜਿਹੜੇ ਤਾ ਬੁੱਧੀਮਾਨ ਹਨ ਉਹ ਤਾ ਆਸ਼ੇ ਨੂੰ ਇਸੇ ਤਰਾਂ ਸਮਝਦੇ ਹਨ, ਜਿਹੜੇ ਨਹੀ ਜਾਣਦੇ ਹਨ, ਉਹ ਅਨੇਕਾ ਤਰ੍ਹਾਂ ਦਾ ਬੋਲ ਕਬੋਲ ਬੋਲਦੇ ਹਨ। ਜਿਸ ਤਰ੍ਹਾਂ ਆਪਣੇ ਉਪਰ ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤੇ ਨੀਵੇਂ ਦਰਜ਼ੇ ਦੇ ਬਚਨ ਕਹੇ, ਕੀ ਉਹ ਇਸ ਤਰ੍ਹਾਂ ਨੀਵੇਂ ਦਰਜ਼ੇ ਦੇ ਸਨ? ਉਹ ਸਾਰੇ ਸ਼ਬਦ ਸਿੱਖਾ ਉੱਪਰ ਕਹੇ ਹਨ। ਜਿਹੜੇ ਮਨ ਦੀ ਮੈਲ ਨੂੰ ਦੂਰ ਕਰਕੇ ਪ੍ਰਮੇਸ਼ਰ ਦੇ ਸਿਮਰਨ ਵਿਚ ਲਗੇ ਹਨ; ਇਹ ਕਾਰਨ ਹੈ ਜਿਹੜੀਆ ਤੁਕਾਂ ਦੇ ਅਰਥ ਅਸੀ ਕੀਤੇ ਹਨ; ਜੇ ਇਸ ਤੇ ਹੋਰ ਰੀਤਿ ਕਰਦੇ ਹਨ ਤਾਂ ਉਹਨਾ ਨੂੰ ਹੋਰ ਦੁੱਖ ਆਉਂਦੇ ਹਨ। ਜੇ ਅਸੀ ਸਾਰੇ ਦੁੱਖਾ ਨੂੰ ਦਿਖਾਈਏ ਤਾ ਗ੍ਰੰਥ ਦਾ ਅਕਾਰ ਜਿਆਦਾ ਹੋ ਜਾਵੇਗਾ, ਵਿਦਵਾਨ ਆਪ ਹੀ ਸਮਝ ਲੈਣਗੇ। ਹੁਣ ਮੂਲ ਨੂੰ ਆਖਦੇ ਹਾ:

## ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥

**ਪਦ ਅਰਥ:– ਜੇ**–If ।**ਜੁਗ ਚਾਰੇ– ਚਾਰ ਜੁਗ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ, ਆਰਜਾ–ਉਮਰ, ਆਯੁ,** the four ages (Satyug, Treta, Duapur and Kalyug), life-time, age। **ਹੋਰ ਦਸੂਣੀ–ਹੋਰ ਦਸ ਗੁਣਾਂ,** ten times the amount of age with all the four ages combined। **ਹੋਇ–ਹੋ ਜਾਵੇ,** happens।

ਜੇਕਰ ਚਾਰੇ ਹੀ ਜੁਗ: ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ, ਇਨਾਂ ਜਿੰਨੀ ਉਮਰ ਜਿਉਂਦਾ ਰਹੇ, ਜਾਂ ਇਨ੍ਹਾਂ ਤੋ ਦਸ ਗੁਣਾ ਜਿਆਦਾ: ਚਾਲੀ ਜੁਗਾ ਜਿੰਨੀ ਉਮਰ ਹੋ ਜਾਵੇ। ਜੀਵਨ ਨੂੰ ਲੋਕ ਵੱਡਾ ਮੰਨਦੇ ਹਨ, ਪਦਾਰਥ ਉਹ ਵੀ ਵੱਧ ਤੋਂ ਵੱਧ।

## ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥

**ਪਦ ਅਰਥ:– ਨਵਾ ਖੰਡਾ–ਨੌਂ ਖੰਡ= ੧. ਭਰਥ ਖੰਡ, ੨. ਕੁਰ ਖੰਡ, ੩. ਹਿਰਨ ਖੰਡ, ੪. ਹਰਵਰਖ ਖੰਡ,੫. ਭ੍ਰਦ ਖੰਡ, ੬. ਰੰਮਕ ਖੰਡ, ੭. ਕੇਤਮਾਲ ਖੰਡ, ੮. ਕਿੰਪੁਰਖ ਖੰਡ, ੯. ਇਲਾਬ੍ਰਤ ਖੰਡ,** nine regions of earth। **ਜਾਣੀਐ–ਜਾਣਿਆ ਜਾਦਾ ਹੋਵੇ,** known। **ਨਾਲਿ ਚਲੈ–ਨਾਲ ਚੱਲਣ,** followed by। **ਸਭੁ ਕੋਇ–ਸਾਰੇ ਲੋਕ, ਸਭ ਕੋਈ,** everyone।

ਧਰਤੀ ਦੇ ਜੋ ਨੌ ਖੰਡ ਹਨ : ੧. ਭਰਥ ਖੰਡ, ੨. ਕੁਰ ਖੰਡ, ੩. ਹਿਰਨ ਖੰਡ, ੪. ਹਰਵਰਖ ਖੰਡ,੫. ਭ੍ਰਦ ਖੰਡ, ੬. ਰੰਮਕ ਖੰਡ, ੭. ਕੇਤਮਾਲ ਖੰਡ, ੮. ਕਿੰਪੁਰਖ ਖੰਡ, ੯. ਇਲਾਬ੍ਰਤ ਖੰਡ। ਇਨ੍ਹਾਂ ਸਾਰੇ ਖੰਡਾ ਵਿਚ ਜਾਣਿਆ ਜਾਂਦਾ ਹੋਵੇ, ਇਸ ਨੂੰ ਵੀ ਲੋਕ ਵੱਧ ਤੋ ਵੱਧ ਚਾਹੁੰਦੇ ਹਨ, ਆਪਣੀ ਪਹਿਚਾਣ ਨੂੰ, ਕੀ ਸਾਰੇ ਲੋਕ ਮੈਨੂੰ ਇਸੇ ਤਰ੍ਹਾਂ ਜਾਨਣ। ਇਸ ਵਾਸਤੇ ਵੀ ਤਾਕਤ ਨਾਲ, ਧਨ ਨਾਲ, ਬੁੱਧੀ ਨਾਲ ਅਨੇਕਾ ਕੋਸ਼ਿਸ਼ਾ ਕਰਦਾ ਹੈ। ਇਸ ਉੱਤੇ ਗੁਰੂ ਜੀ ਕਹਿੰਦੇ ਹਨ: ਨੌ ਖੰਡ ਤਾਂ ਕੀ ਸੌ ਖੰਡਾ ਤੱਕ ਵੀ ਜੀਉਂਦਾ ਰਹਿ ਅਤੇ ਜਿਸ ਸਮੇ ਕਿਸੇ ਵੀ ਪਾਸੇ ਵੱਲ ਚੱਲੇ ਤਾਂ ਸਾਰੇ ਖੰਡਾ ਦੇ ਹਜ਼ਾਰਾ ਲੋਕ ਇਕੱਠੇ ਹੋ ਜਾਣ , ਇਸ ਦੇ ਅਰਥ ਇਸ ਤਰਾਂ ਹਨ : ਵੱਡੀ ਉਮਰ ਹੋਵੇ ਅਤੇ ਨੌ ਖੰਡਾਂ ਦਾ ਰਾਜ ਵੀ ਹੋਵੇ।

## ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥

**ਪਦ ਅਰਥ:– ਚੰਗਾ ਨਾਉ–ਚੰਗੇ ਨਾਮਣੇ ਵਾਲਾ ਹੋ ਕੇ, ਚੰਗਾ ਨਾਮ ਕਹਾਵੇ,** with good name and reputation। **ਰਖਾਇ ਕੈ–ਹਾਸਿਲ ਕਰਕੇ, ਰਖਾ ਕੇ,** achieving। **ਜਸੁ–ਵਡਿਆਈ, ਸੋਭਾ, ਪ੍ਰੀਤਿ,** glory। **ਕੀਰਤਿ–ਸੋਭਾ,** praise, fame। **ਜਗਿ–ਜਗਤ ਵਿੱਚ,** in earth। **ਲੇਇ–ਲੈਦੇ ਹਨ, ਹਾਸਿਲ ਕਰਦੇ ਹਨ,** gets it।

ਚੰਗੀਆ ਗੱਲਾ ਕਰ ਕਰ ਕੇ ਆਪਣਾ ਨਾਮ ਸਭ ਤੋ ਚੰਗਾ ਕਹਾਵੇ। 'ਜਸੁ ਕੀਰਤਿ ਜਗਿ ਲੇਇ' – ਜਸ ਕੀਰਤ ਨੂੰ ਦੇਖ ਕੇ ਇਸ ਤਰਾਂ ਅਰਥ ਕਰਨੇ ਹਨ: ਜਸੁ ਦਾ ਅਰਥ ਹੈ ਰਤਿ=ਪ੍ਰੀਤਿ (ਪਿਆਰ ਕਰਨਾ), ਇਸ ਰੀਤਿ ਨਾਲ ਪਿਆਰ ਵੀ ਹੈ ਕਿ ਮੇਰਾ ਜਸ ਵੱਡਾ ਹੋਵੇ ਅਤੇ ਜਗਤ ਵਿੱਚ ਜਸ ਨੂੰ ਲੈਂਦੇ ਵੀ ਹਨ। ਸਾਰੇ ਹੀ ਇਸ ਨੂੰ ਚੰਗਾ ਚੰਗਾ ਆਖਦੇ ਹਨ। ਪਰ ਕਿੰਨਾ ਵੀ ਜਸ ਚਾਹੁੰਦਾ ਹੈ , ਹੁੰਦਾ ਹੈ। ਇਸ ਤਰ੍ਹਾਂ ਚਾਹੁੰਦੇ ਵੀ ਹੋਏ ਅਤੇ ਲੈਂਦੇ ਹੋਏ ਵੀ ਹੋਏ।

## ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

**ਪਦ ਅਰਥ:– ਜੇ ਤਿਸੁ–ਜੇਕਰ ਉਸ ਨੂੰ, ਜੇਕਰ ਉਸ ਅਕਾਲ ਪੁਰਖ ਦੀ,** if he। **ਨਦਰਿ–ਨਜਰ, ਕ੍ਰਿਪਾ ਦ੍ਰਿਸਟੀ ਵਿੱਚ,** Almighty's grace। **ਨ ਆਵਈ–ਨਹੀਂ ਆਉਂਦੀ,** did not receive। **ਤ ਵਾਤ– ਉਸ ਦੀ ਗੱਲ,** his words। **ਨ ਪੁਛੈ ਕੇ–ਨਹੀਂ ਪੁੱਛਦਾ ਕੋਈ,** no one cares।

ਜੇਕਰ ਉਸ ਨੂੰ ਆਪਣਾ ਸਰੂਪ ਨਜਰ ਨਾ ਆਵੇ; 'ਸਰੂਪ' ਨੂੰ ਅਧਯਹਾਰ ਉਪਰ 'ਨਦਰਿ' ਪਦ ਤੇ ਕੀ ਹੈ? ਆਪਣੇ ਸਰੂਪ ਨੂੰ ਦੇਖਦਾ ਨਹੀ, ਉਸਦੇ ਪਿਛੇ ਜੈਸੀ ਉਸਦੀ ਦਸ਼ਾ ਹੁੰਦੀ ਹੈ ਉਸ ਬਾਰੇ ਕਹਿੰਦੇ ਹਨ: ਉਸ ਦੀ

ਬਾਤ ਵੀ ਕੋਈ ਨਹੀ ਪੁਛਦਾ ਹੈ। ਗਰੀਬ ਤੋ ਮਹਾਂ ਗਰੀਬ, ਬਰੀਕ ਤੋ ਮਹਾਂ ਬਰੀਕ, ਦੁਖੀਆਂ ਤੋ ਮਹਾਂ ਦੁਖੀ, ਨੂੰ ਇਸ ਤਰ੍ਹਾਂ ਦਾ ਕਰ ਦਿੰਦੇ ਹਨ ਅਤੇ ਪ੍ਰਤੱਖ ਜਿਸ ਤਰ੍ਹਾਂ ਪ੍ਰਤਾਪੀ ਮਨੁੱਖ ਨੂੰ ਦੁੱਖ ਹੁੰਦਾ ਹੈ ਤਾ ਉਸ ਦੇ ਰਿਸ਼ਤੇਦਾਰ ਅਤੇ ਮੁਲਾਕਾਤ ਕਰਨ ਵਾਲੇ ਸਭ ਆ ਕੇ, ਉਸ ਦੀ ਖਬਰ ਲੈਂਦੇ ਹਨ, ਕਿ ਕਿਸ ਰੀਤਿ ਨਾਲ ਦੁਖ ਹੋਇਆ? ਕੀ ਹੁਣ ਸਰੀਰ ਤੁਹਾਡਾ ਠੀਕ ਹੈ? ਜੋ ਨੌ ਖੰਡ ਦੇ ਵਿਚ ਜਿਉਣਾ ਜਾਣਦਾ ਹੈ, ਉਹ ਪਰਮਾਤਮਾ ਦੇ ਵੱਲੋ ਭੁਲਿਆ ਹੋਇਆ ਜੋ ਹੈ, ਉਸ ਦੇ ਦੁੱਖਾ ਦੀ ਗੱਲ ਨੂੰ ਵੀ ਕੋਈ ਨਹੀ ਪੁਛਦਾ ਹੈ। ਜੋ ਬਹੁਤ ਜਿਆਦਾ ਗਰੀਬ ਹੋਵੇ, ਉਹ ਭੁੱਖਾ ਰਹੇ ਜਾ ਦੁਖੀ ਹੋਵੇ ਉਸ ਦੀ ਗੱਲ ਕੌਣ ਪੁੱਛਦਾ ਹੈ? ਅਤੇ ਉਸ ਦੇ ਨੇੜੇ ਜਾਣ ਤੋ ਵੀ ਬਚਾਉਂਦਾ ਹੈ, ਜੋ ਸਪਰਸ਼ ਅਤੇ ਹੋਰ ਬੋਲਦਾ ਹੈ ਉਸ ਨਾਲ ਸਾਡਾ ਕੋਈ ਮੇਲ ਮਿਲਾਪ ਨਹੀ ਹੈ। ਜਿਹੜਾ ਨੌ ਖੰਡਾ ਵਿਚ ਜਾਣਿਆ ਜਾਂਦਾ ਹੈ, ਉਹ ਸਮਾਂ ਪਾ ਕੇ ਇਸ ਤਰ੍ਹਾਂ ਦਾ ਹੋ ਜਾਂਦਾ ਹੈ। ਇਤਯਰਥ।

ਇਹਨਾ ਚਾਰ ਤੁਕਾ ਵਿਚ ਬਿਨੋਕਤਿ ਅਲੰਕਾਰ ਹੈ।

ਲੱਛਨ: – ਪ੍ਰਸਤੁਤ ਬਰਨਨੀਯ ਹੈ ਜੋਇ।
ਏਕ ਵਸਤੂ ਬਿਨੁ ਨੂਨ ਜਿ ਹੋਇ।
ਤਾਂਹਿ 'ਬਿਨੋਕਤਿ' ਕਹੈ ਬਿਚਾਰ।
ਕਵਿ ਸੰਤੋਖ ਸਿੰਘ ਕਰਹਿ ਉਚਾਰ।

ਪੇਸ਼ ਕਰਦੇ ਹਨ ਬਰਨਨੀਯ ਜੋ ਵੱਡੇ ਰਾਜ ਭਾਗ ਵਾਲੇ ਹਨ, ਉਸ ਵਿਚ ਗਿਆਨ ਦੀ ਨੂਨਤਾ ਅਤੇ ਇਹਨਾ ਚਾਰ ਤੁਕਾ ਵਿਚ ਬਿਸ਼ੇਖੋਕਤਿ ਉਕਤਿਨਮਿਤਾ ਅਲੰਕਾਰ ਵੀ ਹੈ। ਕਾਰਨ ਇਸ ਦਾ ਰਾਜ ਭਾਗ ਹੈ, ਕਾਰਨ ਗੱਲ ਸਮਝਣੀ, ਜੋ ਨਹੀ ਕਰਦਾ; ਗਿਆਨ ਦੀ ਨੂਨਤਾ ਨਾਲ ਕੰਮ ਨਹੀਂ ਹੋਇਆ, ਇਹ ਕਹਿ ਦਿਉ: ਯਾਂਤੇ ਉਕਤਿਨਮਿੱਤਾ ਬਿਸ਼ਖੋਕਤਿ ਅਲੰਕਾਰ ਹੈ। 'ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ' ਇਸ ਤੁਕ ਵਿਚ ਸੰਭਾਵਨਾਲੰਕਾਰ ਵੀ ਬਣਦਾ ਹੈ। ਜੇ ਨਜ਼ਰ ਨਾ ਆਵੇ ਤਾਂ ਤਾਂ ਗੱਲ ਵੀ ਕੋਈ ਨਹੀਂ ਜਾਣਦਾ, ਇਸ ਕਰਕੇ ਸੰਭਾਵਨਾ। ਇਹਨਾਂ ਤਿੰਨ ਅਲੰਕਾਰਾਂ ਕਰਕੇ ਸੰਸ੍ਰਿਸ਼ਟ ਅਲੰਕਾਰ ਹੋਇਆ।

ਲੱਛਨ:– ਦੋਹਿਰਾ।
ਅਲੰਕਾਰ ਇਕ ਥਲ ਬਹੁਤ ਜੁਦੇ ਜੁਦੇ ਲਖਿ ਜਾਂਹਿ।
ਤਿਲੁ ਤੰਦੁਲ ਕੀ ਰੀਤਿ ਸੋਂ 'ਸੰਸ੍ਰਿਸ਼ਟ' ਕਹੀਏ ਤਾਂਹਿ।

ਹੋਰ 'ਜਸੁ ਕੀਰਤਿ' ਇਸ ਵਰਣਨ ਵਿੱਚ ਪੁਨਰੁਕਤਿਵਦਾਭਾਸ ਅਲੰਕਾਰ। 'ਜਸੁ' ਕੀਰਤਿ ਪੁਨਰੁਕਤਿ ਦਾ ਅਭਾਸ ਹੈ, ਅਰਥ ਕਰਨ ਨਾਲ ਮਿਟ ਜਾਂਦਾ ਹੈ। ਲੱਛਨ ਪਿਛੇ ਕਹਿ ਕੇ ਆਏ ਹਾਂ। ਹੋਰ ਇਹਨਾਂ ਤੁਕਾਂ ਵਿੱਚ ਪ੍ਰਯਾਯੋਕਤਿ ਅਲੰਕਾਰ ਵੀ ਹੈ।

ਲੱਛਨ:– ਰਚਨਾ ਸੋ ਜਹਿਂ ਬਚਨ ਜੁ ਹੋਇ।
'ਪਰਯਾਯੋਕਤਿ' ਕਹਿਯੇ ਸੋਇ।

ਇਥੇ ਪ੍ਰਮੇਸ਼ਰ ਦੀ ਪ੍ਰਾਪਤੀ, ਉਸ ਦੀ ਮਹਿਮਾਂ ਕਹਿਣੀ ਹੁੰਦੀ, ਉਹ ਇਕ ਜੁਗਤ ਨਾਲ ਵਰਣਨ ਕੀਤੀ, ਐਸ਼੍ਵਰਜ ਗਿਣਿਆ ਹੈ। ਇਸ ਦੀ ਹੋਰ ਕਹਾਂ ਖੋਟੀ ਦਸ਼ਾ ਨੂੰ ਕਹਿੰਦੇ ਹਨ:–

## ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥

**ਪਦ ਅਰਥ:- ਕੀਟਾ ਅੰਦਰਿ ਕੀਟੁ–ਕੀੜਿਆਂ ਦੇ ਅੰਦਰ ਕੀੜਾ,** within the smallest creation (e.g. ants)। **ਕਰਿ–ਕਰ ਦਿੰਦਾ ਹੈ,** considers। **ਦੋਸੀ ਦੋਸੁ ਧਰੇ–ਦੁਖਾਂ ਨੂੰ ਧਾਰਨ ਵਾਲੇ ਦੁਖੀ ਹੁੰਦੇ ਹਨ, ਪ੍ਰਭੂ ਦਾ ਨਾਮ ਵਿਸਾਰਨ ਵਾਲਾ ਦੋਸੀ ਉਪਰ ਦੋਸ ਲਗਦਾ ਹੈ,** contemptible sinner would hold you in contempt।

ਕਿਨੇ ਹੀ ਜੀਵ ਕੀਟ ਆਦਿ ਇਸ ਤਰ੍ਹਾਂ ਦੇ ਹੁੰਦੇ ਹਨ, ਜਿਨ੍ਹਾ ਅੰਦਰ ਵੀ ਕੀੜਾ ਹੋ ਜਾਂਦਾ ਹੈ। ਸੋ ਪਿਛਲੇ ਰਾਜ ਭਾਗ ਜੋ ਨੌ ਖੰਡ ਵਿੱਚ ਜਾਣਿਆ ਜਾਂਦਾ ਹੈ, ਉਹ ਕੀਟਾਂ ਅੰਦਰ ਕੀਟ ਕਰ ਦਿੰਦਾ ਹੈ ਅਤੇ ਕੋਈ ਉਸ ਨੂੰ ਕੀ ਜਾਣ ਸਕਦਾ ਹੈ, ਜਿਸਦੇ ਅੰਦਰ ਹੁੰਦੇ ਹਨ ਉਹ ਵੀ ਨਹੀ ਜਾਣ ਸਕਦਾ ਹਨ।'ਦੋਸੀ ਦੋਸੁ ਧਰੇ' ਦੁੱਖਾਂ ਨੂੰ ਧਾਰਨ ਵਾਲੇ ਇਸ ਤਰ੍ਹਾਂ ਦੁਖੀ ਹੋ ਜਾਂਦੇ ਹਨ। ਵਾ ਦੁਖੀ ਪ੍ਰਾਣੀ, ਉਹ ਵੀ ਦੁਖਾਂ ਨੂੰ ਪ੍ਰਾਪਤ ਕਰਦੇ ਹਨ। ਅਰਥ ਇਹ ਕਿ ਦੁਖਾਂ ਵਾਲਿਆਂ ਤੋਂ ਵੀ ਨੀਚ ਹੋ ਜਾਂਦੇ ਹਨ। ਪਹਿਲਾਂ ਜਿਸ ਨੂੰ ਵੱਡੇ ਤੋਂ ਵੱਡੇ ਕਿਹਾ ਹੈ, ਇਕ ਸਰੂਪ ਪ੍ਰਮਾਤਮਾਂ ਦੇ ਮਿਲਾਪ ਤੋਂ ਬਿਨਾਂ ਨੀਚ ਤੋਂ ਅੱਤ ਨੀਚ ਹੋ ਜਾਂਦਾ ਹੈ। ਕਰਮਾਂ ਦੇ ਬੰਧਨਾਂ ਕਰਕੇ ਕਦੇ ਵੱਡੇ ਤੋਂ ਵੱਡਾ ਹੋ ਜਾਂਦਾ ਹੈ ਅਤੇ ਕਦੇ ਕਰਮਾਂ ਦੇ ਬੰਦਨਾਂ ਕਰਕੇ ਨੀਚ ਤੋਂ ਨੀਚ ਹੋ ਜਾਂਦਾ ਹੈ। ਸਭ ਕਿਸੇ ਤੋਂ ਭਲਾ ਨਹੀ ਹੁੰਦਾ ਸਭ ਕਿਸੇ ਤੋਂ ਬੁਰਾ ਨਹੀ ਹੁੰਦਾ। ਚੰਗੇ ਕਰਮਾਂ ਤੇ ਸੁਖ, ਜੋ ਨਾਸ਼ਵੰਤ, ਉਹ ਭੋਗਦਾ ਹੈ। ਕੁਕਰਮਾਂ ਤੋਂ ਦੁਖ ਦੀ ਪ੍ਰਾਪਤੀ ਹੈ।'ਨੌ ਖੰਡ ਮੈ ਜਾਣਿਓ' ਸ਼ੁਭ ਕਰਮਾਂ ਦਾ ਫਲ ਹੈ। 'ਕੀਟ ਵਿੱਚ ਕੀਟ' ਕੁਕਰਮਾ ਦਾ ਫਲ; ਸੋ ਦੋਵੇਂ ਕਰਮ ਬੰਧਨ ਹਨ, ਜਨਮ ਮਰਨ ਨੂੰ ਦੇਣ ਵਾਲੇ। ਇਸ ਤੋਂ ਬਚਣ ਦਾ ਉਪਾਵ ਹੈ: ਸਰੂਪ ਦੀ ਪ੍ਰਾਪਤੀ। ਜੋ ਸਰੂਪ ਨੂੰ ਪ੍ਰਾਪਤ ਕਰਦੇ ਹਨ ਉਹ ਸੰਸਾਰ ਦੇ ਭ੍ਰਮਣ ਤੋਂ ਬਚ ਜਾਂਦਾ ਹੈ। ਇਤਜਰਥ।

ਇਸ ਤੁਕ ਵਿੱਚ ਅਨੁਗੁਨਾਲੰਕਾਰ ਹੈ:

ਲੱਛਨ:- ਪੂਰਬ ਕੋ ਗੁਨ ਸੰਗਤ ਪਾਇ।
ਬਧੈ ਜੁ 'ਅਨਗੁਨ' ਤਾਂਤਿ ਬਤਾਇ।

ਗੱਲ ਨਾ ਸਮਝਣੀ ਹੀ ਦਰਿਦ੍ਰ ਹੁੰਦਾ, ਇਸ ਤਰ੍ਹਾਂ ਕੀਟ ਤੋਂ ਕੀਟ ਹੁੰਦਾ ਹੈ, ਇਸ ਤੇ ਦੁਖਾਂ ਨੂੰ ਧਾਰਨ ਕਰਦਾ ਹੈ।
ਦੁਖ ਦੇ ਮਿਲਣ ਤੇ ਦੁਖ ਵਧਦੇ ਹੀ ਜਾਂਦੇ ਹਨ, ਤਾਂਤੇ ਅਨਗੁਨਾਲੰਕਾਰ।

ਪਹਿਲਾਂ ਬਹੁਤ ਤੋਂ ਬਹੁਤ ਬਿਨਾਂ ਗਿਆਨ ਤੋਂ ਨੀਚ ਤੋਂ ਅੱਤ ਨੀਚ ਹੀ ਦੱਸਿਆ ਹੈ। ਹੁਣ ਅੱਗੇ ਗਰੀਬ ਤੋਂ ਗਰੀਬ ਜੋ ਹਨ, ਉਹਨਾਂ ਨੂੰ ਗਿਆਨ ਦੀ ਪ੍ਰਾਪਤੀ ਨਾਲ ਮਹਾਨ ਤੋਂ ਮਹਾਨ ਕਹਿਆ ਹੈ:

## ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥

**ਪਦ ਅਰਥ:- ਨਿਰਗੁਣਿ–ਜਿਸ ਵਿੱਚ ਕੋਈ ਗੁਣ ਨਹੀਂ, ਗੁਣ ਹੀਨ,** the ones with no virtue, । **ਗੁਣੁ ਕਰੇ–ਗੁਣਵਾਨ ਕਰ ਦਿੰਦਾ ਹੈ,** makes them worthy। **ਗੁਣਵੰਤਿਆ–ਗੁਣੀ ਮਨੁਖਾਂ ਨੂੰ, ਗੁਣਾਂ ਦੇ**

**ਧਾਰਨੀ,** the ones with good qualities। **ਗੁਣੁ ਦੇ–ਗੁਣਾ ਦੀ ਦਾਤ ਦੇ,** gives them goodness।

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ: ਜੋ ਨਿਰਗੁਣ ਮਨੁੱਖ ਹੈ; ਜਿਸ ਵਿੱਚ ਕੋਈ ਗੁਣ ਨਹੀ ਉਹ ਨਿਰਗੁਣ ਹੈ: ਸਤਿ ਸੰਤੋਖ ਵਾ ਸੁਰੱਤਣ ਵਿਦਿਆ ਤੇ ਆਦਿ ਗੁਣ, ਅਥਵਾ ਆਸ਼ਾ ਨਿਰਗੁਣ ਕਹਿਣ ਨੂੰ ਇਹ: ਜੋ ਬਲ, ਬੁਧ, ਧਨ, ਰੂਪ, ਅਤੇ ਰਾਜ ਭਾਗ ਸੰਪੂਰਨ ਸੰਸਾਰ ਦੀ ਵਡਿਆਈ ਦੇ ਗੁਣ ਜਿੰਨੇ ਵੀ ਹਨ, ਉਹ ਇਕ ਵੀ ਇਹਨਾਂ ਵਿੱਚ ਨਹੀ। ਇਹੋ ਜਿਹਾ ਜੋ ਨਿਰਗੁਣਾਂ ਨੂੰ ਗੁਣਵਾਨ ਕਰ ਦਿੰਦਾ ਹੈ, ਕੀ? ਗਿਆਨ ਜੋ ਗੁਣ ਹੈ ਇਸ ਨੂੰ ਗ੍ਰਹਿਣ ਕਰੇ। 'ਗ੍ਰਹਿਣ' ਦਾ ਪਦ ਅਧਯਾਹਾਰ ਉਪਰ ਤੋਂ ਕਰੇ, ਉਹ ਕਿਸ ਤੋਂ ਗਿਆਨ ਰੂਪ ਗੁਣ ਪ੍ਰਾਪਤ ਕਰੇ? ਸੋ ਫੁਰਮਾਨ ਕਰਦੇ ਹਨ: 'ਗੁਣਵੰਤਿਆ ਗੁਣੁ ਦੇ'। 'ਗੁਣਵੰਤਿ' ਦਾ ਅਰਥ ਗੁਣਵੰਤੇ। ਤਕਾਰ ਲਘੁ ਤੇ ਦੀਰਘ ਹੋਇਆ। ਉਹ ਕੌਣ ਗਿਆਨਵਾਨ ਹੈ? 'ਆ ਗੁਣ ਦੇ'? 'ਆ' ਦਾ ਅਰਥ 'ਸਭ ਤਰ੍ਹਾਂ ਕਰਕੇ' ਹੈ। ਜਿਸ ਤਰ੍ਹਾਂ 'ਮੋਦ' ਨਾਮ ਅਨੰਦ ਦਾ ਹੈ, ਜੋ ਅਨੰਦ ਸਭ ਤਰ੍ਹਾਂ ਕਰਕੇ ਹੋਏ ਉਸ ਨੂੰ 'ਆਮੋਦ' ਕਹਿੰਦੇ ਹਨ; ਉਸ ਤਰ੍ਹਾਂ ਇਥੇ 'ਆ' ਦਾ ਅਰਥ ਸਭ ਤਰ੍ਹਾਂ ਕਰਕੇ ਹੈ; ਆਪਣੇ ਜੋ ਗੁਣ ਗਿਆਨ ਹਨ ਉਹ ਨਿਰਗੁਣ ਨੂੰ ਦੇ ਦੇਵੇ। ਅਰਥ ਇਹ: ਜੋ ਸਤਿਗੁਰ ਦਾ ਗਿਆਨ ਉਪਦੇਸ ਹੈ, ਉਸ ਤਰ੍ਹਾਂ ਨਾ ਹੋਏ ਆਪ ਹੀ ਪੜ੍ਹ ਕੇ ਗਿਆਨਵਾਨ ਬਣ ਬੈਠੇ, ਵਾ ਪੰਡਿਤਾਂ ਤੋਂ ਗਿਆਨ ਦੀਆਂ ਗੱਲਾਂ ਸੁਣ ਕੇ ਆਪ ਕਥਨਹਾਰ ਬਣ ਜਾਵੇ। ਮੁਖ ਗਿਆਨੀ ਦਾ ਵਰਨਣ ਇਹ ਨਹੀ ਹੈ। ਦ੍ਰਿੜ ਨਿਸਚਾ ਜਿਨ੍ਹਾਂ ਦੇ ਹਿਰਦੇ ਵਿੱਚ ਹੋ ਜਾਵੇ, ਉਸ ਦਾ ਕਥਨ ਹੈ; ਹੋਰ ਸਭ ਗੁਣਾ ਤੋਂ ਖਾਲੀ ਹੈ, ਇਕ ਸਤਿਗੁਰਾਂ ਤੋਂ ਗਿਆਨ ਦੀ ਪ੍ਰਾਪਤੀ ਹੋ ਗਈ। ਉਹ ਹੀ ਸਰਬੋਤਮ ਹੁੰਦਾ ਹੈ। ਜੇ ਕੋਈ ਕਹੇ ਕਿਵੇਂ ਸਰਬੋਤਮ ਹੁੰਦਾ ਹੈ? ਫੁਰਮਾਨ ਕਰਦੇ ਹਨ:

## ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

**ਪਦ ਅਰਥ:– ਤੇਹਾ–ਇਹੋ ਜਿਹਾ, ਅਜਿਹਾ,** like this। **ਕੋਇ ਨ–ਕੋਈ ਨਹੀਂ,** no one। **ਸੁਝਈ–ਦਿਸਦਾ, ਦਿਖਾਈ ਦਿੰਦਾ, ਜਾਪਦਾ,** sees। **ਜਿ ਤਿਸੁ–ਜੋ ਉਸ ਨੂੰ, ਗੁਣਹੀਨ ਮਨੁੱਖ ਨੂੰ,** the mortal। **ਗੁਣੁ ਕੋਇ ਕਰੇ–ਜੋ ਕੋਈ ਗੁਣਾਂ ਦੀ ਦਾਤ ਕਰਦਾ ਹੈ, ਨਿਰਗੁਣ ਨੂੰ ਕੋਈ ਗੁਣਵਾਨ ਕਰੇ,** bestow virtue।

ਬ੍ਰਹਮਾ ਤੋਂ ਲੈ ਕੇ ਕੀੜੀ ਤਕ ਇਹਨਾਂ ਵਿੱਚ ਕੋਈ ਨਹੀ ਦਿਸਦਾ, ਜੋ ਉਸ ਗਿਆਨਵਾਨ ਦੇ, 'ਗੁਣ' ਨਾਮ 'ਤਨ' ਦੇ ਅਨੇਕਾਂ ਅਰਥ ਕਰੇ, ਉਸ ਦੇ ਸਰੀਰ ਦੀ ਉਤਪਤੀ ਕਰੇ; ਉਹ ਸਮੁੰਦਰ ਦੀ ਬੂੰਦ ਦੀ ਤਰ੍ਹਾਂ ਜਲ ਵਿੱਚ ਹੀ ਸਮਾ ਜਾਂਦਾ ਹੈ। ਇਹੋ ਜਿਹਾ ਕੋਣ ਹੈ ਜੋ ਉਸ ਬੂੰਦ ਨੂੰ ਵੱਖਰੀ ਕਰ ਸਕੇ, ਇਸ ਤਰਾਂ ਕਹਿਣ ਨਾਲ ਸਾਰਿਆਂ ਤੋ ਵੱਡਾ ਕਿਹਾ। ਜੇ ਕਿਸੇ ਤਰੀਕੇ ਨਾਲ ਵੀ ਉਸ ਦਾ ਸਰੀਰ ਨਾ ਜਾਵੇ, ਤਾਂ ਉਹ ਸਰੂਪ ਹੋਇਆ ਸਮਝੋ। ਵਾ ਗੁਣ ਦੇ ਅਰਥ: ਰਜ, ਤਮ, ਸਤ, ਇਹਨਾਂ ਤਿਨਾਂ ਗੁਣਾਂ ਨੂੰ ਛੱਡ ਕੇ ਜੋ ਚੌਥੇ ਪਦ ਵਿੱਚ ਲੀਨ ਹੁੰਦਾ ਹੈ, ਫਿਰ ਕੋਈ ਇਹੋ ਜਿਹਾ ਨਹੀ ਜੋ ਉਸ ਦੀ ਬ੍ਰਿਤੀ ਨੂੰ ਤਿੰਨਾਂ ਗੁਣਾ ਵਿੱਚ ਲਿਆਵੇ। ਇਕ ਵਾਰ ਜਿਸ ਨੂੰ ਆਪਣੇ ਸਰੂਪ ਦਾ ਗਿਆਨ ਹੋ ਗਿਆ, ਫਿਰ ਉਹ ਕਦੇ ਵੀ ਨਹੀ ਜਾਂਦਾ, ਉਹ ਨੂੰ ਮਹਾਨ ਤੋਂ ਮਹਾਨ ਹੋ ਜਾਂਦਾ ਹੈ। ਜੋ ਦ੍ਰਿਸਟਮਾਨ ਹੈ: ਨਰੁ, ਸੁਰ, ਅਸੁਰ ਸਭ ਉਸ ਦਾ ਅੰਤ ਨਹੀ ਪਾ ਸਕਦੇ। ਇਤਯਰਥ।

ਇਹਨਾਂ ਦੋਨਾਂ ਪੰਗਤੀਆਂ ਵਿੱਚ ਯਮਕਾਲੰਕਾਰ ਹੈ। ਗੁਣ ਪਦ ਬਹੁਤ ਵਾਰੀ ਆਇਆ ਹੈ, ਇਸ ਦੇ ਅਰਥ ਵੱਖਰੇ–ਵੱਖਰੇ ਹਨ ਲੱਛਣ ਪਿੱਛੇ ਦੱਸ ਆਏ ਹਨ। ਹੋਰ ਕਾਵਯਲਿੰਗ ਅਲੰਕਾਰ ਵੀ ਹੈ। ਗਿਆਨਵਾਨ ਨੇ ਸਿਖ ਕੇ ਨਿਰਗੁਣ ਨੂੰ ਗਿਆਨ ਕਰਵਾਇਆ, ਯਾ ਅਰਥ ਨੂੰ ਸਮਰੱਥ ਕੀਤਾ। ਉਹ ਇਸ ਤਰ੍ਹਾਂ ਦਾ ਹੋ ਗਿਆ ਕੇ

ਕੋਈ ਵੀ ਉਸ ਦੇ ਗੁਣ ਕਹਿ ਨਹੀ ਸਕਦਾ। ਇਸ ਤਰ੍ਹਾਂ ਸਪੱਸਟ ਕਰਨ ਤੇ ਕਾਵਜਲਿੰਗ ਅਲੰਕਾਰ ਹੁੰਦਾ ਹੈ।

ਹੁਣ ਸਾਰੇ ਜਗਤ ਦੇ ਪਦਾਰਥ ਨਾਸਵੰਤ ਦਿਖਾਏ ਹਨ, ਇਸ ਕਰਕੇ ਸਿੱਖ ਨੂੰ ਬੈਰਾਗਵਾਨ ਕੀਤਾ ਹੈ, ਅਤੇ ਗਿਆਨ ਨੂੰ ਅਬਿਨਾਸੀ ਦੱਸ ਕੇ ਸ਼ੌਕ ਵਧਾਇਆ ਹੈ। ਸਿੱਖ ਦੀ ਬ੍ਰਿਤੀ ਨਿਹਚਲ ਵਿੱਚ ਟਿਕਾ ਕੇ ਅੱਗੇ ਸ੍ਰਵਨ ਆਦਿ ਵਾਰੇ ਦੱਸਦੇ ਹਨ। ਸਰੂਪ ਦੀ ਪ੍ਰਾਪਤੀ ਦੇ ਕਾਰਨ ਵੀ ਇਹੀ ਹਨ। ਪ੍ਰਸ਼ਨ: ਸ਼੍ਰਵਣ ਆਦਿ ਦਾ ਉਪਦੇਸ ਤਾਂ ਉਸ ਸਮੇਂ ਬਣਦਾ ਜਦੋਂ ਸਿੱਖ ਚਤੁਸ਼ਟੈ ਸਾਧਨ ਸੰਪੰਨ ਕਰ ਲਵੇ? ਇਥੇ ਬਿਨਾਂ ਚਤੁਸ਼ਟੈ ਸਾਧਨ (ਅੱਗੇ ਦੱਸਣਗੇ ਚਤੁਸਟੈ ਸਾਧਨ ਕੀ ਹੈ) ਦੇ ਜੋ ਸ਼੍ਰਵਨ ਹੈ ਇਹ ਬੇ ਮਰਿਆਦਾ ਹੈ? ਜੋ ਪੂਰਾ ਗੁਰੂ ਹੈ ਉਹ ਇਸ ਤਰ੍ਹਾਂ ਨਹੀ ਕਹਿੰਦੇ। ਉਤਰ: ਗੁਰੂ ਜੀ ਨੇ ਇਹਨਾਂ ਸੱਤ ਪਉੜੀਆਂ ਵਿੱਚ ਚਤੁਸ਼ਟੈ ਸਾਧਨ ਵੀ ਕਹਿ ਕੇ ਸਿੱਖ ਨੂੰ ਸੰਪੂਰਨ ਕੀਤਾ ਹੈ। ਸੋਈ ਕਹਿੰਦੇ ਹਨ: ਬੈਰਾਗ, ਬਿਬੇਕ, ਖਟਸੰਪਦਾ, ਮੁਮੋਖਜਾ।'ਬੈਰਾਗ' ਬ੍ਰਹਮ ਲੋਕ ਆਦਿ ਸੁਖ ਦੀ ਵਾਸ਼ਨਾ ਨਹੀ ਕਰਨੀ। 'ਬਿਬੇਕ' ਸਤਿ ਅਸਤਿ ਦੀ ਵੀਚਾਰ ਕਰਨੀ।'ਖੱਟ ਸੰਪਦਾ' ਜੋ ਸਮ, ਦਮ, ਉਪ੍ਰਤਿ, ਤਤਿਖਯਾ, ਸ਼੍ਰਧਾ, ਸਮਾਧਾਨਤਾ।'ਮੁਮੋਖਯਾ' ਇਹ ਜੋ ਬੰਧਨਾਂ ਤੋਂ ਛੁੱਟਣ ਦੀ ਇਛਾ। ਇਹ ਚਤੁਸ਼ਟੇ ਸਾਧਨ ਜਿਥੇ ਜਿਥੇ ਵੀ ਆਏ ਉਸ ਨੂੰ ਸਪੱਸਟ ਕੀਤਾ ਹੈ: 'ਜੇ ਜੁਗ ਚਾਰੇ ਆਰਜਾ' ਇਹਨਾਂ ਚਾਰ ਤੁਕਾ ਵਿੱਚ ਬੈਰਾਗ ਵਰਣਨ ਕੀਤਾ ਹੈ। ਪਦਾਰਥ ਨਾਸ਼ਵੰਤ ਦਰਸਾਏ ਹਨ, ਇਹਨਾਂ ਤੋ ਕੋਈ ਕੰਮ ਨਹੀ ਸਵਰਦਾ, ਇਹਨਾਂ ਨੂੰ ਅਸਤਿ ਦਰਸਾਇਆ। 'ਗਾਵੈ' ਦੀਆਂ ਸਾਰੀਆਂ ਪਾਉੜੀਆਂ ਵਿੱਚ, 'ਥਾਪਿਆ ਨ ਜਾਇ ਕੀਤਾ ਨ ਹੋਇ' ਇਤਆਦਿ ਹੋਰ ਜਿੰਨੀਆਂ ਵੀ ਥਾਂਵਾਂ ਜਿਥੇ ਵੀ ਸਚੁ ਨੂੰ ਵਰਨਣ ਕੀਤਾ ਹੈ , ਉਹ ਬਿਬੇਕ ਵਿੱਚ ਸਿੱਖ ਨੂੰ ਸੰਪੰਨ ਕੀਤਾ ਅਤੇ ਸਤਿ ਅਸਤਿ ਦਾ ਵੀਚਾਰ ਦੱਸਿਆ। ਅੱਗੇ 'ਖਟ ਸੰਪੰਨ' ਕਹਿੰਦੇ ਹਨ। 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਇਸ ਤੁਕ ਵੱਚ 'ਸਮ' ਸੰਪੰਨ ਕੀਤਾ, ਦੁਖ ਸੁਖ ਇਕ ਸਾਰ ਜਾਣਦਾ, ਹੁਕਮ ਨੂੰ ਮੰਨ ਕੇ ਪ੍ਰਸੰਨ ਹੋਵੇ, ਦੁਖ ਸੁਖ ਵਿੱਚ ਸਮ ਬੁਧੀ ਕਰੇ। 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਇਸ ਤੁਕ ਵਿੱਚ ਸਿੱਖ ਨੂੰ 'ਦਮ' ਵਿੱਚ ਸੰਪੂਰਨ ਕੀਤਾ ਹੈ, ਜੋ ਸਾਰੇ ਪਾਸਿਓ ਇੰਦ੍ਰੀਆਂ ਨੂੰ ਰੋਕ ਕੇ ਸਤਿਨਾਮ ਦਾ ਸਿਮਰਨ ਕਰੇ।'ਭੁਖਿਆ ਭੁਖ ਨਾ ਉਤਰੀ ਜੇ ਬੰਨਾ ਪੁਰੀਆ ਭਾਰ' ਇਸ ਤੁਕ ਵਿੱਚ 'ਉਪਰਤਿ' ਸਿੱਖ ਨੂੰ ਸੰਪੰਨ ਕੀਤਾ, ਜੋ ਵਿਸ਼ਿਆਂ ਦੇ ਭੁਖੇ ਹਨ, ਉਹਨਾਂ ਦੀ ਭੁਖ ਕਿਵੇਂ ਜਾਵੇ, ਉਹਨਾਂ ਨੂੰ ਤਿਆਗ ਕੇ 'ਤ੍ਰਿਪਤ' ਹੋਵੇ। ਜਿਨਾਂ ਪਦਾਰਥਾਂ ਦੇ ਕੋਲ ਆਉਣ ਨਾਲ ਫਿਰ ਵੀ ਭੁਖ ਹੀ ਰਹੇ, ਤਾਂ ਤੇਂ ਇਸ ਨੂੰ ਤਿਆਗ ਦੇਵੇ। 'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ' ਇਸ ਵਿੱਚ 'ਤਤਿਖਜਾ' ਸੰਪੰਨ ਕੀਤੀ ਹੈ। ਹਉਮੈ ਨੂੰ ਤਿਆਗ ਕੇ ਹੁਕਮ ਦੇ ਅਨੁਸਾਰੀ ਹੋ ਕੇ ਦੁਖ ਸੁਖ ਸਮ ਸਹਿੰਦਾ ਹੈ।'ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰ ਪਾਰਬਤੀ ਮਾਈ' ਇਤ ਆਦਿ ਤੁਕਾਂ ਵਿੱਚ ਮੈਂ 'ਗੁਰ ਮਹਿਮਾਂ' ਨੂੰ ਵਰਣਨ ਕਰਕੇ ਸਿੱਖ ਵਿੱਚ 'ਸ਼ਰਧਾ' ਸੰਪੰਨ ਕੀਤੀ ਹੈ। ਗੁਰੂ ਜੀ ਇਸ ਤਰ੍ਹਾਂ ਦੇ ਹਨ ਜਿਨ੍ਹਾਂ ਦੇ ਬਰਾਬਰ ਹੋਰ ਕੋਈ ਨਹੀ ਹੈ, ਇਹ ਸੁਣ ਕੇ ਸਿੱਖ ਸ਼ਰਧਾ ਧਾਰਨ ਕਰੇ।'ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ। ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ 'ਇਹਨਾਂ ਤੁਕਾਂ ਵਿੱਚ ਸਿਖ ਨੂੰ 'ਸਮਾਧਾਨਤਾ' ਦਾ ਉਪਦੇਸ਼ ਦਿੱਤਾ ਹੈ। ਜੋ ਉਚਿਆਂ ਤੋਂ ਉਚਾ ਹੈ ਉਸ ਨੂੰ ਨੀਚ ਤੋਂ ਵੀ ਨੀਚ ਸਮਝੋ। ਜੋ ਨੀਚ ਤੋਂ ਨੀਚ ਹੈ ਉਹ ਗੁਰੂ ਸਾਹਿਬ ਦੇ ਉਪਦੇਸ ਨਾਲ ਉਤਮ ਤੋਂ ਉਤਮ ਹੋ ਜਾਂਦੇ ਹਨ। ਇਹ ਸੁਣ ਕੇ ਸਿੱਖ ਚੁਪ ਹੋ ਗਏ: ਜੋ ਨਿਰਗੁਣਾ ਦੇ ਵੀ ਗੁਣ ਵਰਣਨ ਕਰ ਦਿੰਦਾ ਹੈ।'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥' 'ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਵਾਰੁ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣ ਧਰੇ ਪਿਆਰੁ॥' ਇਹਨਾਂ ਤੁਕਾਂ ਵਿੱਚ 'ਮੁਮੋਖਜ' ਪ੍ਰਗਟ ਹੋਈ ਹੈ। ਇਹਨਾਂ ਚਾਰ ਸਾਧਨਾ ਵਿੱਚ ਅੱਗੇ ਪਿੱਛੇ ਕੋਈ ਭਰਮ ਜਾਂ ਵਿਰੁਧ ਕਲਪਨਾਂ ਨਹੀ ਕਰਨੀ ਚਾਹੀਦੀ। ਇਹਨਾਂ ਚਾਰ ਸਾਧਨਾਂ ਵਿੱਚੋਂ ਕੋਈ ਵੀ ਕਦੇ ਵੀ ਪ੍ਰਾਪਤ ਹੋ ਸਕਦਾ ਹੈ ਕੋਈ ਨੇਮ ਨਹੀ, ਸੋ ਜੇ ਇਹ ਖੁਲਾਸਾ ਕਰਨ ਲਗੇ ਤਾਂ ਗ੍ਰੰਥ ਦਾ ਆਕਾਰ ਬਹੁਤ ਵੱਧ ਜਾਵੇਗਾ, ਇਸ ਕਰਕੇ ਖੁ਼ਲਾਸਾ ਨਹੀ ਕੀਤਾ। ਅੱਗੇ ਸ੍ਰਵਨ, ਮੰਨਣ, ਨਿਧਿਆਸਣ, ਸਾਖਿਆਤਕਾਰ ਇਹਨਾਂ ਦਾ ਖੁ਼ਲਾਸਾ ਕਰਨਾ ਜਰੂਰੀ ਹੈ ਹੁਣ ਅੱਗੇ ਇਹ ਦੱਸਦੇ ਹਨ। ਸੱਤਵੀ ਪਉੜੀ ਵਿੱਚ ਚਾਰੇ ਸਾਧਨ ਸੰਪੰਨ ਕੀਤੇ ਹਨ। ਹੁਣ ਸਿੱਖ

ਸਰੂਪ ਪ੍ਰਾਪਤੀ ਦੇ ਯੋਗ ਹੋਇਆ ਹੈ। ਹੁਣ ਸ੍ਰਵਣ ਕਰਵਾਉਂਦੇ ਹਨ।'ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥' ਇਸ ਤੁਕ ਵਿੱਚ ਨਿਰਗੁਣ ਦਾ ਅਰਥ ਬ੍ਰਹਮ ਹੈ ਇਹ ਅਰਥ ਸੰਗਤ ਨਹੀ ਬਣਦਾ। ਨਿਰਗੁਣ ਨਾਮ ਬ੍ਰਹਮ ਦਾ ਪ੍ਰਸਿੱਧ ਹੈ, ਇਸ ਕਰਕੇ ਜੋ ਲੋਕ ਬਿਨਾਂ ਸਮਝੇ ਅਰਥ ਕਰ ਦਿੰਦੇ ਹਨ, ਉਹ ਗੁਣਹੀਣ ਹਨ, ਉਹ ਨਿਰਗੁਣ ਨਾਮ ਗੁਰੂ ਜੀ ਨੇ ਬਹੁਤ ਥਾਂ ਵਰਤਿਆ ਹੈ। ਪ੍ਰਮਾਣ ਦੱਸਦੇ ਹਨ:

ਮੈਂ ਨਾਹੀ ਪ੍ਰਭ ਸਭੁ ਕਿਛ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ॥ {ਬਿਲਾਵਲ ਮ: ੫, ਅੰਗ ੮੨੭}

ਇਸ ਤੁਕ ਵਿੱਚ ਵੀ ਲੋਕ ਜੋ ਅਣਜਾਣ ਹਨ ਬ੍ਰਹਮ ਦੇ ਹੀ ਅਰਥ ਕਰ ਦਿੰਦੇ ਹਨ। ਨਿਰਗੁਣ ਸਰਗੁਣ ਦੋਨੋਂ ਸਰੂਪ ਈਸ਼ਰ ਦੇ ਹਨ, ਤੀਸਰੇ ਕੇਲ ਕਰਾਵਨ ਹਾਰੇ ਕੌਨ ਲਹਿਰਉ, ਇਸ ਦੇ ਅਰਥ ਕਰਨ ਵਿੱਚ? ਗੁਰੂ ਜੀ ਨੇ ਅਰਥ ਕੀਤੇ ਹੋਏ ਹਨ: ਈਘੈ ਨਿਰਗੁਨ= ਜੀਵ ਅਲਪੱਗ ਹੈ।'ਈਘੈ' ਦਾ ਅਰਥ 'ਆਪਣੀ ਦਿਸ਼'। ਊਘੇ ਸਰਗੁਨ = ਈਸ਼ਰ ਸਰਬੱਗ ਹੈ, ਉਹ ਦੋਵਾਂ ਵਿੱਚ ਸੱਚਦਾਨੰਦ ਬ੍ਰਹਮ ਕੇਲ ਕਰਦਾ ਹੈ, ਕੀ? ਦੋਨਾਂ ਵਿੱਚ ਵਸ ਵੀ ਰਿਹਾ ਹੈ ਅਤੇ ਚੇਤਨਤਾ ਦੇ ਕੇ ਸਾਰੇ ਕਾਰਜ ਸਿੱਧ ਕਰਦਾ ਹੈ। ਹੋਰ ਪ੍ਰਮਾਣ:

ਸਰਗੁਣ ਨਿਰਗੁਣ ਥਾਪੈ ਨਾਉ॥
ਦੁਹ ਮਿਲਿ ਏਕੈ ਕੀਨੋ ਠਾਉ॥ {ਆਸਾ ਮ: ੫, ਅੰਗ ੩੮੭}

ਇਥੇ ਵੀ ਬ੍ਰਹਮ ਦਾ ਅਰਥ ਕਰਨ ਨਾਲ ਉਹੀ ਪਹਿਲਾ ਦੋਖ ਹੈ। ਇਹਨਾਂ ਦੋਨਾਂ ਤੁਕਾਂ ਵਿੱਚ ਗੁਰੂ ਜੀ ਨੇ ਤੰਤ੍ਵਮਸੀ ਮਹਾਂ ਵਾਕ ਵਰਣਨ ਕੀਤਾ ਹੈ। 'ਤਤ' ਈਸਰ ਸਰਬ ਕਲਾ ਸਮਰੱਥ ਹੈ 'ਤ੍ਵੰ' ਜੀਵ ਅਲਪੱਗ ਹੈ। ਦੋਨਾਂ ਦੇ ਭਾਗ ਤਿਆਗ ਲੱਖਣ 'ਅਸੀ' ਪਦ ਸਥਾਨ ਹੋਇਆ।

'ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸ ਪਇਓਈ॥ {ਸਲੋਕ ਮ:੫}

ਇਸ ਤੋਂ ਪਹਿਲਾ ਹੋਰ ਥਾਂ ਤੇ ਵੀ ਗੁਰੂ ਜੀ ਨੇ ਨਿਰਗੁਣ ਨਾਮ ਜੀਵ ਦਾ ਹੀ ਕਿਹਾ ਹੈ । ਜੋ ਜਾਣਦੇ ਹਨ ਜਿਥੇ 'ਜੀਵ' ਦਾ ਅਰਥ ਬਣਦਾ ਹੈ 'ਜੀਵ' ਦਾ ਕਹਿੰਦੇ ਹਨ। ਜਿਥੇ ਨਿਰਗੁਣ 'ਬ੍ਰਹਮ' ਦੇ ਅਰਥ ਧਰਿਆ ਹੈ, ਉਥੇ 'ਬ੍ਰਹਮ' ਦੇ ਹੀ ਅਰਥ ਕਰਦੇ ਹਨ। ਜੋ ਨਹੀ ਜਾਣਦੇ, ਉਹ 'ਰੂਢਿ' ਨਿਰਗੁਣ ਬ੍ਰਹਮ ਦਾ ਨਾਮ ਹੋ ਰਹਿਆ ਹੈ, ਉਹ ਅਨਜਾਣਪੁਣੇ ਉਸ ਦੇ ਅਰਥ ਕਰ ਦਿੰਦੇ ਹਨ।

(ਪਉੜੀ ਅੱਠਵੀਂ)

ਹੁਣ ਮੂਲ ਦੀ ਵੀਚਾਰ ਦੱਸਦੇ ਹਨ। ਜਦੋਂ ਸਿੱਖ ਨੇ ਚੁਤਸ਼ਟੈ ਸਾਧਨ ਸੰਪੰਨ ਕਰ ਲਏ, ਜਿਸ ਦੇ ਅੰਤ ਵਿੱਚ ਸਾਖਿਆਤਕਾਰ ਹੈ, ਇਹੋ ਜਿਹਾ ਜੋ ਚਾਰ ਪ੍ਰਕਾਰ ਦਾ ਗਿਆਨ ਹੈ, ਉਸ ਦਾ ਉਪਦੇਸ ਦਿੰਦੇ ਹਨ।ਚ ਾਰ ਪ੍ਰਕਾਰ ਵਿੱਚ ਕ੍ਰਮਵਾਰ ਪਹਿਲਾਂ 'ਸ੍ਰਵਨ' ਦੱਸਦੇ ਹਨ।

## ਸੁਣਿਐ ਸਿਧ ਪੀਰ ਸੁਰਿ ਨਾਥ ॥

**ਪਦ ਅਰਥ:– ਸੁਣਿਐ–ਸੁਣਨ ਨਾਲ,** by listening। **ਸਿਧ–ਉਹ ਜੋਗੀ ਜਿੰਨ੍ਹਾਂ ਦੀ ਘਾਲ ਕਮਾਈ ਸਫਲ ਹੋ ਚੁੱਕੀ ਹੈ,** the Siddhas। **ਪੀਰ–ਇਸਲਾਮ ਵਿੱਚ ਧਾਰਮਿਕ ਆਗੂ,** spiritual teachers। **ਸੁਰਿ–ਦੇਵਤੇ,** dieties। **ਨਾਥ–ਵੱਡੇ ਯੋਗੀ,** masters of Yoga।

ਹੁਣ ਸ੍ਰਵਣ ਦੇ ਮਹਾਤਮ ਦੀ ਵੀਚਾਰ ਦੱਸਦੇ ਹਨ। ਸ਼੍ਰਵਣ ਕਰਨ ਨਾਲ ਹੀ ਸਿੱਧਾਂ ਨੇ ਸਿੱਧੀਆਂ ਪ੍ਰਾਪਤ ਕੀਤੀਆਂ, ਸ੍ਰਵਨ ਨਾਲ ਹੀ ਤੁਰਕਾਂ ਵਿੱਚ ਪੀਰ ਤੇ ਵੱਡੇ ਗਿਆਨਵਾਨ ਹੋਏ, ਸ੍ਰਵਨ ਨਾਲ ਹੀ ਦੇਵਤਿਆਂ ਨੂੰ ਸੁਰਗ ਦੀ ਪ੍ਰਾਪਤੀ ਹੋਈ, ਸ੍ਰਵਨ ਨਾਲ ਹੀ ਸ਼ੁਭ ਕਰਮ ਤੇ ਜਗਤ ਵਿੱਚ ਸੂਰਵੀਰਤਾ ਪ੍ਰਾਪਤ ਹੋਈ ਹੈ ਇਸ ਦਾ ਫਲ ਦੇਵਤਾ ਬਣ ਗਏ; ਮੂਲ ਸ਼੍ਰਵਣ ਹੀ ਹੈ। ਸ੍ਰਵਨ ਨਾਲ ਹੀ ਨੌ ਨਾਥ ਦੀ ਪਦਵੀ ਮਿਲੀ ਹੈ।

ਦੂਜਾ ਅਰਥ:– 'ਸਿਧ ਪੀਰ' ਨਾਮ ਇਕ ਤਾਂ ਸਮਾਨ ਸਿੱਧ ਹੁੰਦੇ ਹਨ, ਜੋ ਅਠਾਰਾਂ ਸਿੱਧੀਆਂ ਵਾਲੇ ਹਨ, ਉਹਨਾਂ ਦੀ ਕਰਾਮਾਤ ਅਲਪ ਹੀ ਤਿੰਨ ਪਾਸੇ ਹੁੰਦੀ ਹੈ। ਇਕ 'ਸਿੱਧ ਪੀਰ' ਹੈ, ਪੀਰ ਦਾ ਅਰਥ 'ਵੱਡਾ' ਵੱਡੇ ਮਹਾਨ ਸਤਿਕਾਰ ਵਾਲੇ ਸਿਧ ਹਨ; ਉਹ ਸਾਰੀਆਂ ਕਰਾਮਾਤਾਂ ਸਿੱਧਾਂ ਕੋਲ ਵੀ ਹਨ, ਪਰ ਇਹਨਾਂ ਵਿੱਚ ਫਸਦੇ ਨਹੀ ਸਗੋਂ ਯੋਗ ਦਾ ਰਸ ਮਾਣਦੇ ਹਨ, ਸੋ ਇਹ ਅਵਸਥਾ ਸਿਧ ਪੀਰ ਵਾਲੀ ਵੀ ਸ੍ਰਵਨ ਨਾਲ ਹੀ ਪ੍ਰਾਪਤ ਹੋਈ ਹੈ। 'ਸੁਰਿ ਨਾਥ' ਨਾਮ ਇੰਦ੍ਰ ਦਾ ਹੈ, ਇਹ ਵੀ ਸ੍ਰਵਨ ਨਾਲ ਹੀ ਸੁਰਗ ਦਾ ਰਾਜਾ ਬਣਿਆ। ਸੌ ਅਸਮੇਧ ਯੱਗ ਕਰਨ ਨਾਲ ਇੰਦ੍ਰ ਬਣਦਾ ਹੈ, ਪਹਿਲਾਂ ਇਹ ਗੱਲ ਸੁਣ ਕੇ ਹੀ ਯੱਗ ਕੀਤੇ ਹੋਣਗੇ।

ਤੀਜਾ ਅਰਥ:– ਸਿਧ ਦਾ ਅਰਥ ਪੁਰਾਤਨ ਹੀ ਹੈ, 'ਪੀਰ ਸੁਰਿ' ਨਾਮ ਬ੍ਰਿਹਸਪਤ ਦਾ, ਪਾਰਸੀ ਵਿੱਚ ਗੁਰੂ ਨੂੰ ਪੀਰ ਹੀ ਕਿਹਾ ਜਾਂਦਾ ਹੈ, ਉਹ ਜੋ ਸਾਰੇ ਦੇਵਤਿਆਂ ਦਾ ਗੁਰੂ ਬਣਿਆ ਹੈ । ਉਸ ਨੂੰ ਇਹ ਅਵਸਥਾ ਸੁਨਣ ਨਾਲ ਹੀ ਪ੍ਰਾਪਤ ਹੈ। 'ਨਾਥ' ਨਾਮ ਰਾਜੇ ਦਾ ਹੈ। ਧਰਤੀ ਦੇ ਰਾਜੇ ਵੀ ਸੁਨਣ ਨਾਲ ਹੀ ਬਣੇ ਹਨ। ਤਪੱਸਿਆ ਦਾ ਮਹਾਤਮ ਕਰਨ ਤੋਂ ਪਹਿਲਾਂ ਸ੍ਰਵਣ ਕੀਤਾ ਹੋਵੇਗਾ, ਤਾਂ ਹੀ ਤਪਸਿਆ ਕੀਤੀ ਹੈ। ਇਸ ਨਾਲ ਹੀ ਰਾਜ ਦੀ ਪ੍ਰਾਪਤੀ ਹੋਈ ਹੈ।

ਚੌਥਾ ਅਰਥ:– ਜਦੋਂ ਸ੍ਰਵਨ ਕਰੋਗੇ ਤਾਂ ਹੀ ਸਿੱਧ, ਪੀਰ, ਸੁਰਿ, ਨਾਥ ਇਹਨਾਂ ਨੂੰ ਜਾਣ ਸਕੋਗੇ। ਉਹਨਾ ਦਾ ਸਰੂਪ ਪਰਖਣਾ ਤਾਂ ਕਿਤੇ ਰਹਿਆ, ਬਿਨਾਂ ਸ੍ਰਵਨ ਤੋ ਤੁਸੀ ਉਹਦਾ ਨਾਮ ਵੀ ਨਹੀ ਜਾਣ ਸਕੋਗੇ।

ਪੰਜਵਾ ਅਰਥ:– ਪਰਮਾਤਮਾ ਦੀ ਸ੍ਰਵਨ ਕਰਨ ਤੇ ਸਿੱਧ, ਪੀਰ, ਸੁਰਿ, ਨਾਥ ਇਹਨਾਂ ਦੇ ਬਰਾਬਰ ਹੁੰਦੇ ਹਨ। ਹੋਰ ਬਹੁਤ ਘਾਲ ਘਾਲਣੇ ਤੇ ਇਹ ਮਿਲਦਾ ਹੈ, ਇਹ ਸਿਰਫ ਸ੍ਰਵਨ ਕਰਨ ਨਾਲ ਹੀ ਇਸ ਤਰ੍ਹਾਂ ਹੋ ਜਾਂਦਾ ਹੈ।

## ਸੁਣਿਐ ਧਰਤਿ ਧਵਲ ਆਕਾਸ ॥

**ਪਦ ਅਰਥ:– ਸੁਣਿਐ–ਸੁਣਨ ਨਾਲ,** by listening। **ਧਰਤਿ ਧਵਲ–ਧਰਤੀ ਦੇ ਥੱਲੇ ਜੋ ਬਲਦ ਹੈ, ਧਰਤੀ ਦਾ ਆਸਰਾ,** the support of earth (mythlogical ox, meaning faith)। **ਆਕਾਸ–ਅਸਮਾਨ,** sky।

ਧਰਤੀ ਦੇ ਥੱਲੇ ਜੋ ਬਲਦ ਹੈ ਅਤੇ ਅਕਾਸ਼ ਇਹਨਾਂ ਨੂੰ ਵੀ ਉਦੋਂ ਜਾਣੋਗੇ ਜਦੋਂ ਸ੍ਰਵਨ ਕਰੋਗੇ।

ਦੂਜਾ ਅਰਥ:– ਧਰਤੀ ਧਵਲ ਨੇ ਅਕਾਸ਼ ਵਿੱਚ ਜੋ ਠਹਿਰਾਈ ਹੈ, ਇਹ ਜੋ ਸ਼ਕਤੀ ਹੈ, ਉਹ ਸ੍ਰਵਨ ਕਰਨ ਨਾਲ ਹੀ ਪ੍ਰਾਪਤ ਹੁੰਦੀ ਹੈ।

ਤੀਜਾ ਅਰਥ:– ਧਰਤੀ ਨੂੰ ਵੀ ਸ਼ਕਤੀ ਸਾਰਾ ਜਗਤ ਧਾਰਨ ਦੀ, ਧਵਲ ਨੂੰ ਪ੍ਰਿਥਵੀ ਧਾਰਨ ਲਈ ਅਤੇ ਅਕਾਸ਼ ਨੂੰ ਪੁਲਾੜ ਕਰਨ ਲਈ ਜੋ ਸ਼ਕਤੀ ਹੈ, ਉਹ ਸੰਪੂਰਨ ਸ੍ਰਵਨ ਤੋ ਹੀ ਪ੍ਰਾਪਤ ਹੈ।

ਚੌਥਾ ਅਰਥ:– ਧਵਲ ਦਾ ਅਰਥ ਪੁਰਾਤਨ ਹੀ ਹੈ ਅਤੇ ਧਰਤੀ, ਅਕਾਸ ਤੇ ਪੰਜ ਤਤਾਂ ਦਾ ਅਰਥ ਉਪਲਛਨਾਂ ਹੈ। ਉਪਲਛਨਾਂ ਦਾ ਲੱਛਣ:–

ਏਕ ਕਹੈ ਬਹੁ ਅਰਥ ਅਨੀਜੈ। ਤਿਹ 'ਉਪਲਛਨਾ' ਨਾਮੁ ਜਨੀਜੈ।

'ਦਹੀ ਕਾਗ ਜਿਨ ਖਾਇ' ਇਕ ਕਾਂ ਦੇ ਕਹਿਣ ਤੇ ਸਾਰੇ ਦਹੀਂ ਖਾਣ ਵਾਲਿਆਂ ਤੋਂ ਬਚਾ ਕੇ ਰੱਖਣਾ। ਇਸ ਤਰਾਂ ਸਮਝਣਾ। ਧਰਤੀ, ਪਾਣੀ, ਅੱਗ, ਹਵਾ, ਅਕਾਸ ਆਦਿ ਧਰਨੀ ਅਕਾਸ ਤੁਕ ਦੇ ਵਿੱਚ ਹੀ ਹੈ, ਵਿੱਚਕਾਰ ਜੋ ਹੈ ਉਪਰ ਅਰਥ ਹੋਏ ਹਨ। ਇਹਨਾਂ ਪੰਜ ਭੂਤਾਂ ਤੋਂ ਹੀ ਜਗਤ ਦੀ ਉਤਪਤੀ ਹੋਈ ਪੰਚੀ ਕਰਣ ਤੇ ਆਦਿ ਸਭ ਦੀ ਸ੍ਰਵਣ ਨਾਲ ਹੀ ਮੰਨੀਦੀ ਹੈ। ਵਾ ਪੰਜ ਭੂਤਨ ਦੀ ਉਤਪਤੀ ਸ਼੍ਰਵਣ ਤੇ ਹੀ ਜਾਣੀਦੀ ਹੈ।

ਪੰਜਵਾਂ ਅਰਥ:– ਜਿਵੇਂ ਧਰਤੀ ਦਾ ਧਰਮ ਧੀਰਜ ਹੈ, ਕੋਈ ਪੁਟ ਪੁਟ ਕੇ ਟੋਏ ਟਿੱਬੇ ਕਰਦਾ ਹੈ, ਕੋਈ ਚੰਦਨ ਦਾ ਛਿੜਕਾ ਕਰਦਾ ਹੈ ਸਾਰਿਆ ਨੂੰ ਸਮਾਨ ਹੈ। ਇਹੋ ਜਿਹੀ ਬਰਾਬਰਤਾ ਜਗਿਆਸੂ ਨੂੰ ਸ੍ਰਵਨ ਨਾਲ ਹੀ ਸਿੱਧੀ ਮਿਲਦੀ ਹੈ, ਧਵਲ ਦਾ ਧਰਮ ਅਡੋਲ ਹੈ; ਉਸ ਜਗਿਆਸੂ ਦਾ ਅਡੋਲ ਹੋਣਾ ਹੀ ਸੁਖਾਂ ਦੀ ਪ੍ਰਾਪਤੀ ਹੈ ਇਹ ਵੀ ਸ੍ਰਵਨ ਤੋ ਹੀ ਹੈ।

ਛੇਵਾਂ ਅਰਥ:– ਧਰਤੀ ਅਕਾਸ ਵਿੱਚ ਜਿਨ੍ਹਾਂ ਨੇ ਜਨਮ ਲਿਆ ਹੈ, ਉਹਨਾਂ ਤਿੰਨਾ ਵਿੱਚ ਬ੍ਰਹਮ ਨੂੰ ਸ੍ਰਵਣ ਕੀਤਾ ਜਿਸ ਨੇ ਤੇਈ, 'ਧਵਲ' ਨਾਮ 'ਉਜਲ' ਦਾ ਹੈ, ਉਜਲ ਕੀ? ਨਿਰਮਲ ਉਹੀ ਹੋਏ ਜੋ ਰਾਗ ਦ੍ਵੈਖ ਦੀ ਮੈਲ ਨਾਲ।

## ਸੁਣਿਐ ਦੀਪ ਲੋਅ ਪਾਤਾਲ ॥

**ਪਦ ਅਰਥ:– ਸੁਣਿਐ–ਸੁਣਨ ਨਾਲ,** by listening। **ਦੀਪ–ਸੱਤ ਦੀਪ: ਜੰਬੂ, ਪਲਖ, ਸ਼ਾਲਮਲੀ, ਕੁਸ਼, ਕ੍ਰੋਚ; ਸਾਖ, ਪੁਸ਼ਕਰ,** seven dvips (concentric of land in various sizes surrounded by various types of ocean)। **ਲੋਅ–ਸਪਤਲੋਕ: ਭੂਲੋਕ, ਭਵਲੋਕ, ਸ੍ਵਰਲੋਕ, ਮਹਰਲੋਕ, ਜਨਲੋਕ, ਤਪਲੋਕ, ਸਤਿਲੋਕ,** 14 loks (planes of exsistence where souls and demigods exist)। **ਪਾਤਾਲ–ਸੱਤ ਪਤਾਲ: ਅਤਲ, ਵਿਤਲ, ਸੁਤਲ, ਰਸਾਤਲ, ਮਹਾਤਲ, ਤਲਾਤਲ, ਪਾਤਾਲ,** seven regions of underworld ।

ਸੱਤ ਦੀਪ: ਜੰਬੂ, ਪਲਖ, ਸ਼ਾਲਮਲੀ, ਕੁਸ਼, ਕ੍ਰੋਚ; ਸਾਖ, ਪੁਸ਼ਕਰ। 'ਲੋਅ' ਦਾ ਅਰਥ: ਸਪਤਲੋਕ: ਭੂਲੋਕ, ਭਵਲੋਕ, ਸ੍ਵਰਲੋਕ, ਮਹਰਲੋਕ, ਜਨਲੋਕ, ਤਪਲੋਕ, ਸਤਿਲੋਕ,। ਸੱਤ ਪਤਾਲ: ਅਤਲ, ਵਿਤਲ,

ਸੁਤਲ, ਰਸਾਤਲ, ਮਹਾਤਲ, ਤਲਾਤਲ, ਪਾਤਾਲ। ਇਨ੍ਹਾਂ ਇਕੀਆਂ ਦੇ ਭੇਦ ਉਦੋਂ ਹੀ ਜਾਣ ਸਕੋਗੇ ਜਦ ਕਿਸੀ ਤੋਂ ਸ੍ਰਵਨ ਕਰੋਗੇ।

ਦੂਜਾ ਅਰਥ:- ਇਨਾਂ ਇੱਕੀ ਥਾਂਵਾਂ ਤੇ ਰਹਿਣ ਵਾਲੇ ਜੋ ਲੋਕੀ ਹਨ, ਕਈਂ ਚੰਗੇ ਕਰਮ ਕਰਕੇ ਪਹੁੰਚੇ ਹਨ, ਕਈਂ ਮਾੜੇ ਕਰਮ ਕਰਕੇ ਪਹੁੰਚੇ ਹਨ, ਕਿਸ ਰੀਤ ਨਾਲ ਇਹਨਾਂ ਵਿੱਚ ਰਹਿੰਦੇ ਹਨ, ਸੁਖੀ ਜਾਂ ਦੁੱਖੀ, ਇਹ ਜੋ ਪੂਰਾ ਭੇਦ ਹੈ ਉਹ ਸ੍ਰਵਨ ਤੋਂ ਹੀ ਪ੍ਰਾਪਤ ਹੁੰਦਾ ਹੈ।

ਤੀਜਾ ਅਰਥ:- ਪਿੱਛੇ ਜੋ ਇਕੀ ਗਿਣੇ ਹਨ: ਸਪਤ ਦੀਪ, ਸਪਤ ਲੋਕ, ਸਪਤ ਪਾਤਾਲ, ਇਨ੍ਹਾਂ ਦੀ ਅਹੰਤਾ ਨੂੰ ਧਾਰਨ ਵਾਲੇ ਜੋ ਦੇਵਤੇ ਹਨ ਉਹ ਇਸ ਤਰ੍ਹਾਂ ਦੇ ਅਧਿਕਾਰ ਨੂੰ ਸ੍ਰਵਨ ਕਰ ਕੇ ਹੀ ਪਹੁੰਚੇ ਹਨ।

ਚੌਥਾ ਅਰਥ:-ਬ੍ਰਹਮ ਨੂੰ ਸ੍ਰਵਨ ਕਰਨ ਨਾਲ ਹੀ ਨਾਮ ਰੂਪ ਦੀਪ ਪ੍ਰਕਾਸ਼ ਹੁੰਦਾ ਹੈ।ਪ੍ਰਕਾਸ਼ ਕੀ ਹੁੰਦਾ ਹੈ? ਇਹ ਸੱਤ ਲੋਕ, ਸੱਤ ਪਤਾਲ, ਚੌਦਾਂ ਭਵਨਾ ਵਿੱਚ ਪ੍ਰਗਟ ਹੋਇਆ ਹੈ।

ਪੰਜਵਾਂ ਅਰਥ:- ਦੀਪ ਨਾਮ ਦੀਵੇ ਦਾ, ਲੋਅ ਨਾਮ ਪ੍ਰਕਾਸ਼ ਦਾ ਹੈ। ਪਾਤਾਲ='ਪਾ' ਦਾ ਅਰਥ ਪਰੇ ਹੈ, ਤਾਲ ਦਾ ਅਰਥ ਹੈ ਦਸਵਾਂ ਦੁਆਰ, ਦਸਵੇ ਦੁਆਰ ਵਿੱਚ ਜੋ ਦੀਪ ਵਰਗਾ ਪ੍ਰਕਾਸ ਹੁੰਦਾ ਹੈ, ਯੋਗ ਕਰਨ ਨਾਲ ; ਜਦੋਂ ਯੋਗ ਕਰਨ ਦੀ ਵਿੱਧੀ ਨੂੰ ਸ੍ਰਵਣ ਕਰੋਗੇ ਤਾਂ ਹੀ ਪ੍ਰਕਾਸ਼ ਹੋਵੇਗਾ

## ਸੁਣਿਐ ਪੋਹਿ ਨ ਸਕੈ ਕਾਲੁ ॥

ਪਦ ਅਰਥ:- ਸੁਣਿਐ-ਸੁਣਨ ਨਾਲ। ਪੋਹਿ ਨ ਸਕੈ-ਛੂਹ ਨਹੀਂ ਸਕਦਾ, ਡਰਾ ਨਹੀਂ ਸਕਦਾ। ਕਾਲੁ-ਜਮ ਨੇੜੇ ਨਹੀਂ ਆਉਂਦਾ, ਮੌਤ।

ਜੇਕਰ ਪ੍ਰਮਾਤਮਾ ਦੇ ਗੁਣਾਨੁਵਾਦ ਸ੍ਰਵਣ ਕਰੋਗੇ ਤਾਂ ਕਾਲ ਪੋਹ ਨਹੀ ਸਕਦਾ।'ਕਾਲ' ਦਾ ਅਰਥ 'ਜਮ' ਨੇੜੇ ਨਹੀ ਆਉਂਦਾ, ਪ੍ਰਮਾਤਮਾਂ ਦੇ ਗਣ (ਦੇਵਤੇ) ਸਤਿਕਾਰ ਨਾਲ ਲੈ ਜਾਂਦੇ ਹਨ।

ਦੂਜਾ ਅਰਥ:-ਉਹ ਕੌਣ ਹਨ ਜਿਨ੍ਹਾਂ ਨੂੰ ਜਮ ਕਾਲ ਪੋਹ ਨਹੀ ਸਕਦਾ? ਅਤੇ ਉਹ ਕੀ ਕਰਦੇ ਹਨ? ਜੋ ਸਮਾਧੀਆਂ ਲਾਉਂਦੇ ਹਨ, ਦਸਵੇਂ ਦੁਆਰ ਸੁਆਸ ਚੜ੍ਹਾ ਰਖਦੇ ਹਨ, ਉਹਨਾਂ ਉਪਰ ਜਮਾਂ ਦਾ ਜ਼ੋਰ ਨਹੀ ਚਲਦਾ। ਸੁਆਸ ਚੜਾਉਂਣੇ ਵੀ ਸ੍ਰਵਣ ਨਾਲ ਹੀ ਪ੍ਰਾਪਤ ਹੁੰਦਾ ਹੈ।

ਤੀਜਾ ਅਰਥ:- 'ਕਾਲ' ਨਾਮ 'ਸਮੇਂ' ਦਾ ਹੈ, ਜਿਸ ਰੂਪ ਵਿੱਚ ਕਾਲ (ਸਮਾਂ) ਜਾ ਕੇ ਸਮਾ ਜਾਂਦਾ ਹੈ ਉਸ ਦਾ ਹੀ ਰੂਪ ਬਣ ਜਾਂਦਾ ਹੈ, ਚੇਤਨ ਸਤਾ ਮਾਤ੍ਰ, ਇਸ ਵਿੱਚ ਕਾਲ ਆ ਨਹੀ ਸਕਦਾ, ਸੋ ਸਰੂਪ ਦੀ ਪ੍ਰਾਪਤੀ ਵੀ ਸ੍ਰਵਣ ਨਾਲ ਹੀ ਹੈ।

ਚੌਥਾ ਅਰਥ:- 'ਕਾਲ' ਨਾਮ 'ਕਾਲਖ' ਦਾ, ਉਹ ਸਮਝਣਾ ਅਗਿਆਨ ਦਾ ਅਰਥ। ਸ੍ਰਵਣ ਕਰਨ ਨਾਲ ਜੋ ਅਗਿਆਨ ਹੈ ਉਹ 'ਪੋਹ' ਤਾਂ ਕੀ ਆਪਣੀ ਤਾਕਤ ਨਾਲ ਕੁਝ ਵੀ ਨਹੀ ਕਰ ਸਕਦਾ। ਜਦੋਂ ਗਿਆਨ ਦੀ ਪ੍ਰਾਪਤੀ ਸ੍ਰਵਨ ਨਾਲ ਹੋਈ ਤਾਂ ਅਗਿਆਨ ਕਦੇ ਵੀ ਨਹੀ ਆ ਸਕਦਾ। ਇਤਰਥ।

ਪੂਰਬ ਦੀਆਂ ਤਿੰਨ ਤੁਕਾਂ ਵਿੱਚ ਪਹਿਲੀ ਤੁਲਜਯੋਗਤਾਲੰਕਾਰ ਹੈ।

ਲੱਛਨ:– ਪ੍ਰਸਤੁਤ ਮਹਿ ਗੁਨ ਕ੍ਰਿਆ ਕਿ ਰੂਪ।
ਕਿਧੌਂ ਧਰਮ ਇਕ ਕਹਿ ਕਵਿ ਭੂਪ।
'ਪਹਿਲੀ ਤੁਲਜ ਯੋਗਤਾ' ਸੋਈ।
ਸੁਮਤਿਵਾਨ ਲਖਿ ਹੈ ਸਭ ਕੋਈ।

ਇਥੇ ਸ੍ਰਵਨ ਦੇ ਮਹਾਤਮ ਨੂੰ ਪ੍ਰਸਤੁਤ (ਪੇਸ਼) ਕਰਦੇ ਹਨ ਇਸ ਪ੍ਰਸਤੁਤ ਵਿੱਚ ਸਿੱਧ, ਪੀਰ, ਸੁਰ, ਨਾਥ, ਧਰਤਿ, ਧਵਲ, ਅਕਾਸ, ਆਦਿ ਉਤਮ ਧਰਮ ਇਕ ਹੀ ਕਿਹਾ ਹੈ ਤਾਂ ਤੇ ਪਹਿਲੀ ਤੁਲਜਾਯੋਗਤਾ ਦੂਜਾ ਉਭਜਾਬ੍ਰਿਤਦੀਪਕ ਅਲੰਕਾਰ ਹੈ:–

ਲੱਛਨ:– ਪਦੁ ਅਰੁ ਅਰਥ ਆਇੰ ਬਹੁ ਬਾਰ।
'ਉਭਜਾਬ੍ਰਿਤ ਦੀਪਕ ਅਲੰਕਾਰ'।

ਇਥੇ 'ਸੁਣਿਐ' ਪਦ ਬਹੁਤ ਵਾਰੀ ਆਇਆ, ਅਰਥ ਵੀ ਉਹੀ ਰਹੇ, ਤਾਂ ਤੇ ਉਭਜਾਬ੍ਰਿਤ ਦੀਪਕ ਅਤੇ ਤੀਜਾ ਹੇਤਾਲੰਕਾਰ ਵੀ ਹੈ।

ਲੱਛਨ:– ਕਾਰਨ ਕਾਰਜ ਹ੍ਵੈ ਇਕ ਥਾਇ।
ਅਲੰਕਾਰ ਸੋ 'ਹੇਤ' ਬਤਾਇ।

ਇਥੇ ਸ੍ਰਵਨ ਕਰਨ ਦਾ ਫਲ ਵੀ ਨਾਲ ਨਾਲ ਕਹਿ ਆਏ ਹਨ, ਤਾਂ ਤੇ 'ਹੇਤ' ਹੈ।

## ਨਾਨਕ ਭਗਤਾ ਸਦਾ ਵਿਗਾਸੁ ॥

**ਪਦ ਅਰਥ:– ਭਗਤਾ–ਪ੍ਰਭੂ ਦਾ ਨਾਮ ਸੁਣਨ ਵਾਲੇ ਭਗਤ,** the ones who listens to Almighty's name। **ਸਦਾ–ਹਮੇਸ਼ਾ,** forever। **ਵਿਗਾਸੁ–ਅਨੰਦ, ਖੁਸ਼ੀ, ਖਿੜਾਉ,** bliss, happy।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:– ਜਿਹੜੇ ਭਗਤ ਪ੍ਰਮੇਸ਼ਰ ਦੇ ਗੁਣ ਸੁਣਦੇ ਹਨ, ਉਹ 'ਸਦਾ' ਭਾਵ ਨਿਤ ਵਿਗਾਸ ਨਾਮ ਪ੍ਰਸੰਨਤਾ ਵਿੱਚ ਰਹਿੰਦੇ ਹਨ। ਜਿਉਂ ਜਿਉਂ ਸੁਣਦੇ ਹਨ, ਤਿਉਂ ਤਿਉਂ ਪ੍ਰਸੰਨ ਹੁੰਦੇ ਹਨ; ਜਿਵੇਂ ਕੋਈ ਅਪਣੇ ਪ੍ਰੇਮ ਕਰਨ ਵਾਲੇ ਦੀਆਂ ਵਧੀਆ ਗੱਲਾਂ ਸੁਣ ਕੇ ਪ੍ਰਸੰਨ ਹੋ ਜਾਂਦਾ ਹੈ। ਇਸ ਤਰ੍ਹਾਂ ਸਮਝੋ।

ਦੂਜਾ ਅਰਥ:– ਬਿਗਾਸ ਨਾਮ ਪ੍ਰਕਾਸ ਦਾ ਹੈ, ਜੋ ਬ੍ਰਹਮ ਨੂੰ ਸ੍ਰਵਨ ਕਰਦੇ ਹਨ, ਉਹਨਾਂ ਨੂੰ ਗਿਆਨ ਪ੍ਰਕਾਸ ਹੋ ਜਾਂਦਾ ਹੈ, ਜੋ ਅੰਧੇਰੇ ਦੀ ਨਿਆਈ ਅਗਿਆਨ ਹੈ ਉਹ ਮਿਟ ਜਾਂਦਾ ਹੈ।

ਤੀਜਾ ਅਰਥ:– 'ਸਦਾ' ਦੇ ਦਕਾਰ ਨੂੰ ਤਕਾਰ ਬਣਦਾ ਹੈ, ਉਹ ਦੀਰਘ ਤੋਂ ਲਘੁ ਹੋ ਜਾਂਦਾ ਹੈ:

ਲਘੁ ਗੁਰ ਗੁਰ ਲਘੁ ਹੋਤ ਹੈ ਅਰਥ ਕਰਨ ਅਨੁਸਾਰ।

ਇਸ ਕਰ ਕੇ 'ਸਤ' ਦਾ ਅਰਥ ਹੁੰਦਾ ਹੈ: ਉਹਨਾਂ ਭਗਤਾਂ ਦੇ ਮਨ ਵਿੱਚ ਸੱਤ ਦਾ ਪ੍ਰਕਾਸ ਰਹਿੰਦਾ ਹੈ, ਮਿਥਿਆ (ਝੂਠ) ਨੂੰ ਤਿਆਗ ਦਿੰਦੇ ਹਨ।

ਚੌਥਾ ਅਰਥ:- 'ਭਗਤਾ' ਨੇ ਤਕਾਰ ਵਿੱਚੋਂ ਅਕਾਰ ਪ੍ਰਗਟ ਕੀਤਾ ਤਾਂ 'ਅਸਤ' ਹੁੰਦਾ ਹੈ। ਸਦਾ ਵਾਸਤੇ ਦਕਾਰ ਤੋ ਅਕਾਰ ਨਿਕਲਿਆ ਇਹ 'ਅਵਿਗਾਸ' ਹੋ ਗਿਆ; ਭਗਤਾਂ ਨੂੰ ਜੋ ਝੂਠ ਪ੍ਰਪੰਚ ਮਿਥਿਆ ਹੈ ਇਸ ਤੋਂ ਅਬਿਗਾਸ ਹੀ ਰਹਿੰਦੇ ਹਨ। ਅਬਿਗਾਸ ਦਾ ਅਰਥ ਹੰਤਾ ਮਮਤਾ, ਉਸ ਅਸਤਿ ਨੂੰ ਧਾਰਨ ਕਰ ਕੇ ਕਦੇ ਪ੍ਰਸੰਨ ਨਹੀ ਹੁੰਦੇ, ਅਸੱਤ ਵਿੱਚ ਅਨੰਦ (ਬਿਗਾਸ) ਨਹੀ। ਇਸ ਸੱਤ ਦੇ ਬਿਗਸਨ ਦਾ ਉਪ ਲੱਛਣ ਕੀ ਹੈ? ਸੱਤ ਵਿੱਚ ਬਿਗਸਨਾ ਕਿਥੋਂ ਮਿਲਦਾ ਹੈ? ਹੁਣ ਦੱਸਦੇ ਹਨ:-

## ਸੁਣਿਐ ਦੂਖ ਪਾਪ ਕਾ ਨਾਸੁ ॥੮॥

**ਪਦ ਅਰਥ:- ਸੁਣਿਐ-ਸੁਣਨ ਨਾਲ,** by listening। **ਦੂਖ-ਦੁੱਖਾਂ ਦਾ,** pains। **ਪਾਪ-ਕੀਤੇ ਹੋਏ ਮਾੜੇ ਕਰਮ,** sins। **ਨਾਸੁ-ਮਿਟ ਜਾਂਦੇ ਹਨ, ਅੰਤ ਹੋ ਜਾਂਦਾ ਹੈ,** are terminated or vanished।

ਨਾ ਬਿਗਸਨ ਦੇ ਦੋ ਕਾਰਣ ਹਨ: ਇਕ ਤਾਂ ਦੁਖ ਜੋ ਤਿੰਨ ਤਰ੍ਹਾਂ ਦੇ ਤਾਪ ਕਹੇ ਹਨ:-

੧. ਅਧਿਆਤਮਿਕ:- ਜੋ ਮਨ ਦੇ ਦੁਖ ਹਨ।
੨. ਅਧਿਭੂਤਕ:- ਜੋ ਸਰੀਰ ਦੇ ਦੁਖ ਹਨ।
੩. ਅਧਿਦੈਵਕ:- ਜੋ ਦੇਵਤਿਆ ਦੇ ਦਿੱਤੇ ਦੁਖ ਹਨ।

ਤਿੰਨ ਤਰ੍ਹਾਂ ਦੇ ਤਾਪ ਤੇ ਪਾਪ, ਇਹ ਦੋਵੇਂ ਸ੍ਰਵਨ ਨਾਲ ਨਾਸ਼ ਹੋ ਜਾਂਦੇ ਹਨ।

ਪ੍ਰਸ਼ਨ:- ਜਿੰਨਾਂ ਨੂੰ ਸੱਤ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹ ਸਰੀਰ ਦੇ ਦੁਖ ਨਾਲ ਦੁਖੀ ਨਹੀ ਹੁੰਦੇ, ਕੀ ਗਿਆਨਵਾਨ ਦਾ ਵੀ ਇਹੀ ਸਿੱਧਾਂਤ ਹੈ?

ਉਤਰ:- ਇਹ ਸਿੱਧ ਅਵਸਥਾ ਗਿਆਨ ਦੀ ਨਹੀ, ਸਾਧਕ ਅਵਸਥਾ ਹੈ, ਇਸ ਕਰਕੇ ਦੁਖ ਤੋਂ ਰਹਿਤ ਹੋ ਕੇ ਵਿਗਸਦੇ ਹਨ। ਇਤਜਰਥ।

ਇਹਨਾਂ ਦੋਨਾਂ ਤੁਕਾਂ ਵਿੱਚ ਕਾਬਜਲਿੰਗ ਅਲੰਕਾਰ ਹੈ। ਇਥੇਂ ਬਿਗਸਨ ਦਾ ਅਰਥ ਪਿਛਲੀ ਤੁਕ ਵਿੱਚ, ਉਤਰ ਦੀ ਤੁਕ ਵਿੱਚ ਸਪੱਸਟ ਕੀਤਾ ਹੈ, ਦੁਖ ਪਾਪ ਕਿਵੇਂ ਨਾਸ ਹੁੰਦੇ ਹਨ।

(ਪਉੜੀ ਨੌਵੀਂ)

## ਸੁਣਿਐ ਈਸਰੁ ਬਰਮਾ ਇੰਦੁ ॥

**ਪਦ ਅਰਥ:- ਸੁਣਿਐ-ਸੁਣਨ ਨਾਲ,** by listening। **ਈਸਰ-ਸ਼ਿਵ,** Shiva। **ਬਰਮਾ-ਬ੍ਰਹਮਾ,** Brahma। **ਇੰਦੁ-ਇੰਦਰ ਦੇਵਤਾ,** Indra the leader of gods in heaven।

ਈਸਰ ਜੋ ਸ਼ਿਵ ਜੀ, ਸੋ ਕਈ ਵਾਰ ਜਾਲੰਧਰ ਭਸਮਾਂਗਦ ਆਦਿ ਜੋ ਅਸੁਰ ਹੈ, ਉਹਨਾਂ ਦੇ ਬਿਘਨ ਤੋਂ ਬਚੇ ਹਨ, ਬਿਸ਼ਨ ਜੀ ਦੇ ਉਪਾਅ ਦੱਸਣ ਤੇ, ਭਾਵ ਸ੍ਰਵਨ ਕਰਨ ਨਾਲ ਨਿਸਚਿੰਤ ਹੀ ਸ਼ਿਵਜੀ ਹੋ ਗਏ। ਜੋ ਬ੍ਰਹਮਾ ਕੋਲ ਸ਼ਕਤੀ ਹੈ ਜਗਤ ਸਿਰਜਣ ਦੀ, ਇਹ ਵੀ ਸ੍ਰਵਨ ਨਾਲ ਹੀ ਪ੍ਰਾਪਤ ਹੋਈ, ਕਿਉਕਿ ਜਦੋਂ ਬ੍ਰਹਮਾ ਜੀ ਕਮਲ ਨਾਭਿ ਤੋਂ ਉਤਪਤ ਹੋਇ ਤਾਂ ਅਕਾਲ ਪੁਰਖ ਨੇ ਉਪਦੇਸ ਦਿੱਤਾ: ਹੇ ਬ੍ਰਹਮਾ! ਤੂੰ ਤਪ ਕਰ, ਇਸ ਨਾਲ ਤੇਰੇ ਵਿੱਚ ਜਗਤ ਰਚਨ ਦੀ ਸ਼ਕਤੀ ਤੇਰੇ ਵਿੱਚ ਆ ਜਾਵੇਗੀ; ਉਹ ਸ਼੍ਰਵਨ ਕਰਨ ਨਾਲ ਹੀ ਬ੍ਰਹਮਾਂ ਨੂੰ ਇਸ ਪਦ ਦੀ ਪ੍ਰਾਪਤੀ ਹੋਈ। ਜੇ ਬ੍ਰਹਸਪਤ ਦੀ ਸਿਖਿਆ ਸ੍ਰਵਨ ਕਰੀ ਹੈ ਤਾਂ ਜਦੋ ਉਸ ਨੇ ਸ੍ਰਵਨ ਕੀਤਾ ਤਾਂ ਹੀ ਗੁਰੂ ਦੀ ਪਦਵੀ ਪ੍ਰਾਪਤ ਕੀਤੀ ਹੈ। ਜੇ ਉਸ ਦਾ ਮੰਤ੍ਰ ਨਹੀ ਸੁਣਦੇ ਤਾਂ ਚੰਦ੍ਰਮਾ ਦਾ ਗੁਰੂ ਕਿਵੇ ਬਣਦਾ ਤੇ ਬ੍ਰਹਸਪਤਿ ਸ਼ਾਸਤ੍ਰ ਕਿਵੇ ਉਚਾਰਨ ਕਰਦਾ।

ਦੂਜਾ ਅਰਥ:- ਜੋ ਸ਼ਿਵਜੀ ਦੇ ਉਪਾਸ਼ਕ ਹਨ, ਉਹ ਸ਼ਿਵਜੀ ਦੇ ਗੁਣਾ ਨੂੰ ਸੁਣਦੇ ਸੁਣਦੇ ਸ਼ਿਵਜੀ ਦਾ ਹੀ ਰੂਪ ਬਣ ਜਾਂਦੇ ਹਨ। ਬ੍ਰਹਮਾਂ ਦੇ ਉਪਾਸ਼ਕ ਬ੍ਰਹਮਾਂ ਦੇ ਗੁਣਾਂ ਨੂੰ ਸ੍ਰਵਨ ਕਰਦੇ ਕਰਦੇ ਅੰਤ ਨੂੰ ਬ੍ਰਹਮਾਂ ਦਾ ਰੂਪ ਹੋ ਜਾਂਦੇ ਹਨ ਅਤੇ ਚੰਦ੍ਰਮਾ ਦੇ ਗੁਣ ਸ੍ਰਵਣ ਕਰਨ ਨਾਲ ਸੋਈ ਸਰੂਪ ਹੋ ਜਾਂਦੇ ਹਨ।

ਤੀਜਾ ਅਰਥ:- ਸ੍ਰਵਣ ਕਰਨ ਨਾਲ ਈਸਰ, ਸ਼ਿਵ ਦਾ ਸਰੂਪ ਅਤੇ ਗੁਣ, ਕਿਰਿਆ, ਸੁਭਾਅ ਇਹ ਜਾਣੇ ਜਾਂਦੇ ਹਨ। ਬ੍ਰਹਮਾਂ ਦਾ ਸਰੂਪ, ਗੁਣ, ਕਿਰਿਆ ਇਹ ਵੀ ਸ਼੍ਰਵਨ ਨਾਲ ਹੀ ਆਉਂਦੇ ਹਨ। ਇਹੀ ਰੀਤ ਚੰਦ੍ਰਮਾ ਦੀ ਸਮਝੋ।

ਚੌਥਾ ਅਰਥ:- ਬ੍ਰਹਮਾ ਨੂੰ ਸ੍ਰਵਣ ਕਰਨ ਨਾਲ ਹੀ ਤਿਨੋਂ ਜੋ ਗਿਆਨਵਾਨ ਦੇਵਤੇ ਹਨ, ਉਹਨਾਂ ਦੇ ਬਰਾਬਰ ਦੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਤਜਰਥ।

ਇਸ ਤੁਕ ਵਿੱਚ ਵੀ ਤੁਲਜਯੋਗਤਾਲੰਕਾਰ ਹੈ। ਲੱਛਣ ਪਹਿਲਾਂ ਦੱਸ ਆਏ ਹਨ। ਪ੍ਰਸਤੁਤ ਸ੍ਰਵਣ ਦਾ ਇਸ ਵਿੱਚ ਸ਼ਿਵ, ਬ੍ਰਹਮਾ, ਚੰਦ ਇਹਨਾਂ ਨੂੰ ਮਿਲਾ ਕੇ ਇਕ ਉਤਮ ਧਰਮ ਬਣਦਾ ਹੈ, ਤਾਂ ਤੇ ਤੁਲਜਯੋਗਤਾ।

## ਸੁਣਿਐ ਮੁਖਿ ਸਾਲਾਹਣ ਮੰਦੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening to Almighty's name। **ਮੁਖ-ਪ੍ਰਧਾਨ, ਮੂੰਹ ਨਾਲ,** using mouth। **ਸਾਲਾਹਣ-ਸਿਫਤ ਸਲਾਹ, ਰੱਬ ਦੀਆਂ ਵਡਿਆਈਆਂ, ਉਸਤਤਿ,** gets praise। **ਮੰਦੁ-ਮੰਦੇ ਜਾਂ ਭੈੜੇ ਮਨੁੱਖ,** by evil persons।

ਮੰਦ ਕੀ ਹੈ? ਨਿੰਦ ਹੈ, ਨਿੰਦਾ ਕਰਨੇ ਯੋਗ ਹੈ, ਸੋ ਸੁਖ ਹੁੰਦਾ ਹੈ; 'ਮੁਖ' ਨਾਮ ਪ੍ਰਧਾਨ ਦਾ ਹੈ। ਪ੍ਰਧਾਨ ਉਤਮ ਪੁਰਖ ਦਾ ਨਾਮ ਹੈ। ਉਹ ਮੁੱਖ ਮੰਦ ਕਿਵੇਂ ਹੁੰਦਾ ਹੈ? ਜੋ ਸਾਲਾਹਣ ਯੋਗ ਹੈ, ਉਹ ਕੀ ਹੈ? ਜਿੰਨ੍ਹਾ ਦੀ ਹਰ ਕੋਈ ਉਸਤਤ ਕਰੇ ਉਹ ਇਹੋ-ਜਿਹੇ ਹੋ ਜਾਂਦੇ ਹਨ। ਪ੍ਰਮਾਣ:- ਜਿਸ ਤਰ੍ਹਾਂ ਬਾਲਮੀਕ ਬਟਵਾੜਾ ਬਹੁਤ ਮੰਦੇ ਕਰਮਾਂ ਵਾਲਾ ਸੀ, ਉਪਦੇਸ਼ ਨੂੰ ਸ਼੍ਰਵਣ ਕਰ ਕੇ ਸਾਰਿਆ ਤੋ ਉਤਮ ਹੋ ਗਿਆ, ਇਸ ਤਰ੍ਹਾਂ ਸਮਝੋ।

ਦੂਜਾ ਅਰਥ:– ਮੁਖ ਕਰਕੇ ਸਲਾਹਾਣ ਯੋਗ ਹੁੰਦਾ ਹੈ। ਮਕਾਰ ਦਾ ਵਕਾਰ ਬਣ ਜਾਂਦਾ ਹੈ, ਦਕਾਰ ਦਾ ਤਕਾਰ ਬਣਦਾ ਹੈ, ਜੋ ਸ੍ਰਵਣ ਕਰਦਾ ਹੈ ਸਲਾਹਾਣ ਯੋਗ ਹੁੰਦਾ ਹੈ।

ਤੀਜਾ ਅਰਥ:– ਮੁੱਖ ਜਿਹੜਾ ਹੈ ਉਹ ਸਲਾਹੁਤਾ ਕਰਨ ਯੋਗ ਹੈ ਅਤੇ ਮੰਦ ਜਿਹੜਾ ਹੈ ਅਸਲਾਹੁਤ ਯੋਗ ਹੈ। ਸਲਾਹਨ ਪਦ ਦਾ ਅਰਥ ਮੁੱਖ ਵੀ ਹੈ, ਮੁੱਖ ਦੇ ਖਕਾਰ ਵਿੱਚੋਂ ਅਕਾਰ ਨਿਕਲੇ 'ਅਸਲਾਹਨ' ਹੋਇਆ। ਉਹ ਮੰਦ ਪਦ ਨੂੰ ਦੇਹਲੀ ਦੀਪਕ ਦੀ ਨਿਆਂਈ ਸਮਝੋ। ਅਰਥ ਇਹ:– ਜਿਹੜਾ ਮੁਖ ਸਲਾਹਣ ਦੇ ਯੋਗ ਹੈ। ਉਹਨਾਂ ਦੀ ਸੰਗਤ ਕਰਨੀ, ਨਾ ਸਲਾਹਣ ਯੋਗ ਜੋ ਕੰਮ ਹਨ ਉਹਨਾਂ ਦਾ ਤਿਆਗ ਕਰਨਾ। ਇਹ ਦੋਨੋਂ ਗੱਲਾਂ ਦਾ ਗਿਆਨ ਵੀ ਸੁਨਣ ਨਾਲ ਹੀ ਹੁੰਦਾ ਹੈ।

ਚੌਥਾ ਅਰਥ:– ਸ੍ਰਵਨ ਨਾਲ ਹੀ ਮੁੱਖ ਤੋਂ ਪ੍ਰਮਾਤਮਾ ਦਾ ਨਾਮ ਸਲਾਹਣ ਵਾਲੇ ਹੋ ਜਾਈਦਾ ਹੈ। ਮੰਦ=ਮਧੁਰ ਉਹ ਸਹਿਜ ਵਿੱਚ ਅਤੇ ਮਿੱਠ ਬੋਲੜੇ ਹੋ ਜਾਂਦੇ ਹਨ। ਇਤਜਰਥ।

ਲੱਛਨ:– ਹੁਇ ਅਨੇਕ ਕੌ ਆਸਰੈ।
ਕ੍ਰਮ ਸੌਂ ਕਹੈਂ 'ਪ੍ਰਯਾਯ' ਬਿਬੇਕ।

ਸ੍ਰਵਨ ਨਾਲ ਪਹਿਲਾਂ ਮੰਦ ਹੁੰਦਾ ਹੈ, ਮੰਦਤਾ ਨਿੰਦਾ ਦੇ ਆਸਰੇ ਹੁੰਦਾ ਹੈ, ਫਿਰ ਸਲਾਹੁਤਾ ਉਸਤਤ ਇਸ ਦੇ ਆਸਰੇ ਕ੍ਰਮ ਤਾਂ ਇਕ ਹੀ ਨਰ ਹੋਇਆ, ਤਾਂ ਤੇ ਪ੍ਰਯਾਯ।

## ਸੁਣਿਐ ਜੋਗ ਜੁਗਤਿ ਤਨਿ ਭੇਦ ॥

**ਪਦ ਅਰਥ:– ਸੁਣਿਐ–ਪ੍ਰਭੂ ਦਾ ਨਾਮ ਸੁਣਨ ਨਾਲ,** by listening to Almighty's name। **ਜੋਗ ਜੁਗਤਿ–ਜੋਗ ਦੀ ਜੁਗਤੀ, ਜੁੜਨ ਜਾਂ ਮਿਲਣ ਦੀ ਵਿਧੀ,** the knowledge of Yoga। **ਤਨਿ–ਸਰੀਰ,** body। **ਭੇਦ–ਭੇਤ, ਜਾਣਕਾਰੀ,** secret।

ਜੋਗ ਦੀ ਜੋ ਜੁਗਤੀ ਹੈ, ਤੇ 'ਤਨਿ' ਪਦ ਤੇ ਅਜਹਿਤੀ ਲੱਛਣ ਨਾਲ ਤਨ ਵਿੱਚ ਛੇ ਤਰਾਂ ਦੇ ਚੱਕਰ ਹਨ, ਉਹਨਾਂ ਦੇ ਅਰਥ। ਪੌਣ ਉਹਨਾਂ ਛੇ ਚੱਕਰਾਂ ਦੇ ਸਮਝ ਕੇ ਦਸਵੇਂ ਦੁਆਰ ਤੱਕ ਪਹੁੰਚ ਜਾਂਦਾ ਹੈ। ਜੋਗ ਦੀ ਜੁਗਤਿ ਦੀ ਰੀਤ ਛੇ ਚੱਕਰਾਂ ਦਾ ਭੇਦ ਵੀ ਸ਼੍ਰਵਨ ਨਾਲ ਹੀ ਆਂਉਦਾ ਹੈ।

ਦੂਜਾ ਅਰਥ:– 'ਜੋਗ' ਨਾਮ ਮੇਲ ਕਰਨ ਵਾਸਤੇ, 'ਜੁਗ' ਨਾਮ ਦੋਨਾਂ ਦਾ ਹੈ; ਉਹ ਕੌਣ ਹਨ? ਈਸਰ ਅਤੇ ਜੀਵ ਦੋਨਾਂ ਦੀ ਏਕਤਾ ਜੋ ਕਰੀਦੀ ਹੈ 'ਅਸੀ' ਪਦ ਵਿੱਚ। 'ਤਿਤ ਨ ਭੇਦ' ਤਿਤ ਕਹੀਏ ਇਹਨਾ ਵਿਚ ਭੇਦ (ਫਰਕ) ਨਹੀ ਰਹਿੰਦਾ, ਅਭੇਦ ਕਰ ਦਿੰਦਾ ਹੈ, ਉਹ ਇਹੋ ਜਿਹੀ ਅਦ੍ਵੈਤਤਾ ਸ੍ਰਵਣ ਦੇ ਨਾਲ ਹੀ ਪਾਪ੍ਰਤ ਹੁੰਦੀ ਹੈ।

ਤੀਜਾ ਅਰਥ:– 'ਤਨ ਭੇਦ' ਕਹੀਏ ਤਨ ਦੇ ਵਿੱਚ ਵਿਕਾਰ ਦੇ ਰੋਗ ਆ ਜਾਂਦੇ ਹਨ। ਇਸ ਦੇ ਭੇਦ ਨੂੰ ਸਮਝ ਕੇ ਇਸ ਦੀ ਜੁਗਤੀ ਭਾਵ ਇਲਾਜ ਕਰਾਉਣਾ ਜਰੂਰੀ ਹੋ ਜਾਂਦਾ ਹੈ। ਰੋਗਾਂ ਦੇ ਨਾਸ਼ ਕਰਨ ਵਾਸਤੇ ਕੀ ਉਤਮ ਹੈ, ਉਹ ਵੀ ਸ੍ਰਵਣ ਤੇ ਹੀ ਮਿਲਦਾ ਹੈ।

ਇਸ ਤੁਕ ਵਿਚ ਮੀਲਤ ਅਲੰਕਾਰ ਹੈ।

ਲੱਛਨ:- 'ਮੀਲਤ' ਜੋ ਸਾਦਰਸ਼ ਤੈ ਭੇਦ ਪਰੈ ਨ ਲਖਾਯ।

ਵੇਦਾਂਤ ਦੇ ਅਰਥ ਵਿਚ ਜੀਵ ਅਤੇ ਪ੍ਰਮੇਸ਼ਰ ਦੀ ਏਕਤਾ ਕੀਤੀ ਹੈ; ਭੇਦ ਸਮਝ ਨਹੀ ਪੈਂਦਾ। ਜੀਵ ਅਤੇ ਪ੍ਰਮਾਤਮਾ ਵਿਚ, ਇਸ ਕਰਕੇ ਮੀਲਤ ਅਤੇ ਅਰਥਾਂ ਵਿਚ ਕਾਬਯਲਿੰਗ ਅਲੰਕਾਰ ਹੈ। ਸ੍ਰਵਣ ਕਰਨ ਨਾਲ ਜੋਗ ਉੱਤਮ ਬਣ ਜਾਂਦਾ ਹੈ, ਇਥੇ ਇਨ੍ਹਾਂ ਦੇ ਅਰਥ ਸਪਸ਼ਟ ਕੀਤੇ ਹਨ। 'ਜੁਗਤਿ' ਅਤੇ 'ਤਨਿ ਭੇਦ' ਇਸ ਕਰਕੇ ਕਾਬਯਲਿੰਗ।

## ਸੁਣਿਐ ਸਾਸਤ ਸਿਮ੍ਰਿਤਿ ਵੇਦ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening। **ਸਾਸਤ-ਛੇ ਸ਼ਾਸਤਰ,** six sastras of Hindu literature। **ਸਿਮ੍ਰਿਤਿ-ਸਿੰਮ੍ਰਤੀਆਂ,** simertias (Hindu religious text)। **ਵੇਦ-ਚਾਰ ਵੇਦ,** four vedas।

ਛੇ ਸ਼ਾਸਤਰ, ਸਾਰੀਆਂ ਸਿੰਮ੍ਰਤੀਆਂ, ਚਾਰ ਬੇਦ, ਸਾਰਿਆਂ ਦਾ ਜੋ ਸਿਧਾਂਤ ਹੈ ਇਹ ਸਭ ਸ੍ਰਵਣ ਦੇ ਨਾਲ ਹੀ ਸਮਝ ਪੈਂਦਾ ਹੈ। ਵਾ ਸ੍ਰਵਣ ਦੇ ਨਾਲ ਹੀ ਪਠ (ਸਮਝ ਜਾਂ ਪਾਠ) ਲੈਂਦਾ ਹੈ।

ਦੂਜਾ ਅਰਥ:- ਛੇ ਸ਼ਾਸਤਰਾਂ ਦੇ, ਸਿੰਮ੍ਰਤੀਆਂ ਦੇ, ਚਾਰ ਬੇਦਾ ਦੇ ਜੋ ਦੇਵਤੇ ਹਨ, ਇਹ ਸਭ ਆਪਣੇ ਸਰੂਪ ਨੂੰ ਧਾਰ ਲੈਂਦਾ ਹੈ, ਇਹਨਾਂ ਸਾਰਿਆਂ ਦੇ ਜੋ ਪੂਜਣ ਯੋਗ ਹੋਏ ਇਹ ਸਭ ਸ੍ਰਵਣ ਨਾਲ ਹੀ ਹੋਏ ਹਨ।

ਤੀਜਾ ਅਰਥ:- ਸ਼ਾਸਤਰ ਵਿਚ 'ਸਾ' ਦਾ 'ਸੋ' ਬਣ ਜਾਂਦਾ ਹੈ; ਪ੍ਰਮਾਣ:

ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤਿ ਪਿਆਰੀ ਜੀਉ॥ (ਮਾਝ ਮਹਲਾ ੫, ਅੰਗ ੯੭)

ਪੁਨਾ:- ਨਾਨਕ ਸਾ ਸਰਭਾਈ॥ (ਤਿਲੰਗ ਮਹਲਾ ੧-੪)

ਇਸ ਤਰ੍ਹਾਂ ਹੀ ਇਹਨਾਂ ਦਾ ਵੀ 'ਸੋਕ' ਅਰਥ ਹੈ, ਇਸ ਹੀ ਰੀਤ ਨਾਲ 'ਸਾ' ਦਾ 'ਸੋ' ਅਰਥ; ਸੋ ਸਤ ਜੋ ਹੈ ਉਹ ਪਹਿਲਾਂ ਤੋ ਹੀ ਉਦਜੋਤਕ ਹੈ; ਉਹ ਪੂਰਬ ਜੋ ਸਤ ਰੂਪ ਆਪਣਾ ਭੁਲਿਆ ਹੋਇਆ ਹੈ। 'ਸਿੰਮ੍ਰਤਿ' ਕਹੀਏ ਸਿੰਮ੍ਰਤੀਆਂ, 'ਵੇਦਾਂ' ਦਾ ਅਰਥ ਗਿਆਨ, ਕੀ? ਸਮਝਣ ਵਾਲੇ ਸੱਤ ਸਰੂਪ ਆਪ ਹੀ ਹੋ ਜਾਂਦੇ ਹਨ। ਅਰਥ ਸਿਮਰਨ ਅਤੇ ਗਿਆਨ ਸਤ ਨੂੰ ਸ੍ਰਵਣ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ।

ਚੌਥਾ ਅਰਥ:- ਸਾਸਤ ਨਾਮ ਮੁਕਤੀ ਦਾ ਵੀ ਹੈ। ਪ੍ਰਮੇਸ਼ਰ ਦੇ ਗੁਣ ਗ੍ਰਹਿਣ ਕਰਨ ਨਾਲ ਜੀਵ ਮੁਕਤ ਹੋ ਜਾਂਦਾ ਹੈ। ਸਿੰਮ੍ਰਤੀਆਂ ਨੂੰ ਬੇਦ ਕੀ ਜਾਣਦੇ ਹਨ? ਜੋ ਕਾਕ ਸੁਰ ਹਨ ਉਹ ਨਹੀ ਜਾਣਦੇ, ਨਿਰਭੈ ਰਹਿੰਦੇ ਹਨ।

ਇਸ ਤੁਕ ਵਿਚ ਬਿਤਯਾਨੁਪ੍ਰਾਸ ਅਲੰਕਾਰ ਹੈ।

ਲੱਛਨ:- ਹੋਇ ਬਰਨ ਸਮਤਾ ਬਹੁ ਬਾਰ।
ਤਿਹ 'ਬਿਤਜਾਨੁਪ੍ਰਾਸ' ਉਚਾਰ।

ਇਹੇ ਸਕਾਰ ਅੱਖਰ ਬਹੁਤ ਬਾਰ ਆਇਆ ਹੈ। ਸੁਣਿਐ ਵਿਚ, ਸਾਸਤ ਵਿਚ, ਸਿੰਮ੍ਰਿਤ ਵਿਚ ਸਕਾਰ ਹੀ ਆਇਆ ਹੈ, ਇਸ ਕਰਕੇ ਬਿਤਜਾਨੁਪ੍ਰਾਸ ਹੋਇਆ।

## ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥

**ਪਦ ਅਰਥ:- ਭਗਤਾ-ਪ੍ਰਭੂ ਦਾ ਨਾਮ ਸੁਣਨ ਵਾਲੇ ਭਗਤਰ,** the ones who listens to Almighty's name। **ਸਦਾ-ਹਮੇਸ਼ਾ,** forever। **ਵਿਗਾਸੁ-ਅਨੰਦ, ਖੁਸ਼ੀ, ਖਿੜਾਉ,** bliss, happiness।
**ਸੁਣਿਐ-ਸੁਣਨ ਨਾਲ,** by listening। **ਦੂਖ-ਦੁੱਖਾਂ ਦਾ,** pains। **ਪਾਪ-ਕੀਤੇ ਹੋਏ ਮਾੜੇ ਕਰਮ,** sins। **ਨਾਸੁ-ਮਿਟ ਜਾਂਦੇ ਹਨ, ਅੰਤ ਹੋ ਜਾਂਦਾ ਹੈ,** are eradicated।

ਇਹਨਾਂ ਤੁਕਾਂ ਦੇ ਅਰਥ ਅਤੇ ਅਲੰਕਾਰ ਪਹਿਲਾ ਦੱਸ ਆਏ ਹਨ। ਇਸ ਕਰਕੇ ਇਥੇ ਨਹੀ ਕਹੇ ਅਤੇ ਸਾਰੀਆ ਤੁਕਾ ਵਿਚ 'ਸੁਣਿਐ' ਪਦ ਵਾਰ-ਵਾਰ ਆਇਆ, ਇਸ ਤੇ ਤੀਸਰਾ ਆਬ੍ਰਿਤਦੀਪਕ ਅਲੰਕਾਰ ਹੈ। ਦੂਜੀਆਂ ਸਾਰੀਆਂ ਤੁਕਾਂ ਵਿੱਚ ਪਹਿਲਾਂ ਹੇਤਾਲੰਕਾਰ ਹੈ।

ਲੱਛਨ:- ਕਾਰਨ ਕਾਰਜ ਇਕ ਸੰਗ ਬਰਨੈ।
ਤਹਿ 'ਹੇਤਾਲੰਕਾਰ' ਉਚਰਨੈ।

ਇਥੇ ਸ੍ਰਵਣ ਦਾ ਕਾਰਨ, ਇਸ ਦਾ ਫਲ ਸ੍ਰੇਸ਼ਟ ਕਾਰਜ, ਇਕ ਨਾਲ ਵਰਣਨ ਕੀਤੇ ਹਨ, ਇਸ ਕਰਕੇ ਹੇਤਾਲੰਕਾਰ ਹੋਇਆ।

### (ਪਉੜੀ ਦਸਵੀਂ)

ਅਗੇ ਸ੍ਰਵਣ ਦੀ ਮਹਿਮਾ ਸਤਿਗੁਰੂ ਦੁਆਰਾ ਵਰਣਨ ਕਰਦੇ ਹਨ:

## ਸੁਣਿਐ ਸਤੁ ਸੰਤੋਖੁ ਗਿਆਨੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening to God's name। **ਸਤੁ-ਸੱਚ,** truth। **ਸੰਤੋਖੁ-ਸਬਰ, ਸਤੁੰਸਟੀ,** fortitude। **ਗਿਆਨੁ-ਸੋਝੀ, ਅਨੁਭਵ, ਸਮਝ,** realisation।

ਸ੍ਰਵਣ ਕਰਨ ਨਾਲ ਹੀ ਝੂਠ ਦਾ ਤਿਆਗ ਕਰਕੇ ਸਚ ਬੋਲਣਾ ਪ੍ਰਾਪਤ ਹੁੰਦਾ ਹੈ ਅਤੇ ਸੰਤੋਖ ਕਰਨਾ, ਲਾਭ ਸੰਤੁਸ਼ਟ ਰਹਿਣਾ, ਗਿਆਨਵਾਨ ਹੋਣਾ, ਠੀਕ ਵਸਤੂ ਦਾ ਗਿਆਨ ਪ੍ਰਾਪਤ ਕਰਨਾ, ਇਸ ਦਾ ਨਾਮ ਗਿਆਨ ਹੈ। ਜਗਤ ਵਿਚ ਹਰ ਇਕ ਵਸਤੂ ਦਾ ਗਿਆਨ ਪ੍ਰਾਪਤ ਕਰ ਲੈਣਾ ਠੀਕ ਹੈ। ਇਹ ਸ੍ਰਵਣ ਨਾਲ ਹੀ ਪ੍ਰਾਪਤ

ਹੁੰਦਾ ਹੈ।

ਦੂਜਾ ਅਰਥ:- ਸਤਿ ਜੋ ਆਪਣਾ ਸਰੂਪ ਹੈ ਸ੍ਰਵਣ ਨਾਲ, ਗਿਆਨ ਕੀ ਹੈ ਉਸ ਨੂੰ ਜਾਣ ਕੇ ਸੰਤੁਸ਼ਟ ਹੋਏ ਰਹਿੰਦੇ ਹਨ। ਆਉਣਾ ਜਾਣਾ ਖਤਮ ਹੋ ਜਾਂਦਾ ਹੈ। ਜਿਸ ਨੂੰ ਆਪਣੇ ਘਰ ਵਿਚ ਖਜਾਨੇ ਹੱਥ ਆ ਜਾਂਦੇ ਹਨ ਉਹ ਬਾਹਰ ਜਾਣ ਤੋਂ ਹਟ ਜਾਂਦੇ ਹਨ, ਸੰਤੋਖ ਕਰਕੇ ਬੈਠ ਜਾਂਦੇ ਹਨ।

ਇਸ ਤੁਕ ਵਿਚ ਸਕਾਰ ਦੀ ਬਰਣ ਮੈਤ੍ਰੀ ਤੇ ਬਿਤਜਾਨੁਪ੍ਰਾਸ ਅਲੰਕਾਰ ਹੈ।

## ਸੁਣਿਐ ਅਠਸਠਿ ਕਾ ਇਸਨਾਨੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** upon listening to Almighty's name। **ਅਠਸਠਿ-੬੮ ਤੀਰਥ,** 38 Hindu pilgrimage sites। **ਕਾ ਇਸਨਾਨੁ**–the bath।

ਜੋ ਪ੍ਰਮਾਤਮਾ ਦੇ ਸਰੂਪ ਨੂੰ ਸ੍ਰਵਣ ਕਰਦਾ ਹੈ, ਉਸ ਨੂੰ 'ਅਠਸਠਿ' ਨਾਮ 'ਸਾਰੇ ਤੀਰਥਾਂ' ਦਾ ਸਾਰੇ ਤੀਰਥਾਂ ਦੇ ਇਸ਼ਨਾਨ ਜਿੰਨਾ ਫਲ ਪ੍ਰਾਪਤ ਹੋ ਜਾਂਦਾ ਹੈ।

ਦੂਜਾ ਅਰਥ:- ਸਾਰੇ ਜੋ ਤੀਰਥ ਹਨ ਪਾਪ ਮੈਲ ਨੂੰ ਦੂਰ ਕਰਕੇ ਪਵਿਤ ਕਰ ਦਿੰਦੇ ਹਨ। ਇਹੋ ਜਿਹੀ ਸ਼ਕਤੀ ਇਸ਼ਨਾਨ ਵਿਚ ਹੈ ਇਹੇ ਸ੍ਰਵਣ ਨਾਲ ਹੀ ਪ੍ਰਾਪਤ ਹੁੰਦੀ ਹੈ। ਸਾਰੇ ਤੀਰਥ ਰਿਸ਼ੀਆ ਅਤੇ ਦੇਵਤਿਆਂ ਦਾ ਹੀ ਸਰੂਪ ਹੈ, ਉਹ ਉਚੇ ਤੋਂ ਉਚੀ ਅਵਸਥਾ ਸ੍ਰਵਣ ਨਾਲ ਹੀ ਪ੍ਰਾਪਤ ਹੁੰਦੀ ਹੈ।

ਤੀਜਾ ਅਰਥ:- ਸ੍ਰਵਣ ਜੋ ਕਰਦੇ ਹਨ ਤੀਰਥਾਂ ਦੇ ਮਹਾਤਮ ਨੂੰ ਪ੍ਰਾਪਤ ਕਰਨ ਵਾਸਤੇ ਤੀਰਥਾਂ ਤੇ ਇਸ਼ਨਾਨ ਕਰਦੇ ਹਨ। ਤੀਰਥਾਂ ਦਾ ਇਸ਼ਨਾਨ ਵੀ ਸ੍ਰਵਣ ਦਾ ਹੀ ਕਾਰਜ ਹੈ।

ਚੋਥਾ ਅਰਥ:- ਜਿੰਨ੍ਹਾਂ ਨੇ ਬ੍ਰਹਮਾ ਦੇ ਸਰੂਪ ਨੂੰ ਸ੍ਰਵਣ ਕੀਤਾ ਹੈ, ਉਹਨਾ ਨੇ ਸਾਰੇ ਤੀਰਥਾਂ ਦੇ ਇਸ਼ਨਾਨ 'ਕਾ' ਹੈ= ਕੀਤਾ ਹੈ। ਉਹ ਤੀਰਥਾਂ ਨੂੰ ਵੀ ਪਵਿਤਰ ਕਰਨ ਵਾਲੇ ਹੋ ਜਾਂਦੇ ਹਨ, 'ਕਿਆ' ਨੂੰ ਬ੍ਰਿਜ ਭਾਸ਼ਾ ਵਿਚ 'ਕਾ' ਕਹਿੰਦੇ ਹਨ। ਤੁਮਾਰੇ ਪਾਸ ਕਾ ਹੈ? ਇਸ ਤਰਾਂ ਸਮਝੋ।

ਇਸ ਤੁਕ ਦੇ ਪੂਰਬ ਦੇ ਅਰਥ ਵਿਚ ਰੂਪਕਾਲੰਕਾਰ ਹੈ।

ਲੱਛਨ:- ਉਪਮੇਯ ਅਰਬ ਉਪਮਾਨਹਿ ਹੈ।
ਏਕ ਰੂਪ ਕਰਿ ਬਰਨੇ ਸੋਊ।

ਉਪਮਾ ਪ੍ਰਮਾਤਮਾ ਦੇ ਸ੍ਰਵਣ, ਉਪਮਾਨ ਤੀਰਥਾਂ ਦਾ ਇਸ਼ਨਾਨ ਹੈ। ਜਿਵੇ ਕਹਿੰਦੇ ਹਨ; ਮੁਖ ਹੀ ਚੰਦ ਹੈ, ਇਸ ਤਰਾਂ ਜਾਣੋ। ਸਾਰਿਆ ਦੇ ਪਿਛਲੇ ਅਰਥ ਵਿਚ ਕਾਵਜਾਰਥਾਪਤਿ ਅਲੰਕਾਰ। ਸਾਰਿਆ ਦੇ ਅਰਥ ਕਹੇ ਹਨ ਇਹਨਾਂ ਦੇ ਅਰਥ ਦੱਸਣ ਨਾਲ ਗ੍ਰੰਥ ਵੱਧ ਜਾਵੇਗਾ, ਇਸ ਕਰਕੇ ਇਕ ਅਰਥ ਨੂੰ ਅਲੰਕਾਰ ਹੀ ਕਹਿੰਦੇ ਹਨ।

## ਸੁਣਿਐ ਪੜਿ ਪੜਿ ਪਾਵਹਿ ਮਾਨੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening to Almighty's name। **ਪੜਿ ਪੜਿ-ਪੜ੍ਹ ਪੜ੍ਹ ਕੇ, ਵਿਦਿੱਆ ਪੜ੍ਹ ਪੜ੍ਹ ਕੇ,** reading, gaining knowledge via reading। **ਪਾਵਹਿ ਮਾਨੁ-ਮਾਨ ਪਾਉਂਦੇ ਹਨ, ਸਤਿਕਾਰ ਪਾਉਂਦੇ ਹਨ,** gets honour, respect।

ਪਹਿਲਾਂ ਸ਼੍ਰਵਨ ਕਰਦੇ ਹਨ, ਫਿਰ ਪੜ੍ਹਦੇ ਹਨ, ਪੜ੍ਹ ਕੇ ਇਸ ਲੋਕ ਵਿੱਚ ਰਾਜਿਆਂ ਦੀ ਸਭਾ ਵਿੱਚ ਮਾਣ ਇਜ਼ਤ ਪਾਉਂਦੇ ਹਨ, ਵਾ ਪ੍ਰਲੋਕ, ਦੇਵਤਿਆਂ ਦੀ ਸਭਾ ਵਿੱਚ ਵੀ ਮਾਨ ਸਤਿਕਾਰ ਪ੍ਰਾਪਤ ਕਰਦੇ ਹਨ।ਆਪ ਤੋਂ ਵੀ ਇਸ ਨੂੰ ਉਤਮ ਮੰਨਦੇ ਹਨ, ਇਹ ਵੀ ਸ੍ਰਵਨ ਨਾਲ ਹੀ ਹੁੰਦਾ ਹੈ।

ਦੂਜਾ ਅਰਥ:- ਪਹਿਲਾਂ ਸ਼੍ਰਵਨ ਕਰ ਕੇ ਜਿਹੜੇ ਸੱਤ ਦੇ ਗ੍ਰੰਥ ਹਨ, ਜਿੰਨਾਂ ਵਿੱਚ ਸਤਿ ਚੇਤਨ ਅਨੰਦ ਦਾ ਨਿਰਣਾ ਕੀਤਾ ਗਿਆ ਹੈ, ਉਸਨੂੰ ਪੜ੍ਹਦੇ ਹਨ, ਪੜ੍ਹ ਕੇ, 'ਮਾਨ' ਨਾਮ 'ਗਿਆਨ' ਦਾ ਉਹ ਗਿਆਨ ਨੂੰ ਪ੍ਰਾਪਤ ਕਰਦੇ ਹਨ।

ਇਸ ਤੁਕ ਵਿੱਚ ਕਾਰਨਮਾਲਾ ਅਲੰਕਾਰ ਹੈ। ਸ਼੍ਰਵਨ ਦਾ ਮਤਲਬ, ਪੜ੍ਹਨ ਦਾ ਮਤਲਬ ਗਿਆਨ, ਪਿਛਲੇ ਤੋਂ ਪਿਛਲੇ ਜੋ ਕਾਰਜ ਹਨ, ਇਸ ਕਰਕੇ ਕਾਰਨਮਾਲਾ।

## ਸੁਣਿਐ ਲਾਗੈ ਸਹਜਿ ਧਿਆਨੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening to Almighty's name। **ਲਾਗੈ-ਲੱਗਦਾ ਹੈ,** gets। **ਸਹਜਿ-ਸ਼ਾਂਤ ਜੀਵਨ, ਭਟਕਣਾ ਰਹਿਤ ਜੀਵਨ,** calm life, easy। **ਧਿਆਨੁ-ਯਾਦ, ਪ੍ਰਭੂ ਪ੍ਰੇਮ ਦਾ ਖਿਆਲ, ਸੁਰਤ, ਬਿਰਤੀ,** concentration on meditation।

ਜਿਸ ਚੀਜ਼ ਨੂੰ ਸਦਾ ਹੀ ਸ਼੍ਰਵਨ ਕਰਦੇ ਹਾਂ, ਉਸ ਵਿੱਚ ਸਹਿਜ ਸੁਭਾਅ ਹੀ ਧਿਆਨ ਲੱਗਣ ਲੱਗ ਜਾਂਦਾ ਹੈ। ਜਿਸ ਵਿੱਚ ਮਨ ਟਿਕੇ ਉਹ ਸ਼੍ਰਵਨ ਨਾਲ ਹੀ ਹੁੰਦਾ ਹੈ।

ਦੂਜਾ ਅਰਥ:- ਸਹਿਜ ਨਾਮ ਸ਼ਾਤੀ ਦਾ ਵੀ ਹੈ, ਮਨ ਦਾ ਧਿਆਨ ਸ਼ਾਂਤਮਈ ਹੋ ਜਾਂਦਾ ਹੈ, ਕਿਵੇਂ? ਤ੍ਰਿਪਤ ਹੋ ਜਾਂਦਾ ਹੈ, ਵਿਸ਼ੇ ਵਿਕਾਰਾਂ ਵਿੱਚ ਨਹੀ ਜਾਂਦਾ ਸ਼੍ਰਵਨ ਨਾਲ ਭਲੇ ਗੁਣ ਪ੍ਰਾਪਤ ਹੁੰਦੇ ਹਨ।

ਤੀਜਾ ਅਰਥ:- ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਹਿਜ ਨਾਮ ਬ੍ਰਹਮ ਦਾ ਵੀ ਕਿਹਾ ਹੈ, ਉਸ ਬ੍ਰਹਮ ਨੂੰ ਸ਼੍ਰਵਨ ਕਰਨ ਨਾਲ ਬ੍ਰਹਮ ਵਿੱਚ ਹੀ ਧਿਆਨ ਲੱਗ ਜਾਂਦਾ ਹੈ, ਸਾਰੇ ਸੰਸਾਰ ਵਿੱਚ ਬ੍ਰਹਮ ਤੋਂ ਬਿਨਾਂ ਹੋਰ ਕੋਈ ਦਿਸਦਾ ਹੀ ਨਹੀ, ਸਾਰਾ ਜਗਤ ਬ੍ਰਹਮ ਦਾ ਸਰੂਪ ਹੀ ਹੋ ਜਾਂਦਾ ਹੈ।

ਇਸ ਤੁਕ ਵਿੱਚ ਵੀ ਅਤੇ ਸਾਰੀ ਪਉੜੀ ਵਿੱਚ ਹੇਤਾਲੰਕਾਰ ਹੈ। ਕਾਰਣ ਸ਼੍ਰਵਨ, ਕਾਰਜ ਧਿਆਨ ਲੱਗਣ, ਇਕ ਸੰਗ ਵਿੱਚ ਹੀ ਵਰਣਨ ਕੀਤਾ ਹੈ। ਇਸ ਰੀਤ ਨਾਲ ਪਿਛਲੀਆਂ ਤੁਕਾਂ ਵਿੱਚ ਸ਼੍ਰਵਨ ਕਾਰਨ ਉਸ ਦਾ ਫਲ ਕਾਰਜ ਇਕ ਸੰਗ ਵਿੱਚ ਹੀ ਬਰਣਨ ਹੈ, ਇਸ ਕਰਕੇ ਹੇਤਾਲੰਕਾਰ ਹੋਇਆ ਅਤੇ ਸਾਰੀਆਂ ਪਾਉੜੀਆਂ ਵਿੱਚ ਉਭਜਾਬ੍ਰਿਤ ਦੀਪਕਾਲੰਕਾਰ ਹੈ। ਸੁਣਿਐ ਪਦ ਬਹੁਤ ਵਾਰ ਆਇਆ, ਅਰਥ ਵੀ ਉਹੀ ਰਿਹਾ ਹੈ, ਇਸ

ਤਰ੍ਹਾਂ ਸਮਝੋ।

## ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥

**ਪਦ ਅਰਥ:- ਭਗਤਾ-ਪ੍ਰਭੂ ਦਾ ਨਾਮ ਸੁਣਨ ਵਾਲੇ ਭਗਤ,** the devotees who listens to Almighty's name। **ਸਦਾ-ਹਮੇਸ਼ਾ,** forever। **ਵਿਗਾਸੁ-ਅਨੰਦ, ਖੁਸ਼ੀ, ਖਿੜਾਉ,** bliss, happiness।
**ਸੁਣਿਐ-ਸੁਣਨ ਨਾਲ,** by listening। **ਦੂਖ-ਦੁੱਖਾਂ ਦਾ,** pains, sorrows। **ਪਾਪ-ਕੀਤੇ ਹੋਏ ਮਾੜੇ ਕਰਮ,** sins। **ਨਾਸੁ-ਮਿਟ ਜਾਂਦੇ ਹਨ, ਅੰਤ ਹੋ ਜਾਂਦਾ ਹੈ,** are erased।

ਇਹਨਾਂ ਤੁਕਾਂ ਦੇ ਅਰਥ ਅਤੇ ਅਲੰਕਾਰ ਪਿਛਲੀ ਰੀਤ ਅਨੁਸਾਰ ਸਮਝ ਲੈਣੇ।

(ਪਉੜੀ ਗਿਆਰਵੀਂ)

ਅਗੇ ਗੁਰੂ ਜੀ ਸ੍ਰਵਣ ਦੀ ਮਹਿਮਾਂ ਹੋਰ ਉਚਾਰਨ

## ਸੁਣਿਐ ਸਰਾ ਗੁਣਾ ਕੇ ਗਾਹ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ,** by listening to Almighty's name। **ਸਰਾ ਗੁਣਾ-ਅਥਾਹ ਗੁਣਾਂ ਦੇ ਮਾਲਕ, ਬੇਅੰਤ ਗੁਣ,** countless virtues। **ਗਾਹ-ਚੰਗੀ ਤਰ੍ਹਾਂ ਗ੍ਰਹਿਣ ਕਰ ਲੈਣਾ, ਗ੍ਰਾਹੁਣ ਵਾਲੇ, ਸੂਝ ਵਾਲੇ,** embrace।

ਸ਼੍ਰਵਨ ਕਰਨ ਨਾਲ, 'ਸਰਾ' ਦਾ ਅਰਥ 'ਸਾਰ' ਜਿਵੇਂ ਬਾਂਦਰ ਨੂੰ ਬਦਰਾ ਕਹਿ ਦਿੰਦੇ ਹਨ, ਤਿਵੇਂ ਸਰਾ ਨੂੰ ਸਾਰ। 'ਸਾਰ' ਗੁਣ ਜੋ ਹੈ ਉਸ ਨੂੰ 'ਗਾਹ' ਨਾਮ ਪ੍ਰਾਪਤ ਕਰਨ ਦਾ ਹੈ, ਗ੍ਰਾਹ ਦਾ ਗਾਹ ਪਾਠ ਤੁਕ ਵਿੱਚ ਹੈ। ਜਿਵੇਂ 'ਪ੍ਰੇਮ' ਦਾ ਕਿੰਨੇਂ ਹੀ ਥਾਂਵਾਂ ਤੇ 'ਪ੍ਰੇਮ' ਹੀ ਲਿਖਿਆ ਹੈ। ਇਥੇ ਸਾਰ ਗੁਣ ਸੁਣਦੇ ਹਨ। ਵਾ ਦੇਖਦੇ ਹਨ ਉਥੋਂ ਹੀ ਪ੍ਰਾਪਤ ਕਰ ਲੈਂਦੇ ਹਨ, ਇਹੋ ਜਿਹੀ ਵਿਦਵਤਾ ਸ਼੍ਰਵਨ ਨਾਲ ਹੀ ਹੁੰਦੀ ਹੈ।

ਦੂਜਾ ਅਰਥ:- 'ਸਰ' ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਮੁੰਦਰ ਦਾ ਕਿਹਾ ਹੈ। ਸਰਾ ਦੇ ਰਕਾਰ ਤੇ ਅਕਾਰ ਨਿਕਲੇ 'ਅਗੁਣ' ਹੁੰਦੇ ਹਨ, ਅਉਗੁਣ ਦੇ ਸਮੁੰਦਰ ਨਹੀ ਨਿਕਲਿਆ ਜਾਂਦਾ, ਉਹਨਾਂ ਨੂੰ ਅੱਗੇ ਤੋਂ ਵੀ ਸਮੁੰਦਰ ਦੀ ਨਿਆਈ ਡੂਬੋ ਰੱਖਿਆ ਹੈ। ਸ਼੍ਰਵਨ ਕਰਨ ਦੇ ਨਾਲ ਹੀ ਇਹਨਾਂ ਨੂੰ ਗਾਹ ਹੋ ਜਾਂਦਾ ਹੈ। ਅਰਥ ਇਹ ਕਿ ਸੌਖਾ ਹੀ ਇਸ ਵਿਚੋ ਨਿਕਲ ਜਾਂਦਾ ਹੈ।

ਤੀਜਾ ਅਰਥ:-ਸਰ ਨਾਮ ਤੀਰ ਦਾ ਹੈ, ਜੇ ਪ੍ਰਮੇਸ਼ਰ ਨੂੰ ਸ਼੍ਰਵਨ ਕਰੀਏ ਤਾਂ ਉਹੀ ਤੀਰ ਬਣ ਜਾਂਦਾ ਹੈ। ਔਗਣ ਦੇ ਗਾਹ ਕਿਥੇ, ਆਉਗੁਣ ਦੇ ਗਾਹਨ ਵਾਲੇ ਤੀਰ, ਲੱਛਣ ਜੋ ਮਾਰਨ ਵਾਲੇ ਸਮਝੋ।

ਚੌਥਾ ਅਰਥ:- ਜੋ ਜਲ ਦੇ ਤਲਾਅ ਹਨ, ਉਹਨਾ ਵਿਚ ਬੈਠ ਰਹਿਣਾ, ਗ੍ਰਾਹ ਨਾਮ ਅੰਦਰ ਜਾਣਦਾ ਹੈ, ਜਲ ਦੇ ਵਿਚ ਚਲੇ ਜਾਣਾ ਮੰਤਰ ਦੀ ਸ਼ਕਤੀ ਨਾਲ ਜਲ ਰੋਕਣ ਦੀ ਬਿਦਿਆ, ਇਹ ਵੀ ਸ੍ਰਵਣ ਨਾਲ ਪ੍ਰਾਪਤ ਹੁੰਦੀ

ਹੈ।

ਪੰਜਵਾਂ ਅਰਥ:– ਸਰ ਜੋ ਤੀਰ ਹੈ, ਗੁਣ ਨਾਮ ਮਨੁੱਖ ਦਾ, ਚਿੱਲੇ ਦਾ ਉਸ ਵਿਚ ਜੋੜ ਕੇ; ਗਾਹ ਦਾ ਅਰਥ 'ਗਗਨ' ਦੇ ਅਰਥ ਵਿਚ ਹੈ; ਉਸ ਦੇ ਚਲਾਉਣ ਦਾ ਅਰਥ। ਗਕਾਰ ਅਤੇ ਅਕਾਰ ਨਿਕਲ 'ਆਹਿ' ਹੋ ਜਾਂਦੇ ਹਨ। ਆਹ ਨਾਮ ਨਿਸ਼ਾਨਾ ਸੇਧਣ ਦਾ ਹੈ। ਅਟਕਰ ਦਾ ਅਰਥ ਨਿਸ਼ਾਨੇ ਨੂੰ ਸਮਝ ਕੇ ਉਸ ਦੇ ਵਿਚ ਮਾਰਨਾ। ਤੀਰ ਜੋ ਚੀਲੇ ਵਿਚ ਬਾਗੜ ਜੋੜ ਕੇ ਚਲਾਉਣਾ, ਨਿਸ਼ਾਨੇ ਵਿਚ ਮਾਰਨਾ, ਇਹੋ ਜਿਹੀ ਜੋ ਧਨੁਖ ਬਿਦਿਆ ਹੈ, ਇਹ ਵੀ ਸਰਗੁਣ ਨਾਲ ਹੀ ਪ੍ਰਾਪਤ ਹੁੰਦੀ ਹੈ।

ਛੇਵਾਂ ਅਰਥ:– 'ਸਰਾ ਗੁਣਾ' ਦਾ ਅਰਥ 'ਸਰਗੁਣ' ਦੋ ਅੱਖਰ ਦੀਰਘ ਅਤੇ ਲਘੂ ਹਨ। ਜੋ ਸਰਗੁਣ ਵਿਸ਼ਨੂੰ ਜੀ, ਉਹਨਾ ਦੇ ਅਵਤਾਰ ਦੇ ਜੋ ਗੁਣ ਹਨ ਉਹਨਾ ਨੂੰ ਗ੍ਰਹਣ ਕਰਨਾ ਅਤੇ ਵਾਰ ਵਾਰ ਵਿਚਾਰਨਾ ਇਹ ਵੀ ਸੁਣ ਕੇ ਹੀ ਆਉਂਦਾ ਹੈ। ਗੁਣ ਦਾ ਅਧਜਾਗਰ ਊਰਰ ਨਾਲ।

ਇਕ ਤੁਕ ਵਿਚ ਰੂਪਕਾਲੰਕਾਰ ਇਕ ਅਰਥ ਵਿਚ ਹੈ। ਪ੍ਰਮੇਸ਼ਰ ਦਾ ਗੁਣ ਸ੍ਰਵਣ ਰੂਪ ਤੀਰ ਮਾਰ ਕੇ ਅਉਗਣ ਸਾਰ ਦੇਣੇ। ਉਪਮਾ ਗੁਣ ਸ੍ਰਵਣ ਉਪਮਾ ਤੀਰ ਵਿਚ ਇਕ ਰੂਪ ਕਰਕੇ ਵਰਣਨ ਕੀਤੇ ਹਨ, ਇਸ ਕਰਕੇ ਰੂਪਕ।

## ਸੁਣਿਐ ਸੇਖ ਪੀਰ ਪਾਤਿਸਾਹ ॥

**ਪਦ ਅਰਥ:– ਸੁਣਿਐ–ਪ੍ਰਭੂ ਦਾ ਨਾਮ ਸੁਣਨ ਨਾਲ। ਸੇਖ ਪੀਰ ਪਾਤਿਸਾਹ–ਸ਼ੇਖ ਪੀਰ, ਪਾਜੇ ਪਾਤਿਸ਼ਾਹ ਦੀ ਪਦਵੀ,** religious scholars, spiritual teachers and emperors।

ਸੇਖ ਜੋ ਫਰੀਦ, ਆਦਿ, ਪੀਰ ਜੋ ਸ਼ਮਸ ਤਬਰੇਜ਼ ਆਦਿਕ, ਪਾਤਿਸ਼ਾਹ ਤਿਮਰਲੰਗ ਤੇ ਆਦਿ, ਇਹ ਸਾਰੇ ਜੋ ਵੱਡੀ ਵਡਿਆਈ ਵਾਲੇ ਹਨ, ਸਾਰੇ ਹੀ ਸ੍ਰਵਣ ਕਰਕੇ ਇਸ ਅਵਸਥਾ ਨੂੰ ਪ੍ਰਾਪਤ ਹੋਏ।

ਦੂਜਾ ਅਰਥ:– ਸ਼ੇਖ ਜਿਹੜੇ ਸੱਯਦ, ਮੁਗ਼ਲ, ਪਠਾਣ, ਇਹਨਾ ਤੋ ਨੀਵੇਂ ਹੁੰਦੇ ਹਨ, ਸ਼ੇਖ ਜੋ ਨੀਂਵੇ ਵੀ ਹਨ ਪਰ ਜੇ ਸਾਹਿਬਾ ਦੇ ਗੁਣ ਸ੍ਰਵਣ ਕਰੇ ਤਾ ਪੀਰਾਂ ਦੇ ਵੀ ਪਾਤਿਸ਼ਾਹ ਹੋ ਜਾਦੇ ਹਨ, ਭਾਵ ਸਾਰਿਆ ਤੋ ਉਤਮ ਹੋਏ। ਵਾ ਪੀਰ ਨਾਮ ਵੱਡੇ ਦਾ ਹੈ, ਵੱਡਾ ਪਾਤਸ਼ਾਹ ਹੁੰਦਾ ਹੈ। ਪਾਤਿਸ਼ਾਹਾ ਦੇ ਮਾਲਿਕ ਹੁੰਦੇ ਹਨ।

ਤੀਜਾ ਅਰਥ:– ਸ਼ੇਖ ਦਾ ਅਰਥ ਸ਼ੇਸ਼ਨਾਗ, ਸੋ ਪੀਰ ਕਹੀਏ ਸਭ ਤੇ ਵੱਡੇ ਹੋਏ, ਜਿਸ ਦੇ ਸਿਰ ਉਪਰ ਧਰਤੀ ਇਸ ਤਰ੍ਹਾਂ ਹੈ ਜਿਵੇਂ ਮਨੁੱਖ ਦੀ ਪੱਗ ਤੇ ਰਾਈ ਦਾ ਦਾਣਾ ਪਿਆ ਹੁੰਦਾ ਹੈ, ਥੋੜਾ ਜਿੰਨਾਂ ਵੀ ਭਾਰ ਨਹੀ ਸਮਝਦਾ। ਇਹੋ ਜਿਹੇ ਜੋ ਵੱਡੇ ਪਾਤਸ਼ਾਹ ਸਾਰੇ ਸੱਪਾਂ ਦੇ ਪਾਤਿਸ਼ਾਹ ਬਣੇ ਇਹ ਸਭ ਸ੍ਰਵਣ ਕਰਨ ਦੇ ਨਾਲ।

ਇਸ ਤੁਕ ਵਿਚ ਪਹਿਲੇ ਅਰਥ ਵਿਚ ਤੁਲਯੋਗਤਾਲੰਕਾਰ ਹੈ। ਸ੍ਰਵਣ ਦੇ ਪ੍ਰਸਤੁਤ ਵਿਚ ਸੇਖਾ ਦੇ, ਪੀਰਾ ਦੇ, ਪਾਤਿਸ਼ਾਹਾ ਦੇ ਇਕ ਉੱਚੇ ਧਰਮ ਬਾਰੇ ਕਿਹਾ, ਇਸ ਕਰਕੇ ਤੁਲਜ ਯੋਗਤਾ।

## ਸੁਣਿਐ ਅੰਧੇ ਪਾਵਹਿ ਰਾਹੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ। ਅੰਧੇ-ਜੋ ਕੁਰਾਹੇ ਪੈ ਜਾਣ, ਅੰਨੇ,** blind। **ਪਾਵਹਿ-** finds। **ਰਾਹੁ-ਰਸਤਾ, ਰਾਹ,** way, path।

ਸੁਣ ਕੇ ਅੰਧੇ ਵੀ ਰਾਹ ਪੈ ਜਾਂਦੇ ਹਨ। 'ਅੰਧੇ' ਜੋ ਰਾਹ ਤੋ ਕੁਰਾਹੇ ਪੈ ਜਾਣ ਤਾ ਦੱਸਣ ਵਾਲੇ ਲੋਕ ਕਹਿੰਦੇ ਹਨ: ਸੱਜੇ ਹੱਥ ਨੂੰ ਜਾਵੋ ਜਾ ਖੱਬੇ ਹੱਥ ਵੱਲ ਨੂੰ ਜਾਵੋ, ਉਹ ਸ੍ਰਵਣ ਕਰਕੇ ਹੀ ਵਾਪਸ ਰਸਤੇ ਆਉਂਦੇ ਹਨ।

ਦੂਜਾ ਅਰਥ:- ਬੁੱਧੀ ਰੂਪੀ ਅੱਖਾ ਤੋਂ ਜੋ ਅੰਧੇ ਹਨ, ਮਹਾ ਮੂਰਖ, ਧਰਮ ਦੇ ਰਾਹ ਨੂੰ ਛੱਡ ਕੇ ਅਧਰਮ ਦੇ ਕੁਰਾਹ ਤੇ ਚੱਲਦੇ ਹਨ ਉਹ ਭੱਲੇ ਵਿਦਵਾਨਾ ਤੋ ਸੁਣ ਕੇ ਸ਼ੁਭ ਕੰਮ ਕਰਕੇ ਰਾਹ ਤੇ ਆ ਜਾਂਦੇ ਹਨ।

ਤੀਜਾ ਅਰਥ:- ਸਰੀਰ ਦਾ ਜੋ ਹੰਕਾਰ ਧਾਰਨ ਕਰ ਰੱਖਿਆ ਹੈ ਇਹੋ ਕੁਰਾਹਾ ਹੈ। ਹੰਤਾ ਮਮਤਾ ਵਿਚ ਰਾਮ ਦ੍ਵੈਸ਼ ਕਲਪਨਾ, ਚੱਲਣ ਵਿਚ ਇਹੀ ਦੁਖ ਹੈ। ਆਪਣੇ ਸਰੂਪ ਨੂੰ ਨਹੀ ਦੇਖਦਾ, ਤਾਹੀ ਤਾਂ ਅੰਧਾ ਹੈ। ਸਤਿਗੁਰੂ ਤੋਂ ਸੁਣ ਕੇ ਆਪਣੇ ਸਰੂਪ ਨੂੰ ਦੇਖ ਲੈਂਦਾ ਹੈ ਇਹੋ ਰਾਹ ਤੇ ਚਲਣਾ ਹੁੰਦਾ ਹੈ।

ਇਸ ਤੁਕ ਵਿਚ ਲਲਤਾਲੰਕਾਰ ਹੈ।

ਲੱਛਨ:- "ਜਿਥੇ ਕੋਈ ਪੇਸ਼ਕਸ਼ ਹੋਵੇ ਉਸ ਨੂੰ ਕੁਝ ਬਚਨ ਕਰਨੇ ਚਾਹੀਏ। ਉਸ ਗੱਲ ਨੂੰ ਛੱਡ ਕੇ ਅਤੇ ਉਸ ਗੱਲ ਨੂੰ ਪ੍ਰਤਿਬਿੰਬ ਕੋਈ ਹੋਰ ਵਚਨ ਕਹੇ ਉਸ ਨੂੰ ਅਪ੍ਰਸਤੁਤ ਕਹੀਏ, ਉਥੇ ਲਲਤ॥"

ਇਹ ਸੁਣ ਕੇ ਕਹਿਣਾ ਬਣਦਾ ਹੈ, ਆਪਣੇ ਸਰੂਪ ਨੂੰ ਨਹੀ ਦੇਖਦਾ ਉਸ ਨੂੰ ਦੇਖ ਲੈਂਦਾ ਹੈ ਇਹ ਪ੍ਰਸਤੁਤ ਛੱਡ ਕੇ ਉਸ ਨੂੰ ਪ੍ਰਤਿਬਿੰਬ ਲੈ ਕੇ ਅਪ੍ਰਸਤੁਤ ਸ਼੍ਰਵਣ ਦੇ ਅੰਧੇ ਰਾਹ ਤੇ ਆ ਜਾਂਦੇ ਹਨ, ਤਾਂ ਕਿਹਾ, ਇਸ ਕਰਕੇ ਲਲਤਾਲੰਕਾਰ ਹੋਇਆ। ਦੂਜੇ ਅਲੰਕਾਰ ਹੋਰ ਵੀ ਹਨ: ਚੌਥੀ ਬਿਭਾਵਨਾ।

ਲੱਛਨ-"ਜਦੋਂ ਅਕਾਰ ਵਸਤੂ ਦੇ ਕਾਰਜ ਪ੍ਰਗਟ ਹੁੰਦੇ ਹਨ।" ਇਸ ਤੁਕ ਵਿੱਚ ਸੁਣ ਕੇ ਰਾਹ ਤੇ ਆ ਜਾਂਦੇ ਹਨ, ਅੰਧੇ, ਰਾਹ ਪੈ ਜਾਣ ਤਾਂ ਕਹਿਣ ਨੂੰ ਕਾਰਜ ਪ੍ਰਗਟ ਹੋ ਗਿਆ। ਉਹ ਸ਼੍ਰਵਨ ਨੂੰ ਪ੍ਰਾਪਤ ਹੋਏ, ਇਸ ਕਰਕੇ ਚੌਥੀ ਬਿਭਾਵਨਾਲੰਕਾਰ ਹੈ।

## ਸੁਣਿਐ ਹਾਥ ਹੋਵੈ ਅਸਗਾਹੁ ॥

**ਪਦ ਅਰਥ:- ਸੁਣਿਐ-ਪ੍ਰਭੂ ਦਾ ਨਾਮ ਸੁਣਨ ਨਾਲ। ਹਾਥ-ਹੱਥ,** hand। **ਹੋਵੈ-ਹੋ ਜਾਂਦਾ ਹੈ,** becomes। **ਅਸਗਾਹੁ-ਅਤਿ ਗਹਿਰਾਈ ਵਾਲਾ ਸੰਸਾਰ ਸਮੁੰਦਰ,** ocean।

ਜਿੰਨ੍ਹਾਂ ਦੀ ਬੁੱਧ ਲੱਛਣਾਂ ਕਰਕੇ 'ਥੋਰੀ' ਹੈ, ਇਸ ਦਾ ਅਰਥ ਹਾਥ ਹੈ। ਜਿੰਨ੍ਹਾਂ ਦੀ ਬੁੱਧ ਥੋੜੀ ਹੈ, ਉਹ ਵਿਦਵਾਨਾ ਦੇ ਬਚਨ ਸੁਨਣ ਤਾਂ ਉਹਨਾਂ ਦੀ ਬੁੱਧ ਅਸਗਾਹ ਕਹੀਏ ਵੱਡੀ ਗਹਿਰ ਗੰਭੀਰ ਹੋ ਜਾਂਦੀ ਹੈ। ਬੁੱਧ ਦਾ ਅਧਜਾਹਾਰ ਉੱਪਰ ਹੈ।

ਦੂਜਾ ਅਰਥ:- ਅਸਗਾਹ ਜਿਹੜਾ ਸਮੁੰਦਰ ਹੈ, ਉਸ ਦਾ ਗਿਆਨ ਸ਼੍ਰਵਨ ਨਾਲ ਪਾ ਲੈਂਦਾ ਹੈ। ਜਿਵੇਂ ਹਰਣਾਕਪਸ਼ ਅਤੇ ਰਾਵਣ ਦੇ ਜਾਨਣ ਵਾਲੇ ਹਨ ਉਸ ਤਰ੍ਹਾਂ ਹੀ ਸਮੁੰਦਰ ਸਮਝੋ। ਉਹ ਸ੍ਰਵਨ ਨਾਲ ਹੀ ਇਸ

ਤਰ੍ਹਾਂ ਦੇ ਕਿੰਨੇ ਹੀ ਸਰੀਰ ਆਏ। ਸਮੁੰਦਰ ਦਾ ਅਧਜਾਹਾਰ ਵੀ ਉਪਰ ਹੈ, ਇਸ ਤਰ੍ਹਾਂ ਸਮਝਣਾ ਕਰੋ।

ਤੀਜਾ ਅਰਥ:- ਅਸਗਾਹ ਨਾਮ ਸਮੁੰਦਰ ਅਤੇ ਸੰਸਾਰ ਦੋਨਾਂ ਦਾ ਹੀ ਅਰਥ, ਲੱਛਣ, ਸਾਧਜਵਸਾਨਾ ਹੈ ।

ਲੱਛਣਾਂ ਲੱਛਨ:- ਰੋਪਜਮਾਨ ਜਹ ਤੁਕ ਮੈਂ ਹੋਇ।
ਰੋਪਜ ਬਿਖੇ ਉਪਰ ਸੋ ਜੋਇ।
'ਸਾਧਜਵਸਾਨਾ' ਕੋ ਇਹ ਲੱਛਨ।
ਇਉਂ ਭਾਖਤ ਹੈਂ ਸੁਕਵਿ ਬਿਚੱਛਨ।

ਸੰਸਾਰ ਜੋ ਅਸਗਾਹ ਸਮੁੰਦਰ ਹੈ ਸ਼੍ਰਵਨ ਕਰਨ ਨਾਲ ਹੱਥ ਜਿੰਨਾਂ ਹੋ ਜਾਂਦਾ ਹੈ। ਅਰਥ ਇਹ ਸੌਖਾ ਹੀ ਇਸ ਵਿੱਚੋ ਨਿਕਲ ਜਾਂਦਾ ਹੈ।

ਇਸ ਤੁਕ ਵਿੱਚ ਰੂਪਾਕਾਤਿਸਜੋਕਤਿ ਅਲੰਕਾਰ ਹੈ।

ਲੱਛਨ:- ਜਹ ਤੁਕ ਮੈਂ ਹੋਵਹਿ ਉਪਮਾਨ।
ਹੋਇ ਵਹਿ ਤੇ ਉਪਮੇਯ ਗਜਾਨ।
'ਰੂਪਕਾਤਿਸਜੋਕਤਿ ਅਲੰਕਾਰ'।
ਕਵਿ ਸੰਤੋਖ ਸਿੰਘ ਕਹਜੋ ਬਿਚਾਰ।

ਇਹ ਸਮੁੰਦਰ ਦੀ ਉਪਮਾਂ ਸੰਸਾਰ ਦੀ ਉਪਮਾਂ ਤੋਂ ਸਮਝ ਪਈ ਹੈ। ਇਸ ਪਉੜੀ ਵਿੱਚ ਵੀ ਪਿਛਲੀ ਹੀ ਰੀਤ ਹੈ ਉਭਜਾਬ੍ਰਿਤਦੀਪਕ ਅਲੰਕਾਰ ਹੀ ਹੈ। ਪਿਛਲੀ ਰੀਤ ਨਾਲ ਹੀ ਹੇਤਾਲੰਕਾਰ ਹੈ, ਦੋਨੋਂ ਹੀ ਨਿਕਲਦੇ ਹਨ।

## ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

**ਪਦ ਅਰਥ:- ਭਗਤਾ-ਪ੍ਰਭੂ ਦਾ ਨਾਮ ਸੁਣਨ ਵਾਲੇ ਭਗਤ,** devotees who listenes to Almighty's name। **ਸਦਾ-ਹਮੇਸ਼ਾ,** forever। **ਵਿਗਾਸੁ-ਅਨੰਦ, ਖੁਸ਼ੀ, ਖਿੜਾਉ,** bliss। **ਸੁਣਿਐ-ਸੁਣਨ ਨਾਲ,** by listening। **ਦੂਖ-ਦੁੱਖਾਂ ਦਾ,** pains। **ਪਾਪ-ਕੀਤੇ ਹੋਏ ਮਾੜੇ ਕਰਮ,** sins। **ਨਾਸੁ-ਮਿਟ ਜਾਂਦੇ ਹਨ, ਅੰਤ ਹੋ ਜਾਂਦਾ ਹੈ,** are vanished।

ਇਸ ਤੁਕ ਦੇ ਅਰਥ, ਅਲੰਕਾਰ, ਪਿਛਲੀ ਰੀਤ ਅਨੁਸਾਰ ਸਮਝ ਲੈਣੇ।

ਪ੍ਰਸ਼ਨ:- ਇਥੇ ਸ਼੍ਰਵਨ ਦਾ ਰੂਪ ਸੁਣਿਐ ਦੀਆਂ ਚਾਰ ਪਉੜੀਆਂ ਵਿੱਚ ਨਹੀ ਹੈ। ਸ਼੍ਰਵਨ ਦਾ ਮਹਾਤਮ ਸਾਰੀਆਂ ਪਉੜੀਆਂ ਵਿੱਚ ਆਇਆ, ਇਹ ਕੀ ਕਾਰਨ?

ਉਤਰ:- ਗ੍ਰੰਥਾਂ ਦੀ ਇਹ ਰੀਤ ਹੈ ਜਿਹੜੇ ਗ੍ਰੰਥ ਪਹਿਲਾਂ ਬਣੇ ਹੋਏ ਹਨ ਅਤੇ ਉਹਨਾਂ ਤੋਂ ਬਾਅਦ ਜਦੋਂ ਉਹੀ ਗ੍ਰੰਥ ਦੁਬਾਰਾ ਲਿਖਦੇ ਹਨ ਤਾਂ ਬਹੁਤ ਥੋੜਾ ਹੀ ਲਿਖਦੇ ਹਨ ਪੂਰਾ ਨਹੀ, ਉਹਨਾਂ ਵਿੱਚ ਜੋ ਘੱਟ ਲਿਖਿਆ ਹੈ, ਉਸ ਦਾ ਫਿਰ ਵਿਸਥਾਰ ਹੈ। ਸ਼੍ਰਵਨ ਦੇ ਰੂਪ ਵੇਦਾਂਤ ਵਿੱਚ ਵਰਣਨ ਕੀਤੇ ਹਨ, ਸ਼੍ਰਵਣ ਦੀ ਮਹਿਮਾਂ ਨਹੀ

ਦੱਸੀ, ਇਸ ਕਰਕੇ ਗੁਰੂ ਜੀ ਨੇ ਸ਼੍ਰਵਨ ਦੀ ਮਹਿਮਾਂ ਨੂੰ ਵਰਣਨ ਕੀਤਾ ਹੈ।

ਦੁਬਾਰਾ ਪ੍ਰਸ਼ਨ:– ਜੋ ਮੁਕਤੀ ਦੀ ਇੱਛਾ ਰੱਖਣ ਵਾਲੇ ਹੋਏ ਉਹਨਾਂ ਨੇ ਸ਼੍ਰਵਨ ਦੀ ਮਹਿਮਾਂ ਸ੍ਰੀ ਜਪੁਜੀ ਸਾਹਿਬ ਤੋਂ ਸ਼੍ਰਵਨ ਕੀਤੀ, ਹੋਰ ਗ੍ਰੰਥਾਂ ਵਿੱਚ ਜਾਣਿਆ ਜਾਣਿਆ ਜਾਵੇਗਾ। ਇਸ ਕਰਕੇ ਜਪੁਜੀ ਦੇ ਪਾਠ ਤੋਂ ਗਿਆਨ ਦੀ ਘਾਟ ਹੈ?

ਉੱਤਰ:– ਗੁਰੁ ਜੀ ਨੇ ਜਪੁਜੀ ਸਾਹਿਬ ਵਿੱਚ ਛੇ ਸ਼੍ਰਵਣ ਵੀ ਦੱਸੇ ਹਨ। ਅਰਥ ਦੇ ਸਮਝਨ ਨਾਲ ਪ੍ਰਾਪਤ ਹੁੰਦੇ ਹਨ। ਜਿਵੇਂ ਦੁੱਧ ਨੂੰ ਰਿੜਕਣ ਨਾਲ ਘਿਓ ਘ੍ਰਿਤ ਨਿਕਲਦਾ ਹੈ, ਇਸ ਤਰ੍ਹਾਂ ਸਮਝੋ। ਛੇ ਪ੍ਰਕਾਰ ਦਾ ਸ਼੍ਰਵਣ ਹੈ ਉਹ ਟੀਕਾ (ਅਰਥ) ਕਰਨ ਵਾਲਿਆਂ ਨੇ ਜਪੁਜੀ ਸਾਹਿਬ ਦੇ ਮਧ ਵਿੱਚ ਪ੍ਰਗਟ ਕੀਤੇ ਹਨ। ਅਥ ਛੇ ਸ਼੍ਰਵਣ: ਸ਼੍ਰਵਣ ਨਾਮਕਿੰ:–ਛੇ ਪ੍ਰਕਾਰ ਦੇ ਲਿੰਗ ਜੋ ਹਨ ਉਹਨਾਂ ਕਰ ਕੇ ਸੰਪੂਰਨ ਜੋ ਬੇਦਾਂਤ ਹੈ ਇਸ ਕਰ ਕੇ ਅਦੁੱਤੀ ਚੇਤਨ ਵਿੱਚ ਪ੍ਰਪੱਕਤਾ ਪੱਕੀ ਜੋ ਹੁੰਦੀ ਹੈ ਉਹ ਉਸ ਨੂੰ ਸ਼੍ਰਵਣ ਕਹਿੰਦੇ ਹਨ। ਲਿੰਗਕਿੰ:– ਉਪਕ੍ਰਮ ਉਪਸੰਘਾਰ ੧, ਅਭਜਾਸ ੨, ਅਪੂਰਬਤਾ ੩, ਫਲ ੪, ਅਰਥਵਾਦ ੫, ਉਪਪਤਿ ੬, ਇਤਿਆਦਿ ਛੇ ਲਿੰਗ। ਪ੍ਰਕਰਣ ਕਰਿ ਕੇ ਜੋ ਪ੍ਰਤਿਪਾਦਜ ਅਰਥ, ਉਸ ਅਰਥ ਕਾ ਆਦਿ ਅੰਤਿ ਵਿੱਚ ਪ੍ਰਤਿਪਾਦਨ ਕਰਨਾ ਉਹ 'ਉਪਕ੍ਰਮ ਉਪਸੰਘਾਰ'। ਉਪਕ੍ਰਮ ਕੀ? ਆਦਿ ਵਿੱਚ ਵਰਣਨ ਕੀਤੇ ਹਨ; ਉਪਸੰਘਾਰ ਕੀ ਹੈ? ਇਸੀ ਅਰਥ ਵਿੱਚ ਸਮਾਪਤ ਕਰੋ। ਪਹਿਲਾ ਸ੍ਰਵਣ ਦਾ ਲੱਛਨ ਕਿਹਾ ਇਸ ਦੀ ਉਦਾਰਨ ਜੋ ਗੁਰੂ ਨਾਨਕ ਦੇਵ ਜੀ ਨੇ ਕਹੀ ਹੈ, ਦਿਖਾਉਂਦੇ ਹਨ:– 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥' ਸ਼ੁਰੂ ਵਿਚ ਸਭ ਨੂੰ ਹੀ ਪ੍ਰਤਿਪਾਦਨ ਕੀਤਾ, ਸੰਸਾਰ ਦੇ ਅੰਤ ਵਿਚ ਵੀ ਸਤ ਨੂੰ ਪ੍ਰਤਿਪਾਦਨ ਕੀਤਾ, ਇਸ ਦਾ ਨਾਮ 'ਉਪਕ੍ਰਮ ਉਪਸੰਘਾਰ' ਹੈ। ਦੂਜਾ ਸ਼੍ਰਵਣ ਹੈ 'ਅਭਿਆਸ' ਇਸ ਦਾ ਲੱਛਨ :– ਪ੍ਰਕਰਣ ਕਰਕੇ ਨਿਰੂਪਣ ਕਰਨਾ ਜੋਗ ਜੋ ਅਦੁੱਤੀ ਵਸਤੂ ਹੈ, ਇਸ ਅਦੁਤੀ ਵਸਤੂ ਦਾ ਉਸ ਪ੍ਰਕਰਣ ਵਿਚ ਵਾਰ–ਵਾਰ ਕਹਿਣਾ ਇਹੇ 'ਅਭਿਆਸ' ਹੈ। ਜਿਸ ਤਰ੍ਹਾ ਜਪੁਜੀ ਸਾਹਿਬ ਵਿਚ ਵਾਰ–ਵਾਰ ਅਨੁਰੂਪਣ ਕੀਤਾ ਹੈ 'ਸਾਚਾ ਸਾਹਿਬ ਸਾਚੁ ਨਾਇ॥' 'ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨ ਸੋਇ ॥' 'ਗੁਰਮੁਖਿ ਰਹਿਆ ਸਮਾਈ ॥' ' ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥' ' ਤੂੰ ਸਦਾ ਸਲਾਮਤਿ ਨਿਰੰਕਾਰ ॥' ਇਸ ਤਰਾ ਅਨੇਕਾ ਥਾਵਾਂ ਤੇ ਅਦੁੱਤੀ ਨੂੰ ਪ੍ਰਤਿਪਾਦਨ ਕੀਤਾ ਹੈ, ਇਹੇ ਸ਼੍ਰਵਣ 'ਅਭਿਆਸ' ਹੈ। ਤੀਜਾ ਸ਼੍ਰਵਣ 'ਅਪੂਰਬਤਾ'। ਲੱਛਨ:- ਪ੍ਰਕਰਣ ਕਰਕੇ ਪ੍ਰਤਿਪਾਦਜ ਜੋ ਅਦੁੱਤੀ ਵਸਤੂ ਹੈ, ਉਸ ਅਦੁੱਤੀ ਵਸਤੂ ਨੂੰ ਪ੍ਰਮਾਣਾਂਤਰ ਕਰਕੇ ਅਵਿਸ਼ੈ ਹੁੰਦਾ ਹੈ, ਇਸ ਨੂੰ 'ਅਪੂਰਬਤਾ' ਕਹਿਦੇ ਹਨ। ਜਿਵੇਂ ਜਪੁਜੀ ਸਾਹਿਬੁ ਵਿਚ 'ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥' 'ਕਹਣਾ ਕਥਨੁ ਨ ਜਾਈ ॥' 'ਵਾਰਿਆ ਨ ਜਾਵਾ ਏਕ ਵਾਰ ॥' ਇਸ ਤਰ੍ਹਾ ਸ਼ੁਰੂ ਅਤੇ ਅਨੇਕਾ ਥਾਵਾ ਤੇ ਕਿਹਾ ਹੈ ਇਥੇ ਪ੍ਰਤੱਖ ਪ੍ਰਮਾਣ , ਸ਼ਬਦ ਪ੍ਰਮਾਣ , ਇਤ ਆਦਿ ਹੋਰ ਬਹੁਤ ਪ੍ਰਮਾਣ ਹਨ ਇਹਨਾ ਵਿਚ ਅਵਿਸ਼ੇਸ਼ ਹੈ। ਇਸ ਤਰ੍ਹਾਂ ਇਥੇ ਕਥਨ ਹੈ 'ਅਪੂਰਬਤਾ' ਸ਼੍ਰਵਣ ਹੈ। ਚੌਥਾ ਸ਼੍ਰਵਣ 'ਫਲ' ਲੱਛਨ:– ਪ੍ਰਕਰਣ ਕਰਕੇ ਪ੍ਰਤਿਪਾਦਨ ਕਰਨ ਦੇ ਯੋਗ ਜੋ ਆਤਮ ਗਿਆਨ ਹੈ, ਵਾ ਪ੍ਰਕਰਣ ਕਰਕੇ ਉਸ ਆਤਮ ਗਿਆਨ ਦਾ ਜੌਨਸੋ ਅਨੁਸ਼ਟਾਨ ਜੋ ਸੇਵਨ ਹੈ , ਉਸ ਪ੍ਰਕਰਣ ਸੁਯਵਾਨ ਨੂੰ ਪ੍ਰਯੋਜਨ ਕਹਿੰਦੇ ਹਨ ; ਜਿਵੇ ਜਪੁਜੀ ਸਾਹਿਬ ਵਿਚ: 'ਗੁਰ ਪ੍ਰਸਾਦਿ ॥' ਕਿਹਾ ਹੈ 'ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥' 'ਗੁਰਾ ਇਕ ਦੇਹਿ ਬੁਝਾਈ॥' 'ਜੇ ਇਕ ਗੁਰ ਕੀ ਸਿਖ ਸੁਣੀ', ਇਸ ਕਰਕੇ ਆਦਿ ਅਤੇ ਇਥੇ ਇਹੇ ਵਚਨ ਕਹੇ ਹਨ: ਸਤਿਗੁਰਾ ਦੀ ਸੇਵਾ ਕਰਨੀ ਸਤਿਗੁਰਾ ਤੋਂ ਗਿਆਨ ਦੀ ਪ੍ਰਾਪਤੀ ਹੈ, ਆਤਮਿਕ ਰੂਪ ਨੂੰ ਸਮਝਾ ਦਿੰਦੇ ਹਨ ਅਤੇ ਇਥੇ ਕਿਹਾ ਹੈ: ਆਤਮ ਗਿਆਨ ਦੇ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ, ਜਿਸ ਤਰ੍ਹਾਂ ਕਿਹਾ ਹੈ 'ਦੁਖ ਪਰਹਿਰ ਸੁਖੁ ਘਰਿ ਲੈ ਜਾਇ॥' ਇਸ ਰੀਤ ਨੂੰ ਇਥੇ ਸ੍ਰਵਣ ਕਰਨਾ ਇਹ ਪ੍ਰਯੋਜਨ ਹੈ, ਇਹੋ ਜਿਹੇ ਅਦੁਤੀ ਗਿਆਨ ਦੀ ਜੋ ਪ੍ਰਾਪਤੀ ਹੈ ਉਸ ਨੂੰ 'ਫਲ' ਕਹਿੰਦੇ ਹਨ। ਪੰਜਵਾ ਸ੍ਰਵਣ 'ਅਰਥਵਾਦ' ਹੈ, ਲੱਛਨ:– ਪ੍ਰਕਰਣ ਵਿਚ ਜੋ ਯੋਗ ਵਸਤੂ ਹੈ ਉਸ ਦੀ ਉਸਤਤੀ ਨੂੰ

ਅਰਥਵਾਦ ਕਹਿੰਦੇ ਹਨ। ਛੇਂਵਾ ਸ੍ਰਵਣ 'ਉਪਪਤਿ' ਲੱਛਨ:– ਪ੍ਰਕਰਣ ਕਰਕੇ ਪ੍ਰਤਪਾਦਨ ਦੇ ਯੋਗ ਜੋ ਅਰਥ ਹੈ ਉਸ ਅਰਥ ਦੇ ਸਿਧ ਕਰਨ ਵਿਚ ਜਿਸ ਪ੍ਰਕਰਣ ਵਿਚ ਸ੍ਰਵਣ ਕਰੀਏ ਉਸ ਸ੍ਰਵਣ ਯੁਗਤੀ ਨੂੰ 'ਉਪਪਤਿ' ਕਹਿੰਦੇ ਹਨ। ਜਿਸ ਤਰ੍ਹਾਂ ਜਪੁਜੀ ਸਾਹਿਬ ਵਿਚ ਕਿਹਾ ਹੈ:– 'ਸਾਲਾਹੀ ਸਾਲਾਹਿ ਏਤੀ ਸੁਰਤਿ ਨਾ ਪਾਈਆ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨਾ ਜਾਣੀਅਹਿ॥ ਸਮੁੰਦ ਸਾਹ ਸੁਲਤਾਨ'॥ ਨਦੀ ਅਤੇ ਨਾਲੇ ਸਭ ਸਮੁੰਦਰ ਰੂਪ ਹਨ, ਉਸੇ ਤਰ੍ਹਾਂ ਇਹ ਸਾਰੇ ਜੀਵ ਵੀ ਬ੍ਰਹਮ ਦਾ ਇਕ ਰੂਪ ਹਨ, ਇਸ ਯੁਗਤੀ ਨਾਲ ਜਿਥੇ ਏਕਤਾ ਦਿਖਾਈ ਹੈ 'ਉਪਪਤਿ' ਇਹ ਜੋ ਛੇ ਸ੍ਰਵਣ ਹਨ। ਜਿਵੇਂ ਛਾਦੋਗ ਦੇ ਛੇਵੇਂ ਅਧਿਆਏ ਵਿਚ ਕਿਹਾ ਹੈ, ਉਸੇ ਰੀਤ ਨਾਲ ਇਥੇ ਉਦਾਹਰਨ ਦਿਖਾਏ ਹਨ।

(ਪਾਉੜੀ ਬਾਰ੍ਹਵੀਂ)

ਸ੍ਰਵਣ ਗਿਆਨ ਦੀ ਸਮਾਪਤੀ ਹੋ ਗਈ ਹੈ। ਹੁਣ ਅੱਗੇ ਮੰਨਣ ਗਿਆਨ ਦੀ ਪ੍ਰਤਿਪਾਦਨਾ ਕਰ ਰਹੇ ਹਨ:

## ਮੰਨੇ ਕੀ ਗਤਿ ਕਹੀ ਨ ਜਾਇ ॥

**ਪਦ ਅਰਥ:– ਮੰਨੇ ਕੀ–ਮੰਨਣ ਵਾਲੇ ਦੀ, ਜਿੰਨ੍ਹਾਂ ਨੇ ਸੁਣ ਕੇ ਮੰਨਿਆ ਹੈ,** those who have listened and followed। **ਗਤਿ–ਹਾਲਤ, ਅਵੱਸਥਾ, ਪ੍ਰਾਪਤੀ,** state, spiritual level। **ਕਹੀ–ਆਖੀ, ਦੱਸੀ, ਬਿਆਨ,** described, quantified। **ਨ ਜਾਇ–ਨਹੀਂ ਜਾਂਦੀ,** impossible, cannot।

ਜਿੰਨ੍ਹਾਂ ਨੇ ਪਹਿਲਾਂ ਤੋਂ ਹੀ ਸਤਿਗੁਰਾਂ ਦੇ ਆਤਮਿਕ ਉਪਦੇਸ਼ ਦੇਣ ਵਾਲੇ ਸ਼ਬਦਾ ਨੂੰ ਸ਼੍ਰਵਣ ਕੀਤਾ ਫਿਰ ਮੰਨਣਾ ਕਰਦੇ ਹਨ, ਉਹਨਾਂ ਦਾ ਨਾਮ 'ਮੰਨਾ', ਉਸ ਦੀ 'ਗਤਿ' ਕਹੀਏ ਪ੍ਰਾਪਤੀ, ਇਹ ਕਿਸੇ ਵੀ ਰੀਤ ਨਾਲ ਦੱਸੀ ਨਹੀ ਜਾ ਸਕਦੀ। ਇਹੋ ਜਿਹੀ ਕਿਹੜੀ ਵਸਤੂ ਹੈ? ਪਰਮਾਨੰਦ ਦੀ ਪ੍ਰਾਪਤੀ, ਉਹ ਤਾਂ ਮਨ ਬਾਣੀ ਦੀ ਪਹੁੰਚ ਤੋਂ ਦੂਰ ਹੈ। ਇਸ ਉਪਰ ਵੇਦ ਦਾ ਪ੍ਰਮਾਣ ਹੈ; 'ਯਤੋ ਵਾਚੋ ਨ ਵਰਤੰਤੇ ਅਪ੍ਰਾਪਮਨਸਾਸਹ।' ਇਤਿ ਸ਼੍ਰੁਤੇ।

## ਜੇ ਕੋ ਕਹੈ ਪਿਛੈ ਪਛੁਤਾਇ ॥

**ਪਦ ਅਰਥ:– ਜੇ ਕੋ–ਜੇ ਕੋਈ,** if someone। **ਕਹੈ–ਆਖਦਾ ਹੈ, ਦੱਸਦਾ ਹੈ,** says। **ਪਿਛੈ–ਬਾਅਦ ਵਿੱਚ, ਪਿੱਛੋਂ,** later। **ਪਛੁਤਾਇ–ਪਛਤਾਉਂਦਾ ਹੈ,** regrets।

ਜੇ ਕਰ ਕੋਈ ਕਹੇ ਮੈਂ ਮੰਨੇ ਦੀ ਸੰਪੂਰਨ ਪ੍ਰਾਪਤੀ ਬਾਰੇ ਦੱਸਦਾ ਹਾਂ ਉਹ ਕਹਿੰਦਾ ਕਹਿੰਦਾ ਪਿੱਛੋਂ ਪਛਤਾਵੇਗਾ, ਉਹ ਕਹਿਣ ਵਿੱਚ ਨਹੀ ਆਉਂਦਾ। ਸੰਪੂਰਨ ਤਾਂ ਕੋਈ ਕਹਿ ਹੀ ਨਹੀ ਸਕਦਾ।

## ਕਾਗਦਿ ਕਲਮ ਨ ਲਿਖਣਹਾਰੁ ॥

**ਪਦ ਅਰਥ:– ਕਾਗਦਿ–ਕਾਗਜ,** paper। **ਕਲਮ–**pen। **ਨ ਲਿਖਣਹਾਰੁ–ਲਿਖਤੀ ਤੋਂ ਬਾਹਰ, ਲਿਖੀ**

**ਨਹੀਂ ਜਾ ਸਕਦੀ,** cannot be written।

ਸਾਰੀ ਧਰਤੀ ਦਾ ਕਾਗਜ ਬਣਾ ਲਈਏ , ਸਾਰੀ ਬਨਸਪਤੀ ਦੀ ਕਲਮ ਬਣਾ ਲਈਏ , ਲਿਖਣ ਵਾਸਤੇ ਗਣੇਸ਼ ਜੀ ਹੋਣ, ਇਹੇ ਤਿਨੋ ਹੀ ਘੱਟ ਹਨ, ਇਹਨਾ ਤਿੰਨਾ ਤੋ ਵੀ ਲਿਖੀ ਨਹੀ ਜਾ ਸਕਦੀ। ਇਹਨਾ ਤੋ ਬਾਅਦ ਕੌਣ ਗਿਣੀਏ? ਇਸ ਕਰਕੇ ਕਿਹਾ ਹੈ: ਨਾ ਕਾਗਜ ਹੈ, ਨਾ ਕਲਮ ਹੈ, ਨਾ ਲਿਖਾਰੀ ਹੈ।

## ਮੰਨੇ ਕਾ ਬਹਿ ਕਰਨਿ ਵੀਚਾਰੁ॥

**ਪਦ ਅਰਥ:- ਮੰਨੇ ਕਾ–ਮੰਨਣ ਵਾਲੇ ਦੀ, ਜਿੰਨ੍ਹਾਂ ਨੇ ਸੁਣ ਕੇ ਮੰਨਿਆ ਹੈ,** those who follow। **ਬਹਿ–ਬੈਠ ਕੇ,** while sitting down। **ਕਰਨਿ ਵੀਚਾਰੁ–ਵਿਚਾਰ ਕਰਦੇ ਹਨ, ਮਸ਼ਵਰਾ ਕਰਦੇ ਹਨ,** contemplates।

ਮੰਨੇ ਦੇ ਅਨੰਦ ਦਾ ਬੈਠ ਕੇ ਵਿਚਾਰ ਕਰੀਏ 'ਗਿਨਤੀ' ਜੇ ਕਰੇ ਤਾ ਕਿਵੇ ਹੋ ਸਕਦੀ ਹੈ।

ਇਹਨਾ ਚਾਰ ਤੁਕਾ ਵਿਚ ਕਾਵਜਲਿੰਗ ਅਲੰਕਾਰ ਹੈ। ਸਮਰਥਨੀਯ ਤੋ ਵੀ ਮੰਨੇ ਦੀ ਪ੍ਰਾਪਤੀ ਕਹੀ ਨਹੀ ਜਾਂਦੀ ਹੈ। ਸਮਰਥਨ (ਫੈਸਲਾ) ਪਿਛਲੀਆ ਤੁਕਾ ਨਾਲ ਕਰੋ। ਨਾ ਕੋਈ ਕਹਿਣ ਵਾਲਾ ਹੈ, ਨਾ ਕਾਗਜ ਹੈ, ਨਾ ਕਲਮ ਹੈ, ਨਾ ਲਿਖਾਰੀ ਹੈ, ਇਸ ਕਰਕੇ ਕਾਵਜਲਿੰਗ ਹੈ। ਦੂਸਰਾ ਅਲੰਕਾਰ ਉਕਤਨਿਮਿਤਾਵਿਸ਼ੇਖੋਕਤਿ ਹੈ। ਕਰਨ ਵਾਲੇ ਕਾਰਨ ਉਹਨਾ ਤੋ ਮੰਨੇ ਦੀ ਗਤਿ ਕਹਿਣ ਵਾਲਾ ਕਾਗਜ ਨਹੀ ਹੁੰਦਾ, ਨਾ ਕਾਗਜ ਹੈ ਨਾ ਕਲਮ ਹੈ ਨਾ ਲਿਖਣ ਵਾਲਾ ਹੈ, ਇਸ ਕਰਕੇ ਕਹੀ ਨਹੀ ਜਾਂਦੀ, ਇਸ ਕਰਕੇ ਉਕਤਿ ਨਮਿਤਾਵਿਸ਼ੇਖੋਕਤਿ ਹੁੰਦਾ ਹੈ।

ਇਕ ਤਾ ਅਰਥ ਇਹਨਾਂ ਤੁਕਾਂ ਵਿਚ ਸੌਖੀ ਰੀਤ ਨਾਲ ਹਨ ਅਤੇ ਦੂਸਰੇ ਅਰਥ ਗੁਰੂ ਜੀ ਨੇ ਕਠਨ ਰੀਤ ਨਾਲ ਕੀਤੇ ਹਨ, ਹੁਣ ਉਹੀ ਕਹਿਣ ਲਗੇ ਹਨ:

## ਮੰਨੇ ਕਾ ਬਹਿ ਕਰਨਿ ਵੀਚਾਰੁ ॥

**ਪਦ ਅਰਥ:- ਮੰਨੇ ਕਾ–ਮਨ ਦਾ,** mind। **ਬਹਿ–ਵਹਿ ਕੇ ਰੁਕ ਜਾਂਦਾ ਹੈ। ਕਰਨਿ ਵੀਚਾਰੁ–ਵਿਚਾਰਨ ਲੱਗ ਜਾਂਦੇ ਹਨ,** starts to contemplate।

ਮੰਨੇ ਤੋਂ ਨਕਾਰ ਤੇ ਇਕਾਰ ਨਿਕਲੇ 'ਮੰਨ ਏਕਾ'। ਕਕਾਰ ਤੇ ਅਕਾਰ ਨਿਕਲੇ 'ਮੰਨ ਏਕ ਅਬਹਿ' ਹੁੰਦੇ ਹਨ। ਮੰਨ ਦੇ ਵਿੱਚ ਇੱਕ ਮਨ ਹੋਰ ਹੁੰਦਾ ਹੈ। ਮਨ ਦਾ ਪ੍ਰਵਾਹ ਜੋ ਹੁੰਦਾ ਹੈ ਸੰਸਾਰ ਦੀ ਦਿਸ਼ਾ ਤੋ ਹੋ ਕੇ ਹੁਣ ਰੁਕ ਜਾਂਦਾ ਹੈ। 'ਕਰਨਿ ਵੀਚਾਰੁ'= ਫੇਰ ਵੀਚਾਰਨ ਲੱਗ ਜਾਂਦੇ ਹਨ, ਸਜਾਤੀ ਪ੍ਰਵਾਹ ਵਿੱਚ ਪੈ ਜਾਂਦਾ ਹੈ, ਵਿਜਾਤੀ ਪ੍ਰਵਾਹ ਨੂੰ ਤਿਆਗ ਦਿੰਦਾ ਹੈ।

ਇਸ ਅਰਥ ਵਿੱਚ ਪ੍ਰਯਾ ਅਲੰਕਾਰ ਹੈ।

ਲੱਛਨ:– ਇਕ ਕੇ ਆਸ਼੍ਰਯ ਹੋਇੰ ਅਨੇਕ।
ਕਿਧੋਂ ਬਹੁਤ ਕੋ ਆਸ਼੍ਰੈ ਏਕ।
ਦ੍ਵੈ ਬਿਧਿ ਕੋ ਭੂਖਨ 'ਪਰਯਾਯ'।
ਜਾਨਤ ਹੈਂ ਯੌ ਕਵਿ ਸਮੁਦਾਇ।

ਇਥੇ ਇਕ ਮਨ ਦੇ ਅਨੇਕ ਸਹਾਰੇ ਹਨ: ਪਹਿਲਾਂ ਦ੍ਵੈਤ ਹੁੰਦੀ, ਫੇਰ ਸਹਾਰਾ ਅਦ੍ਵੈਤ ਹੋਈ, ਇਸ ਕਰਕੇ ਪਰਯਾਯ।

## ਐਸਾ ਨਾਮੁ ਨਿਰੰਜਨੁ ਹੋਇ ॥

**ਪਦ ਅਰਥ:– ਐਸਾ–ਇਸ ਤਰ੍ਹਾਂ ਦਾ ਹੈ ਨਾਮ, ਇਹੋ ਜਿਹਾ ਹੈ ਨਾਮ,** like this। **ਨਾਮ–**Almighty's name। **ਨਿਰੰਜਨੁ–ਮਾਇਆ ਰਹਿਤ ਵਾਹਿਗੁਰੂ ਦਾ,** Almighty who is without any worldly delusion (Maya), immaculate।

ਐਸਾ ਨਾਮੁ ਨਿਰੰਜਨੁ ਦਾ ਹੈ।

ਪ੍ਰਸ਼ਨ:– ਇਸ ਤੁਕ ਵਿੱਚ 'ਹੋਇ' ਜੋ ਪਦ ਹੈ ਇਹ ਭਵਿਖਤ ਕਾਲ ਦਾ ਵਾਚਕ ਹੈ, ਪਰ ਅਰਥ ਇਸ ਦਾ ਵਰਤਮਾਨ ਕਾਲ ਦਾ ਹੋਇਆ? ਇਤਆਸ਼ੰਕਾ। ਜੇ ਕੋਈ ਇਸ ਅਰਥ ਤੇ ਹਠ ਕਰੇ ਤਾਂ ਅਵਾਚਕ ਦੋਖ ਆਉਂਦਾ ਹੈ।

ਲੱਛਨ:– ਹੇਤ ਅਰਥ ਕੇ ਜੋ ਪਦ ਧਰਿਹੀ।
ਕਹੈ ਨ ਤਿਹ ਸੁ ਅਵਾਚਕ ਰਰਿਹੀ।

'ਹੋਇ' ਪਦ ਭੂਤ ਕਾਲ ਦਾ, ਜਾਂ ਵਰਤਮਾਨ ਕਾਲ ਨੂੰ ਨਹੀ ਦਸੌਂਕਤ ਹੈ; ਭਵਿਖ ਦਾ ਹੈ, ਇਸ ਕਰਕੇ ਅਵਾਚਕ ਦੋਖ। ਇਸ ਕਰਕੇ ਜਾਣਿਆ ਹੈ ਜੋ ਗੁਰੂ ਜੀ ਨੇ ਇਸ ਤੁਕ ਵਿੱਚ ਹੋਰ ਅਰਥ ਰੱਖੇ ਹਨ, ਹੁਣ ਪ੍ਰਗਟ ਕਰਦੇ ਹਨ:– ਇਸ ਦੋਖ ਨੂੰ ਹਟਾਉਣ ਵਾਸਤੇ ਮੰਨਣ ਹੈ, ਜਿਵੇਂ ਪਿਛੇ ਕਹਿ ਆਏ ਹਨ; ਪਰ ਕਦੋਂ ਹੈ 'ਨਾਮ ਨਿਰੰਜਨ ਹੋਇ'? ਨਾਮ ਦਾ ਅਰਥ 'ਨਾਮੈ' ਹੈ ਹੰਕਾਰ ਤੋਂ ਰਹਿਤ। 'ਨਿਰੰਜਨ' ਦਾ ਅਰਥ ਅੰਜਨ (ਕਾਲਖ) ਜੋ ਮਾਇਆ ਹੈ, ਇਸ ਤੋਂ ਰਹਿਤ ਹੋ ਜਾਂਦਾ ਹੈ। ਹੋਇ ਦਾ ਅੰਨ੍ਵੈ ਨਾਮ ਵੀ ਹੈ, ਨਿਰੰਜਨ ਦਾ ਵੀ; ਵਾ ਇਹੋ ਜਿਹਾ ਅਰਥ ਹੋਇਆ ਅੰਨ੍ਵੈ ਨਾਮ ਅਤੇ ਨਿਰੰਜਨ, ਇਸ ਤਰ੍ਹਾਂ ਜਦੋਂ ਮਨ ਦੀ ਅਵਸਥਾ ਹੋਈ, ਉਸ ਸਮੇਂ ਸਮਝੋ ਕਿ ਮੰਨਣ ਪ੍ਰਾਪਤ ਹੋਇਆ। ਜੇ ਕੋਈ ਇਸ ਤਰ੍ਹਾਂ ਕਹੇ: ਨਿਰੰਜਨ ਪਦ ਸਿੱਖ ਨੂੰ ਉਪਦੇਸ਼ ਬਿਲਕੁਲ ਵੀ ਨਹੀ ਕਿਹਾ, ਇਸ ਤੇ ਪ੍ਰਮਾਣ ਦਿੰਦੇ ਹਨ:

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥

(ਸੂਹੀ ਮਹਲਾ ੧, ਅੰਗ ੭੩੦)

ਇਸ ਤੁਕ ਵਿੱਚ ਨਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ।

## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

**ਪਦ ਅਰਥ:- ਜੇ ਕੋ-ਜੇ ਕੋਈ,** if someone। **ਮੰਨਿ-ਮੰਨ ਲਵੇ,** accepts। **ਜਾਣੈ ਮਨਿ ਕੋਇ-ਕੋਈ ਮਨ ਵਿੱਚ ਜਾਣ ਲਏ,** puts in his mind।

ਜੇ ਕੋਈ ਮਨ ਵਿੱਚ ਜਾਣ ਲਏ ਅਤੇ ਮੰਨ ਲਏ।

ਪ੍ਰਸ਼ਨ:- ਇਥੇ ਵੀ ਪੁਨਰੁਕਤ ਦੋਸ਼ ਆਉਂਦਾ ਹੈ, ਇਕ ਤਾਂ 'ਕੋ' ਆਦਿ ਵਿੱਚ ਹੈ, ਦੂਜਾ 'ਕੋਈ' ਦੇ ਅੰਤ ਵਿੱਚ; ਜੇ ਇਸ ਤਰ੍ਹਾਂ ਅਰਥ ਕਰੀਏ: ਕੋਈ ਮਨ ਵਿੱਚ ਜਾਣੇ ਅਤੇ ਕੋਈ ਮੰਨੇ, ਦੋਨੋਂ ਪਦ ਦੋ ਪੁਰਖ ਉਪਰ ਲਾਈਏ ਤਾਂ ਵੀ ਠੀਕ ਅਰਥ ਨਹੀ ਬਣਦੇ। ਜਿਸ ਨੇ ਮਨ ਵਿੱਚ ਜਾਣਿਆ ਹੈ ਉਸ ਨੇ ਹੀ ਮੰਨਿਆ ਹੈ। ਜਿਸ ਨੇ ਮੰਨਿਆ ਹੈ ਉਸ ਨੇ ਹੀ ਜਾਣਿਆ, ਜਾਨਣਾ ਅਤੇ ਮੰਨਣਾ ਵੱਖ-ਵੱਖ ਨਹੀ ਹੈ। ਇਸ ਦੋਸ਼ ਤੇ ਗੁਰੂ ਜੀ ਨੇ ਹੋਰ ਅਰਥ ਦੱਸੇ ਹਨ, ਉਹੀ ਦੱਸਦੇ ਹਨ:- 'ਜੇ' ਮੈਂ ਵਿੱਚੋ ਇਕਾਰ ਨਿਕਲੇ 'ਜ ਇਕੋ' ਵਿੱਚ ਮੰਨਣ ਕਰੇ ਤਾਂ ਮਨ ਵਿੱਚ ਕੋਈ ਜਾਣੇ, ਇਸ ਰੀਤ ਨਾਲ ਅਰਥ ਕਰਨ ਵਿੱਚ ਸਾਰੀਆਂ ਛੇ ਲਾਈਨਾ ਵਿੱਚ ਮੰਨਣ ਦਾ ਰੂਪ ਹੀ ਪ੍ਰਗਟਾਇਆ ਹੈ, ਅਤੇ ਅਰਥਾਂ ਵਿੱਚ ਵੀ ਨਹੀ ਬਣਦਾ ਹੈ।

ਇਸ ਤੁਕ ਵਿੱਚ ਯਮਕਾਲੰਕਾਰ ਹੈ, ਮਨ ਮਨ ਪਦ ਦੋ ਵਾਰ ਆਇਆ, ਅਰਥ ਵੱਖਰਾ ਹੈ: ਇਕ ਮੰਨਣ ਹੈ ਦੂਜਾ ਮਨ ਹੈ।'ਕੋ, ਕੋਇ' ਪਦ ਵਿੱਚ ਪੁਨਰੁਕਤਿਵਦਾਭਾਸ ਅਲੰਕਾਰ ਹੈ।

(ਪਉੜੀ ਤੇਰਵੀਂ)

ਹੁਣ ਮੰਨਣ ਦਾ ਫਲ ਦੱਸਦੇ ਹਨ।

## ਮੰਨੈ ਸੁਰਤਿ ਹੋਵੈ ਮਨਿ ਬੁਧਿ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ,** by believing। **ਸੁਰਤਿ ਹੋਵੈ-ਸੁਰਤ ਹੋ ਜਾਂਦੀ ਹੈ, ਪ੍ਰੀਤ ਆ ਜਾਂਦੀ ਹੈ, ਸੋਝੀ ਆ ਜਾਂਦੀ ਹੈ,** intuitive awareness। **ਮਨਿ-ਮਨ ਵਿੱਚ,** within mind। **ਬੁਧਿ-ਬੁਧ ਵਿੱਚ,** within intelect।

ਮੰਨਣ ਦਾ ਨਾਮ ਮੰਨੈ, ਮੰਨਣ ਦੇ ਨਾਲ ਸੁਰਤ ਸੁਸ਼੍ਰਿਤ ਕਹੀਏ ਪ੍ਰੀਤ ਮਨ ਅਤੇ ਬੁਧ ਵਿੱਚ ਹੋ ਆਉਂਦੀ ਹੈ। ਉਹ ਪ੍ਰੀਤ ਕਿਹੜੀ ਹੈ? ਬ੍ਰਹਮ ਦੇ ਵਿਚਾਰਨ ਦੀ ਚੰਗੀ ਪ੍ਰੀਤ ਆ ਜਾਂਦੀ ਹੈ। ਮਨ ਜਦੋਂ ਵੀ ਕੋਈ ਸੰਕਲਪ ਕਰਦਾ ਹੈ ਸਿਰਫ ਤੋਂ ਸਿਰਫ ਬ੍ਰਹਮ ਦਾ ਹੀ ਕਰਦਾ ਹੈ, ਹੋਰ ਕਿਸੇ ਦਾ ਨਹੀ। ਸੰਤਾਂ ਦੇ ਧਰਮ ਵਿੱਚ ਇਹੀ

ਪ੍ਰੀਤ ਸਭ ਤੋਂ ਚੰਗੀ ਹੈ, ਕਿਉਕਿ ਇਹ ਲੋਕ ਪ੍ਰਲੋਕ ਵਿੱਚ ਸੁਖ ਦਿੰਦੀ ਹੈ, ਹੋਰ ਕਿਸੇ ਪ੍ਰੀਤ ਨੂੰ ਚੰਗੀ ਨਹੀ ਮੰਨਦੇ।

ਦੂਜਾ ਅਰਥ:– ਸੁਸ਼੍ਰਿਤ ਪ੍ਰੀਤ ਸਰਗੁਣ ਸਰੂਪ ਜੋ ਚਤੁਰਭੁਜ ਸਿਆਮ ਸੁੰਦਰ ਹੈ ਇਸ ਵਿੱਚ ਮਨ ਅਤੇ ਬੁਧ ਦੀ ਹੋ ਜਾਂਦੀ ਹੈ।

ਤੀਜਾ ਅਰਥ:– ਸੁਰਤ ਨਾਮ ਗੁਰਬਾਣੀ ਦੇ ਅੰਤਰੀਵ ਅਰਥਾਂ ਦੀ ਸੋਝੀ ਦਾ ਵੀ ਹੈ। ਲੋਕ ਆਮ ਬੋਲੀ ਬੋਲਣ ਸਮੇਂ ਇਸ ਤਰਾਂ ਕਹਿੰਦੇ ਹਨ 'ਤੈਨੂੰ ਇਸ ਗੱਲ ਦੀ ਸੁਰਤ ਹੈ ਕਿ ਨਹੀ'? ਮਨ ਅਤੇ ਬੁਧ ਦੀ ਸੋਝੀ, ਆਪਣਾ ਸਰੂਪ ਜੋ ਬ੍ਰਹਮ ਹੈ, ਉਸ ਦੀ ਸੋਝੀ ਆ ਜਾਂਦੀ ਹੈ; ਜੋ ਭੁਲਿਆ ਹੋਇਆ ਸੀ ਉਹ ਹੁਣ ਸਮਝ ਲਿਆ।

ਚੋਥਾ ਅਰਥ:– ਮੰਨਣ ਕਰਨ ਨਾਲ ਮਨ ਅਤੇ ਬੁਧ ਦੀ ਸੋਝੀ ਹੋ ਜਾਂਦੀ ਹੈ: ਜੋ ਮਨ ਦਾ ਇਹ ਸਰੂਪ ਹੈ, ਇਸ ਨੂੰ ਹੀ ਬੁਧ ਕਹਿੰਦੇ ਹਨ। ਜਦੋਂ ਅੰਤ੍ਰਮੁਖ ਬ੍ਰਿਤੀ ਹੁੰਦੀ ਹੈ ਉਦੋਂ ਹੀ ਜਾਣਿਆ ਜਾਂਦਾ ਹੈ ਜੇ ਕੋਈ ਕਹੇ ਮਨ ਦੀ, ਬੁਧ ਦੀ, ਹੀ ਸੋਝੀ ਹੁੰਦੀ ਹੈ, ਅਪਰ ਦੀ ਕੋਈ ਖਬਰ ਤਾਂ ਉਹਨਾਂ ਨੂੰ ਹੁੰਦੀ ਹੋਵੇਗੀ, ਇਸ ਤੇ ਗੁਰੂ ਜੀ ਫੁਰਮਾਨ ਕਰਦੇ ਹਨ :

## ਮੰਨੈ ਸਗਲ ਭਵਣ ਕੀ ਸੁਧਿ ॥

**ਪਦ ਅਰਥ:– ਮੰਨੈ–ਮੰਨਣ ਦੇ ਨਾਲ,** by believing। **ਸਗਲ ਭਵਣ ਕੀ–ਸਾਰੇ ਲੋਕਾਂ ਦੀ,** all the worlds। **ਸੁਧਿ–ਸੋਝੀ, ਗਿਆਨ,** knowledge।

ਮੰਨਣ ਕਰਕੇ ਸਗਲ ਭਵਨ ਭਾਵ ਕਿ ਚੌਦਾ ਲੋਕਾਂ ਦੀ ਸੁਧਿ ਕਹੀਦੀ ਹੈ ਭਾਵ ਗਿਆਤ ਹੁੰਦੀ ਹੈ। ਐਸੇ ਜਿਹੜੇ ਪ੍ਰਾਣੀ ਇਸ ਵਿੱਚ ਰਹਿੰਦੇ ਹਨ ਐਸੇ ਕਰਮ ਕਰਕੇ ਉਥੇ ਪਹੁੰਚਦੇ ਹਨ, ਇਸ ਰੀਤ ਦਾ ਉਥੇ ਬਿਉਹਾਰ ਹੈ, ਵਾ ਜਿਸ ਰੀਤ ਅਨੁਸਾਰ ਚੌਦਾਂ ਲੋਕਾਂ ਦੀ ਉਤਪਤੀ ਹੋਈ ਜਾਣੀ ਜਾਂਦੀ ਹੈ।

ਦੂਜਾ ਅਰਥ:– ਖਟ ਸ਼ਾਸਤ੍ਰਾਂ ਦੇ ਖਟ ਹੀ ਭਵਣ ਕਹੇ ਘਰ ਹਨ।ਪ੍ਰਮਾਣ:

ਛਿਅ ਘਰ ਛਿਅ ਗੁਰ ਛਿਅ ਉਪਦੇਸ ॥ (ਆਸਾ ਮਹਲਾ ੧, ਅੰਗ ੧੨)

ਖਟ ਸ਼ਾਸਤ੍ਰਾਂ ਦਾ ਜੋ ਮਤ ਹੈ, ਜਿਸ ਉਤੇ ਸਿਧਾਂਤ ਸਾਰੇ ਕਰਦੇ ਹਨ। ਇਹਨਾਂ ਸਾਰਿਆਂ ਨੂੰ ਜਾਣ ਜਾਂਦੇ ਹਨ।

ਤੀਜਾ ਅਰਥ:– ਸੰਪੂਰਨ ਜੋ ਘਰ ਹੈ ਬ੍ਰਹਮੰਡ ਵਿਖੇ ਅਗਮ ਵਾ ਸੁਗਮ ਉਹਨਾਂ ਸਭਨਾਂ ਦੀ 'ਸੁਧਿ' ਭਾਵ ਅੰਤਰਯਾਮਤਾ ਹੋ ਜਾਂਦੀ ਹੈ। ਇਕ ਥਾਂ ਬੈਠਿਆਂ ਹੀ ਸਭ ਦੀ ਸੁਧਿ ਦੱਸ ਦਿੰਦੇ ਹਨ।

ਚੌਥਾ ਅਰਥ:- ਭਵਣ ਭਾਵ ਭ੍ਰਮਣ ਤੋਂ ਮਨ ਨੂੰ ਵਿਚਾਰ ਦੇ ਯਤਨ ਉਪਰ ਸੋ ਭ੍ਰਮਣ ਪਦ ਤੇ ਸਗਲ ਭਾਵ ਸਭ ਵਿਚ ਜੋ ਭ੍ਰਮਦਾ ਹੋਇਆ ਮਨ ਉਥੇ ਉਥੇ ਦੀ ਸੋਝੀ ਹੋਈ ਹੈ। ਕੀ ਇਹ ਸਭ ਅਨਿੱਤ ਹੈ, ਇਕ ਆਤਮਾਂ ਸਰਬ ਵਿਆਪੀ ਹੈ , ਉਹ ਨਿਤ ਹੈ ਹੋਰ ਸਭ ਕੁਝ ਨਾਸ਼ਵੰਤ ਜਾਣ ਕੇ ਭ੍ਰਮਣ ਤੇ ਮਨ ਮਿਟ ਗਿਆ ਹੈ।

## ਮੰਨੈ ਮੁਹਿ ਚੋਟਾ ਨਾ ਖਾਇ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ,** by believing। **ਮੁਹਿ-ਮੁੱਖ ਤੇ, ਮੂੰਹ ਤੇ, ਲੁੱਟੇ,** from mouth। **ਚੋਟਾ-ਮਾਰਾਂ,** struck, wallop। **ਨਾ ਖਾਇ-ਨਹੀਂ ਖਾਂਦੇ ਹਨ,** never।

ਜੋ ਮੰਨਣ ਕਰਦੇ ਹਨ ਉਹਨਾਂ ਦੇ ਮੁਖ ਤੇ ਜਮਦੂਤਾਂ ਦੀਆਂ ਚੋਟਾਂ ਨਹੀਂ ਲਗਦੀਆਂ ਹਨ। ਜੋ ਕੋਟਾਨ ਕੋਟ ਜਨਮ ਧਾਰ ਕੇ ਮੌਤ ਦੇ ਸਮੇਂ ਮਾਰ ਪੈਂਦੀ ਹੈ ਉਹ ਹਟ ਜਾਂਦੀ ਹੈ।

ਦੂਜਾ ਅਰਥ:- ਮੁਹਿ ਨਾ , ਚੋਟ ਨਾ , ਨਕਾਰ ਦੋਵਾਂ ਪਦਾਂ ਨਾਲ ਲੱਗਿਆ ਹੈ। 'ਮੁਹੇ' ਲੁਟਨ ਦਾ ਨਾਮ। ਪ੍ਰਮਾਣ:

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ (ਆਸਾ ਵਾਰ ਮ: ੧-੧੭)

ਨਾ ਲੁਟਿਆ ਹੀ ਜਾਂਦਾ ਨਾ ਹੀ ਚੋਟ ਖਾਂਦਾ ਹੈ। ਜਮਾਂ ਦੇ ਮਾਰਗ ਵਿੱਚ ਲੋਕ ਲੁੱਟੇ ਜਾਂਦੇ ਹਨ। ਸ਼ੁਭ ਕਰਮ ਜੋ ਕੀਤੇ ਹੋਏ ਹਨ, ਉਹ ਰਾਹ ਵਿਚ ਹੀ ਲੈ ਲੈਂਦੇ ਹਨ। ਜਿਹੜੇ ਚੰਗੇ ਕਰਮ ਤੂੰ ਕੀਤੇ ਹਨ, ਉਹ ਦੇਣ ਕਰਕੇ ਉਸ ਦੇ ਮੁੱਲ ਤੈਨੂੰ ਪਾਣੀ ਦਾ ਇਕ ਕਟੋਰਾ ਮਿਲੇਗਾ। ਸੋ ਬਹੁਤ ਪਿਆਸੇ ਹੋਣ ਕਰਕੇ ਦਿੰਦੇ ਹਨ। ਇਸੇ ਤਰਾਂ ਭੁੱਖ ਦੀ ਖਾਤਰ ਵੀ ਦਿੰਦੇ ਹਨ। ਧੁੱਪ ਦੇ ਵਿੱਚ ਛਾਂ ਵੀ ਦਿੰਦੇ ਹਨ। ਜੇ ਕੋਈ ਇਸ ਗੱਲ ਨੂੰ ਨਹੀਂ ਮੰਨਦਾ ਉਸ ਦੇ ਲਈ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ :

ਜਿਹ ਪੈਡੈ ਲੂਟੀ ਪਨਿਹਾਰੀ॥ ਜੋ ਮਾਰਗੁ ਸੰਤਨ ਦੂਰਾਰੀ॥੧॥
ਸਤਿਗੁਰ ਪੂਰੇ ਸਾਚੁ ਕਹਿਆ॥
ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ ਰਹਾਉ ॥
ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨ ॥ (ਆਸਾ ਮਹਲਾ ੫-੯੧)

ਅਰਥ:- ਪਨਿਹਾਰੀ=ਪਾਨ ਜੋ ਤੰਬੂਲ ਉਸ ਦੀ ਵਣਜੋਟੀ ਹੈ, ਜੋ ਇਕ ਦੇਸ ਤੋਂ ਦੂਸਰੇ ਦੇਸ ਜਾ ਕੇ ਵੇਚਦੇ ਹਨ। ਧਰਮ ਦੀ ਖਾਤਰ ਵਟਾਂਦਰੇ ਸਹਿਤ ਲੁੱਟ ਲੈਂਦੇ ਹਨ। ਐਸੇ ਸੁਭ ਕਰਮ ਅੰਤਸ਼ਕਰਨ ਸਮੇਤ ਜਮ ਮਾਰਗ ਵਿੱਚ ਲੁੱਟੇ ਜਾਂਦੇ ਹਨ। ਜੋ ਮੰਨਣ ਕਰਨਹਾਰੇ ਹਨ, ਇਸੇ ਤਰੀਕੇ ਉਹ ਲੁੱਟੇ ਨਹੀਂ ਜਾਂਦੇ ਹਨ। ਪੂੰਜੀ ਸਾਬਤ ਲੈ ਕੇ ਪਹੁੰਚਦੇ ਹਨ। ਉਹ ਜਮਦੂਤਾਂ ਦੀਆਂ ਚੋਟਾਂ ਨਹੀਂ ਖਾਂਦੇ। ਪਰ ਜੇ ਕੋਈ ਕਹੇ ਕਿ ਐਸੇ ਜਿਹੜੇ ਲੁੱਟੇ ਨਹੀਂ ਜਾਂਦੇ ਅਤੇ ਜਮਦੂਤਾਂ ਦੀਆਂ ਚੋਟਾਂ ਨਹੀਂ ਖਾਂਦੇ, ਫਿਰ ਉਹ ਨਾਲ ਤਾਂ ਜਮਾਂ ਦੇ ਜਾਂਦੇ ਹੋਣਗੇ? ਇਸ ਤੇ ਗੁਰੂ ਜੀ ਕਹਿੰਦੇ ਹਨ:-

## ਮੰਨੈ ਜਮ ਕੈ ਸਾਥਿ ਨ ਜਾਇ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ,** by believing। **ਜਮ ਕੈ ਸਾਥਿ-ਜਮਾਂ ਦੇ ਨਾਲ ਜਮ ਪੁਰੀ,** along with messenger of death in the afterlife। **ਨ ਜਾਇ-ਨਹੀਂ ਜਾਂਦੇ,** never।

ਮੰਨ ਕੇ ਕਰਨ ਵਾਲੇ ਜੋ ਹਨ , ਉਹ ਜਮਾਂ ਦੀ ਪੁਰੀ ਨੂੰ ਨਹੀਂ ਜਾਂਦੇ। ਇੱਜਤ ਅਤੇ ਆਦਰ ਨਾਲ ਬੈਕੁੰਠ ਵਿਚ ਜਾਂਦੇ ਹਨ। ਜੋ ਜਮ ਪੁਰੀ ਨੂੰ ਨਹੀਂ ਜਾਂਦੇ, ਉਹਨਾਂ ਦੇ ਲਖਣ (ਲੱਛਣ) ਇਹ ਹਨ: ਸੁਰਗ ਲੋਕ , ਬ੍ਰਹਮ ਲੋਕ, ਬੈਕੁੰਠ ਨੂੰ ਜਾਂਦੇ ਹਨ ।

ਇਹਨਾਂ ਚਾਰ ਤੁਕਾਂ ਵਿਚ ਉਭਜਾਬ੍ਰਿਤ ਦੀਪਕ ਅਲੰਕਾਰ ਹੈ ।

ਲੱਛਨ:- ਪਦ ਇਕੁ ਅਰਥ ਆਇ ਬਹੁ ਬਾਰਿ॥
'ਉਭਯਾਬ੍ਰਿਤ ਦੀਪਕ' ਅਲੰਕਾਰ॥

ਇਥੇ 'ਮੰਨੈ' ਪਦ ਅਨੇਕ ਵਾਰ ਆਇਆ ਹੈ। ਅਰਥ ਵੀ ਉਹ ਹੀ ਰਿਹਾ ਹੈ। ਦੂਸਰੇ ਹੇਤਾਲੰਕਾਰ ਵੀ ਹੈ। ਇਹੋ ਕਾਰਨ ਕਿ ਮੰਨਣ ਕਰਕੇ ਫਲ ਹੈ ਜੋ ਕਿਹਾ ਉਹ ਲੱਖਣਾ ਹੈ, ਇਸ ਕਰਕੇ ਹੇਤਾਲੰਕਾਰ।

## ਐਸਾ ਨਾਮੁ ਨਿਰੰਜਨੁ ਹੋਇ ॥

**ਪਦ ਅਰਥ:- ਐਸਾ-ਇਸ ਤਰ੍ਹਾਂ ਦਾ ਹੈ ਨਾਮ, ਇਹੋ ਜਿਹਾ ਹੈ ਨਾਮ,** such is the name। **ਨਿਰੰਜਨੁ-ਮਾਇਆ ਰਹਿਤ ਵਾਹਿਗੁਰੂ ਦਾ,** Almighty who is without any worldly attachements, immaculate।

ਐਸਾ ਮੰਨਣ ਹੈ ਜਿਸ ਦੇ ਕਰਨ ਤੇ ਇਹ ਫਲ ਹੁੰਦਾ ਹੈ, ਪਰੰਤੂ ਕਦੋ ਹੁੰਦਾ ਹੈ? ਜਦੋਂ ਨਾਮ ਨਿਰੰਜਨ ਹੋਇ=ਹਉਮੈ ਤੋਂ ਮੁਕਤਿ ਹੋਏ, ਮਾਇਆ ਤੋਂ ਰਹਿਤ ਹੋਵੇ।

## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

**ਪਦ ਅਰਥ:- ਜੇ ਕੋ-ਜੇ ਕੋਈ,** if someone। **ਮੰਨਿ-ਮੰਨ ਲਵੇ,** accepts। **ਜਾਣੈ ਮਨਿ ਕੋਇ-ਕੋਈ ਮਨ ਵਿੱਚ ਜਾਣ ਲਏ,** embraces it within his/her mind।

ਜੇ ਇਕੋ ਨੂੰ ਮੰਨਣਾ ਕਰੇ ਤਾਂ ਫਿਰ ਮਨ ਵਿਚ ਕੋਈ ਜਾਣੇ। ਇਥੇ ਪਹਿਲੀ ਤੁਕ ਵਿਚ ਨਕਾਰ ਦੀ ਵਰਣ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ, ਦੂਸਰੀ ਤੁਕ ਵਿਚ 'ਕੋ ਕੋਇ' ਤੇ ਦੂਜਾ ਯਮਕਾਲੰਕਾਰ ਵੀ ਹੈ। ਮਨ ਮਨ ਦੋ ਵਾਰ ਆਇਆ ਹੈ ਅਰਥ ਭਿੰਨ ਭਿੰਨ ਹੋਇਆ। ਇਕ ਦਾ ਅਰਥ ਮਨ, ਦੂਸਰਾ ਮੰਨਣ ਕਰਕੇ , ਇਸ ਕਰਕੇ ਯਮਕ ਹੈ।

(ਪਉੜੀ ਚੌਧਵੀਂ)

## ਮੰਨੈ ਮਾਰਗਿ ਠਾਕ ਨ ਪਾਇ ॥

**ਪਦ ਅਰਥ:- ਮੰਨੈ–ਮੰਨਣ ਦੇ ਨਾਲ,** by believing। **ਮਾਰਗਿ–ਰਸਤੇ ਵਿੱਚ,** pathway, route। **ਠਾਕ–ਰੋਕ, ਰੁਕਾਵਟ,** blocked, obstructed। **ਨ ਪਾਇ–ਨਹੀਂ ਪੈਂਦੀ,** never।

ਮੰਨਣ ਕਰਕੇ ਕਰਨਹਾਰੇ ਜੋ ਹਨ, ਉਹ 'ਮਾਰਗ' ਜੋ ਰਸਤਾ ਹੈ ਬੈਕੁੰਠ ਆਦਿਕ ਜਾਣ ਵਾਸਤੇ, 'ਠਾਕਿ' ਰੋਕ ਜੋ ਹੈ , ਉਹਨਾਂ ਨੂੰ ਨਹੀਂ ਪੈਂਦੀ। ਵਾ ਜੋ ਅਗਮ ਸਥਾਨ ਹੈ, ਸਮੁੰਦਰ ਪਰਬਤ ਦੇਵਤੇ ਦੈਂਤਾਂ ਦੇ, ਉਧਰ ਜਾਣ ਨੂੰ ਕੋਈ ਨਹੀਂ ਰੋਕਦਾ ਹੈ। ਜਿਥੇ ਜਾਂਦੇ ਹਨ ਉਥੇ ਆਦਰ ਦੇ ਸਹਿਤ ਸੋਹਦੇ ਹਨ।

## ਮੰਨੈ ਪਤਿ ਸਿਉ ਪਰਗਟੁ ਜਾਇ ॥

**ਪਦ ਅਰਥ:- ਮੰਨੈ–ਮੰਨਣ ਦੇ ਨਾਲ,** by believing। **ਪਤਿ ਸਿਉ–ਇੱਜਤ ਨਾਲ, ਆਦਰ ਨਾਲ, ਸਤਿਕਾਰ ਨਾਲ,** honour, fame। **ਪਰਗਟੁ–ਪ੍ਰਗਟਦੇ ਹਨ, ਪਹੁੰਚਦੇ ਹਨ,** reach। **ਜਾਇ–ਜਾਂਦੇ ਹਨ।**

ਮੰਨਣ ਕਰਨਹਾਰੇ ਜੋ ਹਨ (ਪਤਿ) ਇੱਜਤ ਆਬਰੂ ਸਮੇਤ ਪਰਗਟ ਹੀ ਸਭ ਦੇਵਤਿਓਂ ਵਿਖੇ ਪਹੁੰਚਾਏ ਜਾਂਦੇ ਹਨ। ਵਾ: ਇਸ ਲੋਕ ਵਿਚ ਇੱਜਤ ਪਤ ਦੇ ਸਮੇਤ ਪ੍ਰਗਟਦੇ ਹਨ। ਜਾਇ ਨਾਮ ਹੈ ਜਗਾ ਦਾ। ਆਪਣੇ ਹੀ ਸਥਾਨ ਪਰ ਬੈਠੇ ਸਰਬ ਵਿਚ ਪ੍ਰਗਟ ਹੋ ਜਾਂਦੇ ਹਨ। ਵਾ: ਸਭ ਥਾਂਵਾਂ ਵਿਚ ਪ੍ਰਗਟ ਹੋ ਜਾਂਦੇ ਹਨ ।

## ਮੰਨੈ ਮਗੁ ਨ ਚਲੈ ਪੰਥੁ ॥

**ਪਦ ਅਰਥ:- ਮੰਨੈ–ਮੰਨਣ ਦੇ ਨਾਲ,** by believing। **ਮਗੁ ਨ–ਮਗੁ+ਨ=ਮਗਨ, ਅਨੰਦ,** bliss। **ਚਲੈ–ਚਲਦੇ ਹਨ, ਜਾਂਦੇ ਹਨ,** goes। **ਪੰਥੁ–ਲੋਕ ਪੰਥ, ਰਸਤਾ,** pathway।

ਮੰਨਣ ਕਰਨਹਾਰੇ ਜੋ ਹਨ ਉਹ ਮਗਨ ਅਨੰਦ ਵਿਚ ਪ੍ਰਲੋਕ ਦੇ ਪੰਥ ਵੱਲ ਜਾਂਦੇ ਹਨ। ਅਰਥ ਜੋ ਇਸ ਤੁਕ ਵਿਚ ਗੁਰੂ ਜੀ ਨੇ ਰੱਖਿਆ ਹੈ, 'ਮਗਨ' ਅਨੰਦ ਦਾ ਹੀ ਹੈ; ਜੋ ਮਗ ਦਾ ਅਤੇ ਪੰਥ ਦਾ ਦੋਨਾਂ ਪਦਾਂ ਦਾ ਅਰਥ ਰਾਹੁ, ਕਰੀਏ ਤਾਂ ਪੁਨਰੁਕਤ ਦੋਸ਼ ਆਉਂਦਾ ਹੈ। ਅਨੰਦਘਨ ਨੇ ਅਰਥ ਕੀਤੇ ਹਨ: ਮਗ ਨਾਮ 'ਇਸਥਾਈ' (ਟਿਕਾਉ ਸਥਿਤੀ) ਦਾ ਹੈ, ਇਸ ਤੇ ਵੀ ਸ਼ੰਕਾ ਉਠਦਾ ਹੈ। ਪਹਿਲੀਆਂ ਦੋਨਾਂ ਤੁਕਾਂ ਵਿਚ ਮੰਨਣ ਕਰਨੇਹਾਰੇ ਨੂੰ 'ਜਾਣੋ' ਲਿਖਿਆ, ਇਥੇ ਇਸਥਿਤ ਕਹਿਆ, ਵਿਰੋਧ ਅਰਥ ਹੁੰਦਾ ਹੈ। ਨਹੀਂ ਆਵਣ ਜਾਣ ਸਾਖਿਆਤਕਾਰ ਬਣਦਾ ਹੈ। ਜੋ ਮੰਨਣ ਕਰਨ ਹੀ ਦੇਹ ਛੁਟਕਾਰਾ ਪਾ ਜਾਂਦੇ ਹਨ ਇਥੇ ਉਹਨਾਂ ਦੀ ਗਲ ਕਹੀ ਹੈ। ਇਸ ਕਰਕੇ ਪੰਥ ਚਲਨ ਦਾ ਹੀ ਅਰਥ ਹੈ, ਪ੍ਰੰਤੂ ਮਗਨ ਅਨੰਦ ਵਿਚ ਜਾਂਦੇ ਹਨ, ਜਿਵੇਂ ਇਸ ਲੋਕ ਵਿਚ ਸਭ ਲੋਕ ਪੰਥ ਰਸਤੇ ਚਲਦੇ ਹਨ; ਇਕ ਤਾਂ ਸਿਰ ਉਪਰ ਭਾਰ ਚੁੱਕ ਕੇ ਚਲਦੇ ਹਨ, ਉਹਨਾਂ ਨੂੰ ਚਲਣ ਕਰਕੇ ਬਹੁਤ ਦੁਖ ਹੁੰਦਾ ਹੈ। ਇਕ ਰਾਜੇ ਆਦਿਕ ਪਾਲਕੀ ਵਿਚ ਚਲਦੇ ਹਨ, ਉਹ ਮਗਨ ਅਨੰਦ ਵਿਚ ਜਾਂਦੇ ਹਨ। ਵਾ ਹੋਰ ਤਰੀਕਿਆਂ ਨਾਲ ਉਹ ਜਾਂਦੇ ਹਨ। ਵਾਹਿਗੁਰੂ ਦੇ ਕੋਲ ਇਕ ਤਾਂ ਐਸੇ ਲੋਕ ਜਾਂਦੇ ਹਨ। ਬਾਕੀ ਜਿਨਾਂ ਦੇ ਸਿਰ ਭਾਰ ਹੈ ਸੱਦਾ ਆਉਣ ਤੇ ਬੰਨ ਕੇ ਲਿਜਾਏ ਜਾਂਦੇ ਹਨ। ਐਸ ਲੋਕ ਪੰਥ ਵਿਚ ਦੁਖੀ ਹੁੰਦੇ ਹਨ ਅਤੇ ਅੱਗੇ ਲਈ ਵਿਚਾਰਦੇ ਹਨ ਕਿ ਸਾਨੂੰ ਸਜਾ ਮਿਲੇਗੀ। ਇਕ ਇਸ ਤਰਾਂ ਜਾਂਦੇ ਹਨ ਕਿ ਸੁਆਮੀ ਦਾ ਕਾਰਜ ਸਵਾਰਿਆ ਹੈ ਅਤੇ ਸਮਝਦੇ ਹਨ ਕਿ ਅਸਾਂਨੂੰ ਰਾਜਾ ਪ੍ਰਸੰਨ ਹੋ ਕੇ ਮਰਤਬਾ ਬਖਸ਼ੇਗਾ, ਐਸੇ ਅਨੰਦ ਵਿਚ ਜਾਂਦੇ ਹਨ। ਇਸ ਤਰਾਂ ਜਾਣੀਏ।

## ਮੰਨੈ ਧਰਮ ਸੇਤੀ ਸਨਬੰਧੁ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ। ਧਰਮ-ਧਰਮਰਾਜਾ, ਨੈਤਿਕ ਨੇਮਾ ਦਾ ਸਮੂਹ,** god of death (Dharamraja), faith (dharam)। **ਸੇਤੀ-ਸਮੇਤ, ਨਾਲ,** together। **ਸਨਬੰਧੁ-ਸਾਕ ਸਬੰਧੀ, ਰਿਸਤਾ, ਨਾਤਾ,** relations।

ਮੰਨਣ ਕਰਨਹਾਰੇ ਜੋ ਹਨ, ਉਨਾਂ ਨੂੰ ਧਰਮਰਾਜਾ ਇਸ ਤਰਾਂ ਮਿਲਦਾ ਹੈ ਜਿਵੇਂ ਕੋਈ ਆਪਣਿਆਂ ਸਬੰਧੀਆਂ ਨੂੰ ਮਿਲ ਕੇ ਪ੍ਰਸੰਨ ਹੁੰਦਾ ਹੈ ਅਤੇ ਸੇਵਾ ਆਦਰ ਕਰਦਾ ਹੈ।

ਦੂਜਾ ਅਰਥ: ਮੰਨਣ ਕਰਨਹਾਰੇ ਇਸ ਲੋਕ ਵਿਚ ਜੋ ਆਪਣਾ ਧਰਮ ਹੈ, ਉਸ ਦੇ ਸਨਬੰਧ ਸਮੇਤ ਹਨ, ਅਰਥ ਕੀ ਹੈ? ਆਪਣਾ ਧਰਮ ਸਿਰ ਤੋੜ ਨਿਭਾਉਂਦੇ ਹਨ, ਤਿਆਗਦੇ ਨਹੀਂ ਹਨ।

## ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

**ਪਦ ਅਰਥ:- ਐਸਾ-ਇਸ ਤਰ੍ਹਾਂ ਦਾ ਹੈ ਨਾਮ, ਇਹੋ ਜਿਹਾ ਹੈ ਨਾਮ,** like this is Almighty's name। **ਨਿਰੰਜਨੁ-ਮਾਇਆ ਰਹਿਤ ਵਾਹਿਗੁਰੁ ਦਾ,** immaculate Almighty।
**ਪਦ ਅਰਥ:- ਜੇ ਕੋ-ਜੇ ਕੋਈ। ਮੰਨਿ-ਮੰਨ ਲਵੇ। ਜਾਣੈ ਮਨਿ ਕੋਇ-ਕੋਈ ਮਨ ਵਿੱਚ ਜਾਣ ਲਏ।**

ਇਨਾਂ ਤੁਕਾਂ ਦਾ ਅਰਥ ਅਤੇ ਅਲੰਕਾਰ ਪਿਛਲੀਆਂ ਪੰਕਤੀਆਂ ਸਮਾਨ ਹੈ।

(ਪਉੜੀ ਪੰਦ੍ਰਵੀਂ)

## ਮੰਨੈ ਪਾਵਹਿ ਮੋਖ ਦੁਆਰੁ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ,** by believing। **ਪਾਵਹਿ-ਪਾਉਂਦਾ ਹੈ, ਪ੍ਰਾਪਤ ਕਰਦਾ ਹੈ,** attain। **ਮੋਖ-ਮੁਕਤੀ,** salvation or liberation from the cycle of birth and death। **ਦੁਆਰੁ-ਦਰਵਾਜਾ, ਦੁਆਰ,** doorstep।

ਜਿੰਨ੍ਹਾਂ ਨੇ ਮੰਨਣਾ ਕੀਤਾ ਹੈ, ਉਹਨਾਂ ਨੂੰ ਮੋਖ ਭਾਵ ਮੁਕਤੀ ਪ੍ਰਾਪਤ ਹੋਈ ਹੈ। ਕਿਹੜੇ ਸਿਖ? ਜੋ ਦੁਆਰ ਵਿਚ ਰਹਿਣ ਵਾਲੇ ਹਨ। ਅਰਥ ਕੀ? ਚਾਰ ਮੁਕਤਿ ਜੋ ਸਾਮੀਪ ਆਦਿ ਹਨ ਇਨਾਂ ਨੂੰ ਪਾਉਂਦੇ ਹਨ। ਵਾ ਸਾਮੀਪ ਆਦਿ ਚਾਰੇ ਹੀ ਮੁਕਤੀ ਨੂੰ ਪਾਉਂਦੇ ਹਨ। ਵਾ ਆਪਣੇ ਦੁਆਰ ਦੀ ਮੁਕਤੀ ਨੂੰ ਪਾਉਂਦੇ ਹਨ। ਜਿਵੇਂ ਕਹਿੰਦੇ ਹਨ ਫਲਾਣੇ ਦੇ ਦਰ ਮੁਕਤੀ ਖੜੀ ਰਹਿੰਦੀ ਹੈ। ਇਸੇ ਤਰਾਂ ਮੰਨਣ ਕਰਨਹਾਰੇ ਜੋ ਹਨ ਉਨਾਂ ਨੂੰ ਮੋਖ ਦੁਆਰ ਗਿਆਨ ਨਾਲ ਪ੍ਰਾਪਤ ਹੁੰਦਾ ਹੈ ।

## ਮੰਨੈ ਪਰਵਾਰੈ ਸਾਧਾਰੁ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ। ਪਰਵਾਰੈ-ਪਰਿਵਾਰ ਦਾ, ਪਰਿਵਾਰ ਨੂੰ ਵੀ,** along with family। **ਸਾਧਾਰੁ-ਉਧਾਰ ਕਰਵਾ ਲੈਦੇ ਹਨ, ਸੁਧਾਰ ਕਰਵਾ ਲੈਦੇ ਹਨ, ਮੁਕਤ ਕਰਵਾ ਲੈਦੇ ਹਨ,** attain salavation।

ਮੰਨਣ ਕਰਨਹਾਰੇ ਜੋ ਹਨ ਆਪਣੇ ਪਰਿਵਾਰ ਦਾ ਵੀ ਉਧਾਰ ਕਰਵਾ ਲੈਂਦੇ ਹਨ। ਜੋ ਉਨਾਂ ਦੇ ਸਨਬੰਧੀ ਹਨ ਉਹਨਾਂ ਦਾ ਵੀ ਕਲਿਆਣ ਕਰਦੇ ਹਨ। ਅਗਰ ਜੇ ਕੋਈ ਕਹੇ ਆਪਣੇ ਪਰਿਵਾਰ ਦਾ ਹੀ ਉਧਾਰ ਕਰਦੇ ਹਨ ਕਿ ਹੋਰਨਾਂ ਦਾ ਵੀ ? ਇਸ ਲਈ ਕਹਿੰਦੇ ਹਨ :

## ਮੰਨੈ ਤਰੈ ਤਾਰੇ ਗੁਰੁ ਸਿਖ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ, ਮੰਨਣ ਵਾਲੇ। ਤਰੈ-ਤਰਦੇ ਹਨ,** liberation। **ਤਾਰੇ ਗੁਰੁ ਸਿਖ-ਕੋਈ ਸਿੱਖ ਹੋ ਕੇ ਆਵੇ , ਉਸ ਦਾ ਗੁਰੂ ਰੂਪ ਹੋ ਤਾਰਦੇ ਹਨ,** the teacher (Guru) and the student (Sikh) both get salvation।

ਮੰਨਣ ਕਰਨਹਾਰੇ ਆਪ ਤਾਂ ਤਰਦੇ ਹਨ ਜਗਤ ਰੂਪੀ ਸਮੁੰਦਰ ਉਪਰ ਤਾਰਨ ਪਦ ਤੇ ਜਗਤ ਰੂਪੀ ਸਮੁੰਦਰ ਨੂੰ ਅਧਯਾਹਾਰ, ਭਾਵ ਤਰਦੇ ਹਨ। 'ਤਾਰੇ ਗੁਰੁ ਸਿਖ'= ਜੇ ਕੋਈ ਆਵੇ ਸਿਖ ਹੋ ਕੇ ਉਸ ਦਾ ਗੁਰੂ ਹੋ ਕੇ ਉਧਾਰ ਕਰਦੇ ਹਨ ।

## ਮੰਨੈ ਨਾਨਕ ਭਵਹਿ ਨ ਭਿਖ ॥

**ਪਦ ਅਰਥ:- ਮੰਨੈ-ਮੰਨਣ ਦੇ ਨਾਲ, ਮੰਨਣ ਵਾਲੇ। ਭਵਹਿ ਨ-ਭ੍ਰਮਦੇ ਨਹੀਂ ਹਨ,** no wandering। **ਭਿਖ-ਭਿਖਾਰੀ ਹੋ ਕੇ, ਭਿਖ ਲੈਣ ਲਈ,** begging।

ਮੰਨਣ ਕਰਨਹਾਰੇ ਭਿਖਿਆ ਲੈਣ ਵਾਲੇ ਭਿਖਾਰੀ ਹੋ ਕੇ ਭ੍ਰਮਦੇ ਨਹੀਂ ਹਨ। ਪਰਾਲਬਧ ਉੱਤੇ ਸੰਤੋਖ ਕਰਕੇ ਬੈਠਦੇ ਹਨ। ਵਾ: ਦੇਵਤੇ ਸੂਰਜ ਚੰਦ ਆਦਿ ਪਾਸ ਵਰ ਦੀ ਭਿਖਿਆ ਦੇ ਲੈਣ ਵਾਸਤੇ ਮਨ ਨਹੀਂ ਭ੍ਰਮਾਉਂਦੇ। ਇਕ ਪ੍ਰਮਾਤਮਾਂ ਉਪਰ ਭਰੋਸਾ ਰੱਖਦੇ ਹਨ। ਵਾ: ਭਿਖ ਨਾਮ ਭਵਿਖਤ ਕਾਲ ਅਗਾਂਹ ਵੀ ਨਹੀਂ ਭ੍ਰਮਦੇ ਚੌਰਾਸੀ ਜੂਨਾਂ ਵਿਚ।

ਇਨਾਂ ਚਾਰੇ ਹੀ ਤੁਕਾਂ ਵਿਚ ਉਭਯਾਬ੍ਰਿਤ ਦੀਪਕ ਅਲੰਕਾਰ ਹੈ । ਮੰਨੈ ਪਦ ਬਹੁਤ ਵਾਰ ਆਇਆ ਹੈ। ਅਰਥ ਵੀ ਉਹੋ ਰਿਹਾ ਹੈ। ਦੂਸਰੇ ਹੇਤਾਲੰਕਾਰ ਹੈ। ਮੰਨਣ ਕਰਨ ਕਰਕੇ, ਉਸ ਦਾ ਫਲ ਹੋਣਾ, ਉਹ ਕਾਰਜ ਇਕੋ ਨਾਲ ਵਰਣਨ ਨਾਲ ਹੇਤ ਹੈ ।

## ਐਸਾ ਨਾਮ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫ ॥

**ਪਦ ਅਰਥ:– ਐਸਾ ਨਾਮ–ਇਸ ਤਰ੍ਹਾਂ ਦਾ ਹੈ ਨਾਮ, ਇਹੋ ਜਿਹਾ ਹੈ ਨਾਮ,** these are the qualities of Almighty's name। **ਨਿਰੰਜਨੁ–ਮਾਇਆ ਰਹਿਤ ਵਾਹਿਗੁਰੂ ਦਾ,** Almighty who is free from worldly delusions।
**ਪਦ ਅਰਥ:– ਜੇ ਕੋ–ਜੇ ਕੋਈ। ਮੰਨਿ–ਮੰਨ ਲਵੇ। ਜਾਣੈ ਮਨਿ ਕੋਇ–ਕੋਈ ਮਨ ਵਿੱਚ ਜਾਣ ਲਏ।**

ਇਹੋ ਜਿਹਾ ਹੈ ਮੰਨਣ ਜਿਹੋ ਜਿਹਾ ਪਿਛੇ ਕਹਿ ਆਏ ਹਨ, ਪ੍ਰੰਤੂ ਕਦੋਂ ਹੈ? ਨਾਮੈ ਹੋਇ, ਬਿਨਾ ਅੰਜਨ ਹੋਇ, ਜਾਂ ਇਕੋ ਨੂੰ ਮੰਨਣਾ ਕਰੇ ਤਾਂ ਫਿਰ ਮਨ ਕਰਕੇ ਜਾਣੇ ਕੋਈ।

ਨਾਮੁ ਨਿਰੰਜਨੁ ਨਕਾਰ ਕੀ ਬਰਨ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ। ਦੂਸਰੀ ਤੁਕ ਵਿਚ 'ਮੰਨਿ ਮਨਿ' ਉਤੇ ਯਮਕ। 'ਕੋ ਕੋਇ' ਵਿੱਚ ਪੁਨਰੁਕਿਤਵਦਾਭਾਸ ਅਲੰਕਾਰ ਹੈ ।

(ਪਉੜੀ ਸੋਲ੍ਹਵੀਂ)

ਮੰਨਣ ਇਥੇ ਪੂਰਾ ਹੋਇਆ, ਸ਼੍ਰਵਣ ਮੰਨਣ ਕਰਕੇ ਸਿਖ ਜੇ ਬੁੱਝੇ ਸੰਦੇਹ ਕਰਕੇ ਸੋਧਨ
ਪਿੰਡ ਬ੍ਰਹਮੰਡ ਦੀ ਸ਼ੁਧਤਾ ਨੂੰ, ਇਸ ਪਰ ਸ੍ਰੀ ਗੁਰੂ ਜੀ ਕਹਿੰਦੇ ਹਨ:

**ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥**
**ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥**

**ਪਦ ਅਰਥ:– ਪੰਚ–ਪ੍ਰਮਾਤਮਾ, ਸ੍ਰੇਸਟ ਜਨ, ਸੰਤ ਜਨ, ਜਿੰਨ੍ਹਾਂ ਨੇ ਗੁਰੂ ਸੁਣਿਆ ਤੇ ਮੰਨਿਆ ਹੈ,** Almighty, the great souls, the saints, those who have listened and accepted Guru's words। **ਪਰਵਾਣ–ਪਰਮ ਅਣੂ ਹੈ, ਮਨਹੂਰ, ਕਬੂਲ,** accepted। **ਪਰਧਾਨ–ਪ੍ਰਧਾਨ, ਸਭ ਤੋਂ ਵੱਡੇ, ਆਗੂ,** leader, greatest, head। **ਦਰਗਹਿ ਮਾਨੁ–(ਦਰ–ਇੰਦ੍ਰੀਆਂ ਵਿੱਚੋਂ ਹੋ ਕੇ, ਗਹਿ–ਗੇਯ, ਮਾਨੁ–ਗਿਆਨ), ਪ੍ਰਭੂ ਦੀ ਦਰਗਾਹ ਵਿੱਚ ਇੱਜਤ ਪਾਉਂਦੇ ਹਨ,** Dar+Ghey= Dar-organs and senses (Indriya) Ghey- gone, Maan- knowledge; gets honour in Almighty's court। **ਸੋਹਹਿ–ਸੋਹਦਾ ਹੈ, ਸੁਭਾਇਮਾਨ ਹੈ,** look beautiful। **ਦਰਿ ਰਾਜਾਨੁ–(ਦਰੁ–ਵਿੱਚ, ਰਾਜਾਨੁ–ਰਾਜਿਆ ਦੇ ਵਿੱਚ ਰਾਜਾ), ਰਾਜ ਦਰਬਾਰ ਵਿੱਚ,** within the court। **ਗੁਰੁ ਏਕੁ–ਇਕ ਚੇਤਨਾ, ਕੇਵਲ ਇਕ ਗੁਰੂ ਹੀ,** single-mindedly, only one Guru। **ਧਿਆਨੁ–ਧਿਆਨ, ਸੁਰਤ,** concentration, meditate।

ਇਨਾਂ ਤੁਕਾਂ ਦੇ ਅਰਥ ਅਨੇਕ ਹੀ ਪ੍ਰਕਾਰ ਗਿਆਨਵਾਨ ਕਰਦੇ ਹਨ ਅਤੇ ਪਿਛਲੀਆਂ ਪੰਕਤੀਆਂ ਵਿਚ ਸ਼੍ਰਵਣ ਮੰਨਣ ਕਹਿਆ ਹੈ ਇਥੇ ਹੁਣ ਨਿਦਧਯਾਸਨ ਦਾ ਵਰਨਣ ਹੈ, ਇਸੇ ਤਰਾਂ ਅਰਥ ਇਨਾਂ ਤੁਕਾਂ ਦੇ ਅਸੀਂ ਵੀ ਜਿਤਨੀ ਕੁ ਬੁੱਧ ਹੈ ਸੋ ਪ੍ਰਗਟ ਕਰਦੇ ਹਾਂ। 'ਪੰਚ ਪਰਵਾਣ'='ਪੰਚ' ਦਾ ਅਰਥ ਪਰਮਾਤਮਾਂ, ਬ੍ਰਹਮ ਦਾ ਵੀ ਨਾਮ ਹੈ। ਪ੍ਰਪੰਚ ਰਚਨੇ ਕਰਕੇ ਪੰਚ। ਪੰਚ ਜੋ ਬ੍ਰਹਮ ਹੈ ਉਹ ਪਰਮ ਅਣੂ ਹੈ। ਵਕਾਰ ਤੋਂ ਮਕਾਰ ਬਣਦਾ ਹੈ ਉਸ ਚੋਂ ਅਕਾਰ ਨਿਕਲ ਕੇ 'ਪਰਮ ਅਣੂ' ਹੁੰਦਾ ਹੈ। ਅਣੂ ਜੋ ਹੈ ਇੰਦ੍ਰੀਆਂ ਦਾ ਵਿਸ਼ਾ ਨਹੀਂ ਹੁੰਦਾ, ਐਸਾ ਜੋ ਅਣੂ ਹੈ, ਉਸ ਤੋਂ ਵੀ ਬ੍ਰਹਮ ਸੂਖਮ ਹੈ। ਅਰਥ ਇਹ ਜੋ ਸੂਖਮ ਤੋਂ ਸੂਖਮ ਹੈ। 'ਪੰਚ ਪਰਧਾਨ' ਸੋਈ ਬ੍ਰਹਮ ਪ੍ਰਧਾਨ ਹੈ, ਕੀ ਬਿਭੂ ਵੱਡੇ ਤੋਂ ਵੱਡਾ ਹੈ। ਪ੍ਰਧਾਨ ਨਾਮ ਮੁਖੀ ਦਾ ਵੀ ਹੈ। ਤਨ ਅੰਤਸ਼ਕਰਨ ਸਰਬ

ਵਿਚ ਆਤਮਾ ਮੁਖੀ ਹੈ। 'ਪੰਚੇ ਪਾਵਹਿ ਦਰਗਹਿ ਮਾਨੁ ॥'= 'ਪੰਚ' ਜੋ ਬ੍ਰਹਮ ਹੈ 'ਦਰ' ਇੰਦ੍ਰੀਆਂ ਵਿਚੋਂ ਹੋ ਕੇ ਗੇਯ ਦਾ ਗਿਆਨ ਪਾਉਂਦਾ ਹੈ। 'ਗਹਿ' ਦਾ ਅਰਥ ਗੇਯ, 'ਮਾਨੁ' ਦਾ ਅਰਥ ਗਿਆਨ। ਜਦ ਨੇਤ੍ਰ ਦੁਆਰਾ ਚੇਤਨ ਦੇ ਅਨੁਸਾਰ ਹੋ ਕੇ ਅੰਤਹਕਰਣ ਦੀ ਬ੍ਰਿਤੀ ਵਿਚ ਜਾਂਦਾ ਹੈ; ਅੱਗੇ ਪਦਾਰਥ ਜੋ ਗੇਯ ਤਿਸ ਦੇ ਤਦਾਕਾਰ ਹੋ ਕਰਕੇ ਗਿਆਨ ਪਾਉਂਦਾ ਹੈ। ਬ੍ਰਿਤੀ ਅਵਛਿੰਨ ਚਿਤ, ਘਟ ਅਵਛਿੰਨ ਚਿਤ, ਦੋਨਾਂ ਦੇ ਅਵਰਨ ਸੰਘਾਰ ਤੇ ਏਕਤਾ ਹੁੰਦੀ ਹੈ। ਗਿਆਤਾ ਗਿਆਨ ਗਜੇਯ ਤ੍ਰਿਪੁਟੀ ਜੋ ਹੈ, ਉਸ ਵਿਚ ਬ੍ਰਹਮ ਮਿਲਿਆ ਹੋਇਆ ਹੈ। ਦ੍ਰਿਸ਼ਟਾਂਤ: ਜਿਵੇਂ ਤਲਾਵ ਦਾ ਪਾਣੀ ਕੁਲ ਦੁਆਰਾ ਹੋ ਕੇ ਕਿਆਰੀ ਰੂਪ ਹੋ ਜਾਂਦਾ ਹੈ। ਅਕਾਸ਼ ਤਿੰਨਾਂ ਵਿਚ ਇਕ ਰਸ ਹੈ; ਇਸ ਤਰ੍ਹਾਂ ਜਾਣੀਏ। 'ਪੰਚੇ ਸੋਹਹਿ ਦਰਿ ਰਾਜਾਨ ॥'='ਪੰਚ' ਹੀ ਜੋ ਬ੍ਰਹਮ ਹੈ, 'ਦਰਿ' ਕਹੀਏ ਵਿਚ 'ਰਾਜਾਨੁ' ਰਾਜਾ ਬਣ ਕੇ ਸੋਹਦਾ ਹੈ। ਵਾ ਦਰਿ ਇੰਦ੍ਰੀਆਂ ਜੋ ਹਨ ਉਥੇ ਰਾਜਾ ਬਣਕੇ ਸੋਹਦਾ ਹੈ। ਸਭਨਾਂ ਨੂੰ ਚੇਤਨ ਸੱਤਾ ਦੇ ਰਿਹਾ ਹੈ, ਜਿਵੇਂ ਰਾਜਾ ਸੈਨਾ ਨੂੰ ਦੇ ਕੇ ਪੋਖਤ, ਭਾਵ ਦੇਖਦਾ ਹੈ। 'ਪੰਚਾ ਕਾ ਗੁਰੁ ਏਕ ਧਿਆਨ'= ਪੰਚ ਜੋ ਪ੍ਰਾਨ, ਇਹਨਾਂ ਨੂੰ ਵੀ 'ਗੁਰੁ' ਨਾਮ ਚੇਤਨਤਾ ਦੇਣ ਵਾਲੇ ਨੂੰ ਚੇਤਨਤਾ ਦੇ ਰਿਹਾ ਹੈ। ਉਹ ਇਕ ਬ੍ਰਹਮ ਹੀ ਹੈ, ਹੇ ਸਿਖ! ਉਸਦਾ ਧਿਆਨ ਕਰਿ। ਇਕ ਅਰਥ ਤਾਂ ਇਸ ਤਰਾਂ ਹੋਇਆ ਜਾਂ ਮੈਂ ਵੀ ਨਿਧਆਸਨ ਬਣਿਆ ਜੋ ਸਭ ਵਿਚ ਬ੍ਰਹਮ ਹੀ ਨਿਰਣਾ ਕੀਤਾ।

ਦੂਜਾ ਅਰਥ:– ਪੰਚ ਨਾਮ ਸ੍ਰੇਸ਼ਟ ਪੁਰਖਾਂ ਦਾ ਵੀ ਹੈ। ਇਹ ਨਾਮ ਜਗਤ ਵਿਚ ਰੂੜ ਹੀ ਹੈ, ਉਹ ਕੌਣ? 'ਸੰਤ' ਅਰਥ ਤਾਂ ਸ੍ਰੇਸਟ ਹੈ, ਉਹੀ ਸਾਰੇ ਜਗਤ ਵਿਚ ਪ੍ਰਮਾਣ ਹੈ; ਕੀ? ਮੰਨਿਆ ਹੈ, ਉਹ ਹੀ ਪ੍ਰਧਾਨ ਮੁੱਖ ਹੈ, ਰਿਖੀਆਂ ਮੁਨੀਆਂ ਵਿਚੋਂ ਪੰਚ ਹੀ ਪ੍ਰਲੋਕ ਵਿਚ ਮਾਣ ਪ੍ਰਾਪਤ ਕਰਦੇ ਹਨ , ਆਦਰ ਹੁੰਦਾ ਹੈ। ਰਾਜਾਨ ਜੋ ਪ੍ਰਮੇਸ਼ਰ ਹੈ ਉਸਦੇ ਦਰ ਤੇ ਸੋ ਸੰਤ ਹੀ ਸੋਹਦੇ ਹਨ। ਤਿਨਾਂ ਸੰਤਾਂ ਦਾ ਗੁਰ ਇਕ ਪ੍ਰਮੇਸ਼ਰ ਵੱਲ ਧਿਆਨ ਹੈ। ਅਰਥ ਇਹ: ਜਿਨਾਂ ਨੇ ਮਨ ਇੰਦਰੇ ਵਸ ਕੀਤੇ ਹਨ, ਸੋਈ ਸੰਤ ਹੈ ਜਿਨਾਂ ਨੇ ਆਪਣੇ ਸਰੂਪ ਦੀ ਦਿਸ਼ ਬ੍ਰੀਤਿ ਕੀਤੀ ਹੈ ਜਾਂ ਅਰਥ ਵਿਚ ਨਿਧਆਸਨ ਕਰਨ ਵਾਲਿਆਂ ਦੀ ਮਹਿਮਾਂ : ਜੈਸੇ ਸ੍ਰਵਣ ਮੰਨਣ ਕਰਨ ਵਾਲਿਆਂ ਦੀ ਮਹਿਮਾਂ ਪੂਰਬ ਕਹਿ ਆਏ ਹਨ।

ਤੀਜਾ ਅਰਥ:– 'ਪੰਚ ਪਰਵਾਣ' ਪੰਚ ਜੋ ਤੱਤ ਹਨ ਇਨਾਂ ਕਰਕੇ ਤਨ ਪ੍ਰਮਾਣ ਹੈ। ਇਸ ਕਰਕੇ ਪੰਚ ਤੱਤ ਹੀ ਪੰਚੀਕਰਣ ਹੋ ਕਰ ਜਗਤ ਨੂੰ ਸਿਰਜਦੇ ਹਨ। ਹੋਰ ਗ੍ਰੰਥਾਂ ਵਿਚ ਪੰਚੀਕਰਣ ਦਾ ਵਿਸਥਾਰ ਵੀ ਇਸੇ ਪ੍ਰਕਾਰ ਕੀਤਾ ਹੈ, ਉਥੇ ਦੇਖ ਲੈਣਾ। ਪੰਚ ਪਰਧਾਨ= ਗਿਆਨ ਇੰਦ੍ਰੇ ਪੰਜ ਜੋ ਸਰੀਰ ਵਿਚ ਪ੍ਰਧਾਨ ਕਹੀਏ ਮੁੱਖ ਹਨ। ਤਿਨਾਂ ਕਰਕੇ ਸਾਰੇ ਵਿਹਾਰ ਸਿਧ ਹੁੰਦੇ ਹਨ। 'ਪੰਚੇ ਪਾਵਹਿ ਦਰਗਹਿ ਮਾਨੁ' =ਪੰਚ ਜੋ ਸਤੁ ਸੰਤੋਖ ਆਦਿ ਗੁਣ ਹਨ ਉਹ ਦਰਗਾਹ ਵਿਚ ਮਾਣ ਪਾਉਦੇ ਹਨ। ਅਰਥ ਇਹ: ਜੋ ਇਨਾਂ ਕਰਕੇ ਹੀ ਸੰਤ ਬਣਦੇ ਹਨ। 'ਪੰਚੇ ਸੋਹਹਿ ਦਰਿ ਰਾਜਾਨੁ'= ਰਾਜਾਨ ਕਹੀਦਾ ਹੈ ਜੋ ਸਰਬ ਦਾ ਰਾਜਾ ਤਿਸ ਦਾ ਦੁਆਰ ਦਸਮ ਸਥਾਨ ਹੈ। ਜਿਥੇ ਪੰਚ ਸਬਦ ਸੋਹਦੇ ਹਨ। ਦਸਵੇਂ ਦੁਆਰ ਵਿਖੇ ਪੰਚ ਸਬਦ ਵੀ ਕਹਿੰਦੇ ਹਨ। ਕਈ ਦਸ ਵੀ ਗਿਣਦੇ ਹਨ। ਉਹ ਦੋਨੋ ਹੀ ਬਣਦੇ ਹਨ। ਉਹ ਨਿਰੰਤਰ ਹੀ ਵੱਜਦੇ ਰਹਿੰਦੇ ਹਨ। ਜੇ ਕਹੀਏ ਸਭ ਨੂੰ ਕਿਉਂ ਨਹੀਂ ਸੁਣਦੇ ਹਨ, ਇਸ ਪਰ ਕਹਿੰਦੇ ਹਨ : 'ਪੰਚਾ ਕਾ ਗੁਰੁ ਏਕੁ ਧਿਆਨੁ॥' ਜਿਸ ਦਾ ਮਨ ਇਕਾਗਰ ਹੋਵੇ ਉਹ ਸੁਣਦਾ ਹੈ। ਇਸ ਅਰਥ ਵਿਚ ਵੀ ਨਿਧਆਸਨ ਉਸਨੂੰ ਪ੍ਰਾਪਤ ਹੋਇਆ ਜੋ ਸਰੂਪ ਦਾ ਧਿਆਨ ਧਰ ਕੇ ਇਕਾਗਰ ਹੋਇਆ।

ਚੌਥਾ ਅਰਥ:– 'ਪੰਚ ਪਰਵਾਣ'=ਪੰਚ ਪਰਵਾਣ ਕੌਣ? ਸਬਦ, ਸਪਰਸ਼, ਰੂਪ, ਰਸ, ਗੰਧ। ਇਹ ਪੰਚ ਪਰਮਅਣੂ ਕਹੀਦੇ ਹਨ ਅਤੇ ਸੂਖਮ ਤਨ ਮਾਤ੍ਰਾ–ਪ੍ਰਿਥਮੈ ਭਈ। ਫਿਰ ਪੰਚ ਪਰਧਾਨ= ਪੰਚ ਮਹਾਂ ਭੂਤ, ਤਿਸ ਤੇ ਪੈਦਾ ਹੋਏ: ਇਕ ਅਕਾਸ਼ ਦਾ 'ਸ਼ਬਦ' ਜਿਸ ਦਾ ਗੁਣ । ਦੂਸਰਾ ਹਵਾ, ਇਸ ਵਿਚ ਦੂਜਾ ਗੁਣ: ਇਕ ਅਕਾਸ਼ ਦਾ 'ਸ਼ਬਦ' ਆਪਨਾ 'ਸ਼ਪਰਸ਼'। ਤੀਸਰਾ ਤੱਤ 'ਅਗਨੀ' ਇਸ ਵਿਚ ਤਿੰਨ ਗੁਣ: ਦੋ ਪੂਰਬਲੇ, ਇਕ ਆਪਣਾ ਗੁਣ ਰੂਪ। ਚੌਥਾ ਤੱਤ 'ਜਲ', ਚਾਰ ਇਸ ਵਿਚ ਗੁਣ: ਸ਼ਬਦ ਸਪਰਸ਼ ਰੂਪ ਪੂਰਬਲੇ, ਤਿੰਨ

ਆਪਣੇ ਗੁਣ। ਪੰਜਵਾ ਤੱਤ 'ਪ੍ਰਿਥਵੀ', ਪੰਜ ਗੁਣ ਇਸ ਵਿਚ : ਚਾਰ ਪੂਰਬਲੇ, ਆਪਣਾ ਗੁਣ 'ਗੰਧ'। ਇਸ ਤਰ੍ਹਾਂ ਪੰਜ ਤਕ ਮਾਤਰਾ ਤੇ ਪੰਚ ਮਹਾਂ ਭੂਤ ਹੋ ਗਏ।'ਪੰਚੇ ਪਾਵਹਿ ਦਰਗਹਿ ਮਾਨੁ'= ਪੰਚ ਜੋ ਗਿਆਨ ਇੰਦ੍ਰੇ: ਸ਼੍ਰਵਣ, ਤੁਚਾ, ਚਖੁ, ਜਿਹਵਾ, ਘ੍ਰਾਣ, ਤਿਨਾਂ ਦੇ ਦਰ ਵਿਖੇ 'ਗਹ' ਦਾ ਅਰਥ ਗੇਯ, ਮਾਨ ਨਾਮ ਗਿਆਨ ਦਾ, ਵਿਆਕਰਣ ਰੀਤ ਨਾਲ , ਗੇਯ ਦਾ ਗਿਆਨ ਪਾਉਂਦਾ ਹੈ ।ਕੀ? ਇਹੋ ਕਹਿੰਦੇ ਹਨ: ਅਕਾਸ਼ ਕੀ ਇੰਦ੍ਰੀ ਸ੍ਰਵਣ, ਅਕਾਸ਼ ਦਾ ਗੁਣ ਸ਼ਬਦ, ਅਕਾਸ਼ ਦੀ ਇੰਦ੍ਰੀ ਅਕਾਸ਼ ਦੇ ਗੁਣ ਨੂੰ ਗ੍ਰਹਿਣ ਕਰਦੀ ਹੈ। ਵਾਯੂ ਕੀ ਇੰਦ੍ਰੀ ਤੁਚਾ, ਹਵਾ ਦੇ ਗੁਣ ਸਪਰਸ਼' ਉਹ ਇਸ ਦਾ ਗਿਆਨ ਪਾਉਂਦੀ ਹੈ । ਅਗਨਿ ਦੀ ਇੰਦ੍ਰੀ ਚਖੁ (ਅੱਖ) ਅਗਨਿ ਦਾ ਗੁਣ ਰੂਪ, ਉਹ ਇਸ ਗੁਣ ਨੂੰ ਗ੍ਰਹਿਣ ਕਰਦਾ ਹੈ। ਜਲ ਦੀ ਇੰਦ੍ਰੀ ਜਿਹਵਾ, ਰਸ ਗੁਣ, ਉਹ ਇਸ ਗੇਯ ਦਾ ਗਿਆਨ ਪਾਉਂਦਾ ਹੈ। ਪ੍ਰਿਥਵੀ ਦੀ ਇੰਦ੍ਰੀ ਘ੍ਰਾਣ (ਨੱਕ), ਗੁਣ ਗੰਧ, ਉਹ ਇਸ ਨੂੰ ਗ੍ਰਹਿਣ ਕਰ ਲੈਂਦਾ ਹੈ। ਪੰਜ ਜੋ ਇੰਦ੍ਰੇ ਦਰ ਕਹੀਏ ਸਥਾਨ ਪੰਚ ਵਿਚ ਗੇਯ ਗਿਆਨ ਨੂੰ ਪਾਉਂਦੇ ਹਨ। 'ਪੰਚੇ ਸੋਹਹਿ ਦਰਿ ਰਾਜਾਨੁ' =ਪੰਚ ਜੋ ਪ੍ਰਾਣ ਹਨ ਉਹ ਸੋਹਦੇ ਹਨ ਦਰਿ ਕਹੀਏ ਵਿਚ ਸਥਾਨ ਦੇ। ਫੇਰ ਕੈਸੇ ਹਨ? ਰਾਜਾਨ ਹਨ। ਪਹਿਲੇ ਜੋ ਗਿਣੇ ਹਨ ਇਹਨਾਂ ਦੇ ਰਾਜੇ ਹਨ। ਪ੍ਰਾਣਾਂ ਤੋਂ ਬਿਨਾਂ ਇਨਾਂ ਵਿਚ ਕੁਝ ਵੀ ਸ਼ਕਤੀ ਨਹੀਂ ਹੈ; ਜੇ ਪ੍ਰਾਣ ਹਨ ਤਾਂ ਸਾਰੀਆਂ ਇੰਦਰੀਆਂ ਦੀ ਚੇਸ਼ਟਾ ਹੁਦੀ ਹੈ, ਜਿਸ ਕਰਕੇ ਪ੍ਰਾਣ ਰਾਜਾ ਰੂਪ ਹਨ। ਇਸ ਦਾ ਪ੍ਰਮਾਣ ਵੇਦ ਵਿਚੋਂ। ਵੇਦ ਵਿਚ ਕਥਾ ਹੈ: ਇਕ ਸਮੇਂ ਪ੍ਰਾਣ ਅਤੇ ਇੰਦ੍ਰੇ ਪਰਸਪਰ ਝਗੜ ਪਏ , ਇਨਾਂ ਦਾ ਝਗੜਾ ਆਪਸ ਵਿਚ ਨਹੀਂ ਨਿਬੜਿਆ, ਬ੍ਰਹਮਾਂ ਜੀ ਦੇ ਕੋਲ ਝਗੜਦੇ ਹੋਏ ਪਹੁੰਚੇ। ਜਾ ਕੇ ਪੁੱਛਣਾ ਕੀਤਾ; ਹੇ ਬ੍ਰਹਮਾਂ ਜੀ, ਤੁਸੀ ਸਭ ਦੇ ਕਰਤਾ ਹੋ, ਅਸਾਡੇ ਵਿਚ ਝਗੜਾ ਹੋ ਗਿਆ ਹੈ। ਆਪ ਨੂੰ ਅਸੀਂ ਸਭ ਤੋਂ ਵੱਡਾ ਜਾਣਦੇ ਹਾਂ, ਉਹ ਤੁਸੀ ਦੱਸੋ ਸਾਡੇ ਵਿਚੋਂ ਵੱਡਾ ਕੌਣ ਹੈ। ਐਸਾ ਸੁਣ ਕੇ ਬ੍ਰਹਮਾਂ ਜੀ ਨੇ ਕਿਹਾ : ਤੁਹਾਡੇ ਵਿਚੋਂ ਵੱਡਾ ਉਹ ਹੈ ਜੋ ਆਪਣੀ ਸ਼ਕਤੀ ਕਰਕੇ ਸਰੀਰ ਨੂੰ ਥੰਮੇ, ਇਕ ਇਕ ਕਰਕੇ ਮੇਰੇ ਕੋਲ ਆਉਂਦੇ ਜਾਵੋ। ਐਸਾ ਸੁਣ ਕੇ ਪਹਿਲਾਂ (ਨੇਤ੍ਰ) ਚਖੁ ਗਏ। ਤਾਂ ਵੀ ਸਰੀਰ ਨਹੀਂ ਡਿੱਗਿਆ। ਫਿਰ ਸ਼੍ਰਵਣ ਗਏ, ਤਾਂ ਵੀ ਸਰੀਰ ਨਹੀਂ ਡਿਗਿਆ। ਫਿਰ ਜੀਭ ਗਈ, ਤਾਂ ਵੀ ਸਰੀਰ ਨਹੀਂ ਡਿੱਗਿਆ। ਤੁਚਾ (ਖੱਲੜੀ) ਦੇ ਜਾਣ ਕਰਕੇ ਵੀ ਨਹੀਂ ਡਿੱਗਿਆ। ਘ੍ਰਾਣ(ਨੱਕ) ਦੇ ਜਾਣ ਪਰ ਵੀ ਨਹੀਂ ਡਿੱਗਿਆ। ਪਰ ਜਦ ਪ੍ਰਾਣ ਗਏ ਤਾਂ ਸਰੀਰ ਸਮੇਤ ਇੰਦਰਿਆਂ ਦੇ ਡਿਗ ਪਿਆ। ਐਸਾ ਦੇਖ ਕੇ ਬ੍ਰਹਮਾਂ ਜੀ ਨੇ ਕਿਹਾ, ਤੁਹਾਡੇ ਸਾਰਿਆਂ ਵਿਚੋਂ ਪ੍ਰਾਣ ਵੱਡੇ ਹਨ। ਜਿਨਾਂ ਦੇ ਬਿਨਾਂ ਤੁਸੀ ਸਾਰੇ ਹੀ ਸ਼ਕਤੀ ਹੀਣ ਹੋ ਗਏ। ਇਸ ਕਰਕੇ ਬ੍ਰਹਮਾਂ ਦੇ ਕਹਿਣੇ ਕਰਕੇ ਵੀ ਅਤੇ ਪ੍ਰਤੱਖ ਵੀ ਦੇਖੀਦਾ ਹੈ ਕਿ ਪ੍ਰਾਣ ਹੀ ਸਭ ਦੇ ਰਾਜਾ (ਰਾਜਾਨੁ) ਹਨ। ਪੰਚਾ ਕਾ ਗੁਰੁ ਏਕੁ ਧਿਆਨੁ॥ ਸਰਬ ਦੇ ਪ੍ਰਾਣ ਤਾਂ ਰਾਜਾਨ ਹੁੰਦੇ ਹਨ, ਤਿਨ ਪੰਜਾਂ ਪ੍ਰਾਣਾਂ ਦਾ ਗੁਰੁ ਏਕੁ। ਗੁਰੁ ਦਾ ਜੋ ਅਰਥ ਹੈ ਉਹ ਚੇਤਨਤਾ ਦੇਣਹਾਰ ਇਕ ਬ੍ਰਹਮ ਹੀ ਹੈ। ਇਸ ਅਰਥ ਵਿਚ ਨਿਧਆਸਨ:- ਹੇ ਸਿਖ! ਜੋ ਸਰਬ ਸੱਤਾ ਦੇਣਹਾਰ ਬ੍ਰਹਮ ਇਸ ਵਿਚ ਬ੍ਰਿਤੀ ਰੱਖ। ਧਿਆਨ, ਅਭਿਆਸ, ਸਿਮਰਨ, ਨਿਧਆਸਨ ਇਹ ਚਾਰ ਇਕ ਦੇ ਹੀ ਹਨ ਸਜਾਤੀ ਪ੍ਰਤਯ ਭਾਵ (ਸਮਾਨ ਜਾਤਿ) ਪ੍ਰਵਾਹ ਦੇ।

ਪੰਜਵਾ ਅਰਥ:- ਪੰਚ ਪਰਵਾਣ ਪੰਚ ਪਰਧਾਨ ॥ ਪਰਮਾ ਗਯਾਨੰ ਕਰਣੰ ਪ੍ਰਮਾਣੰ। ਅਰਥ: ਪ੍ਰਮਾਣੰ ਕਹੀਏ ਗਯਾਨੰ, ਤਿਸ ਦਾ ਮੁਖ ਸਾਧਨ ਹੋਵੇ ਸੋ ਪ੍ਰਮਾਣ। ਨਿਧਆਸਨ ਵਿਚ ਜਿਨ੍ਹਾਂ ਦਾ ਮਨ ਲੱਗਾ ਹੈ। ਪੰਜ ਜੋ ਸਤ, ਸੰਤੋਖ, ਦਯਾ, ਧਰਮ, ਸਚੁ ਹਨ, ਇਨਾਂ ਕਰਕੇ ਜਿਨ੍ਹਾਂ ਦਾ ਮਨ ਪ੍ਰਵਾਣ ਹੋਇਆ ਹੈ। ਪੰਚ ਪਰਧਾਨ= ਸੋਈ ਕਹੀਏ ਸੰਤ, ਤਿਨਾਂ ਵਿਚ ਪ੍ਰਧਾਨ ਕਹੀਏ ਸਰੇਸ਼ਟ। ਅਰਥ ਇਹ: ਜਿਨਾਂ ਵਿਚ ਇਕ ਦੋ ਗੁਣ ਪਾਏ ਜਾਂਦੇ ਹਨ। ਉਹ ਵੀ ਸੰਤ ਕਹੇ ਜਾਂਦੇ ਹਨ, ਜੋ ਪੰਜਾਂ ਕਰਕੇ ਸੰਪਨ ਹਨ ਅਤੇ ਪਰਮ ਸਰੇਸ਼ਟ ਹਨ। ਪੰਚੇ ਪਾਵਹਿ ਦਰਗਹਿ ਮਾਨੁ॥ ਏਹੀ ਪੰਚ ਕਹੀਏ ਸੰਤ, ਉਹ ਦਰਗਹ=ਪ੍ਰਲੋਕ, ਇਸ ਵਿਚ ਮਾਨ ਪਾਉਂਦੇ ਹਨ। ਪੰਚੇ ਸੋਹਹਿ ਦਰਿ ਰਾਜਾਨੁ ॥ ਰਾਜਾਨ ਪਰਮੇਸ਼ਰ ਦੇ ਦਰ ਤੇ ਉਹੋ ਸੰਤ ਸੋਭਾ ਪਾਉਂਦੇ ਹਨ। ਉਹ ਕਿਹੜਾ ਦਰ ਹੈ? ਸਤਿਸੰਗ। ਉਥੇ ਸੋਭਦੇ ਹਨ। ਜੇਕਰ ਕਹੋ ਨਿਧਿਆਸਣ ਦੇ ਕਾਰਣ ਜੋ ਇਹ ਪੰਜ ਗੁਣਾਂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ। ਉਹ ਕਹਿੰਦੇ ਹਨ: ਪੰਚਾ ਕਾ ਗੁਰੁ ਏਕੁ ਧਿਆਨੁ॥ ਇਹਨਾਂ ਪੰਚੋਂ ਦਾ ਗੁਰੁ ਕਹੀਏ ਪ੍ਰਕਾਸ਼ਕ,

ਅਥਵਾ ਉਤਪਤਿ ਕਾਰਣ ਉਹ ਇਕ ਧਿਆਨ ਕਹੀਏ ਬ੍ਰਿਤੀ ਦੀ ਇਕਾਗਰਤਾ, ਅਥਵਾ ਏਕ ਕਹੀਏ ਅਦੁਤੀ ਬ੍ਰਹਮ, ਉਸਸ ਦਾ ਧਿਆਵਣਾ ਇਹੀ ਹੈ।

ਇਹ ਜੋ ਪੰਜ ਅਰਥ ਚਾਰ ਤੁਕਾਂ ਦੇ ਹੋਏ ਇਹ ਸਭ ਨਿਧਿਆਸਣ ਦੇ ਸਮਝਣੇ। ਨਿਧਿਆਸਣ ਦਾ ਸਰੂਪ ਕਹਿੰਦੇ ਹਨ: ਵਿਜਾਤੀ ਪ੍ਰਤਿਯਾਨੰਤ ਸਜਾਤੀ ਪ੍ਰਤਿਯ ਪ੍ਰਵਾਹ ਰੂਪ ਬ੍ਰਿਤੀ। ਅਰਥ: ਜੋ ਦੇਹ ਆਦਿਕ ਪ੍ਰਤੀਤਾਂ ਕਰਕੇ ਖੰਡੀ ਨਾ ਜਾਵੇ, ਇਹੋ ਜਿਹੀ ਸਰੂਪ ਅਭਿਆਸੀ ਜੋ ਬ੍ਰਿਤੀ ਹੈ ਉਹ ਕਹੀਏ ਨਿਧਆਸਨ। ਤਤਪਰ ਇਹ ਸਿਧ ਹੋਇਆ ਜੋ ਲੋਭ ਮੋਹ ਆਦਿਕ ਵਿਕਾਰਾਂ ਤੋਂ ਰਹਿਤ ਹੋ ਕੇ ਸਤੁ ਸੰਤੋਖ ਆਦਿ ਸੰਯੁਕਤ ਬ੍ਰਹਮ ਸਰੂਪ ਦੇ ਅਭਿਆਸ ਵਿਚ ਜੋ ਬ੍ਰਿਤੀ ਲੱਗੀ, ਅਲਖ ਨੂੰ ਲਖਣਾ, ਲਖੇ ਨੂੰ ਤਜਣਾ, ਕਾਰਨ ਕਾਰਜ ਦੀ ਏਕਤਾ ਕਰਨੀ , ਜੈਸੇ ਜਲ ਤਰੰਗ; ਇਸ ਤੇ ਉਪ੍ਰੰਤ ਬ੍ਰਿਤੀ ਸਰੂਪ ਵਿਚ ਉਹ ਨਿਧਿਆਸਨ। ਵਾ ਤਨ ਇੰਦ੍ਰੀ ਆਦਿ ਜੀਵ ਨੂੰ ਵਾਚ (ਸਮਝ) ਤਿਆਗ ਕਰਕੇ ਇਕ ਆਪਣਾ ਸਰੂਪ ਜਾਨਣਾ। ਜਿਸ ਨੂੰ ਕਹਿਆ ਹੈ: ਧਿਆਨ ਕਰਕੇ, ਇਹ ਨਿਧਿਆਸਣ ਹੋਇਆ। ਜੇਕਰ ਕੋਈ ਕਹੇ ਇਥੇ ਪੰਚੀਕਰਣ ਗੁਰੂ ਜੀ ਨੇ ਕਿਉਂ ਨਹੀਂ ਕਹੇ? ਇਸ ਦਾ ਉਤਰ ਹੈ : ਗੁਰੂ ਜੀ ਦਾ ਹਿਤ ਸਭ ਲੋਕ ਦਾ ਕਲਿਆਣਕਾਰੀ ਹੈ। ਅੱਖਰ ਤਾਂ ਸੁਗਮ ਅਤੇ ਥੋੜੇ ਕਹਿੰਦੇ ਹਨ ਅਤੇ ਅਰਥ ਅਗੰਮ ਅਤੇ ਬਹੁਤੇ ਤੋਂ ਬਹੁਤੇ ਨਿਕਲਦੇ ਹਨ। ਜਿੰਨੇ ਕੋਈ ਫੈਲਾਂਉਂਦਾ ਸਮਝਦਾਰ ਉਨੇ ਹੀ ਫੈਲਦੇ ਹਨ। ਇਨਾਂ ਚਾਰ ਤੁਕਾਂ ਵਿਚ ਪੰਚੀਕਰਣ ਵੀ ਅਰਥ ਕਰਨ ਵਾਲੇ ਕਰ ਦੇਂਦੇ ਹਨ। ਹੋਰ ਗ੍ਰੰਥਾਂ ਵਿਚ ਪੰਚੀਕਰਣ ਬਹੁਤ ਕੀਤੇ ਹਨ। ਗੁਰੂ ਜੀ ਨੇ ਸੰਖੇਪ ਸੁਨਾਇਆ ਹੈ। ਇਸ ਤੇ ਦ੍ਰਿਸਟਾਂਤ– ਜੋ ਵੱਡੇ ਸ਼ਾਹੂਕਾਰ ਹਨ ਉਹਨਾਂ ਦੇ ਕੋਲ ਦੋ ਵਹੀਆਂ ਹੁੰਦੀਆਂ ਹਨ ਇਕ ਤਾਂ ਖਾਤਾ ਵਹੀ ਹੁੰਦੀ ਹੈ ਅਤੇ ਇਕ ਰੋਜਾਨਾ ਵਹੀ ਹੁੰਦੀ ਹੈ। ਖਾਤੇ ਵਿਚ ਤਾਂ ਰਕਮ ਦਾ ਨਾਮ ਮਾਤ੍ਰ ਲਿਖਦੇ ਹਨ ਜੋ ਸ਼ਾਹੂਕਾਰ ਆਪਨੇ ਵੱਡਿਆਂ ਵਾਸਤੇ ਰੱਖਦੇ ਹਨ ਰੋਜਨਾਵਾਂ ਗੋਮਾਸ਼ਤੇ ਨੂੰ ਸੌਂਪਦੇ ਹਨ ਉਸ ਵਿਚ ਰੁਪਏ ਪੈਸੇ ਕੌਡੀਆਂ ਸਭ ਦਾ ਲੇਖਾ ਹੁੰਦਾ ਹੈ। ਜੋ ਪੁਰਖ ਵੱਡੇ ਸ਼ਾਹੂਕਾਰ ਤੋਂ ਰਕਮ ਤੋਂ ਰਕਮ ਦੇ ਨਾਮ ਕਹਨੇ ਕਰਿ ਸਮਝਦੇ ਹਨ ਉਸਨੂੰ ਸਮਝਾ ਦੇਂਦੇ ਹਾਂ, ਐਸੇ ਪੁਰਖ ਮਹਾਨ ਹੁੰਦੇ ਹਨ। ਜੋ ਇਸ ਤਰ੍ਹਾਂ ਵੀ ਨਹੀਂ ਸਮਝਦੇ ਉਹ ਲੇਖੇ ਦੀ ਚਤੁਰਾਈ ਵਿਚ ਬ੍ਰਿਤੀ ਹੈ, ਉਹ (ਗੁਮਾਸ਼ਤਿਯੋ) ਭਾਵ ਮੁਨਸ਼ੀਆਂ ਦੇ ਅਧੀਨ ਹੋ ਜਾਂਦੇ ਹਨ ਉਹ ਸਮਝਾਉਂਦੇ ਹਨ। ਫੇਰ ਰਕਮ ਨੂੰ ਸ਼ਾਹੂਕਾਰ ਤੋਂ ਸਮਝਦੇ ਹਨ। ਇਸੇ ਤਰਾਂ ਹੀ ਵੇਦ ਅਤੇ ਸਤਿਗੁਰੂ ਦੀ ਬਾਣੀ ਵੱਡੇ ਸ਼ਾਹ ਹਨ, ਇਸ ਤਰਾਂ ਜੋ ਨਹੀਂ ਸਮਝਦੇ ਅਤੇ ਸ਼ਾਸਤ੍ਰ ਸਦ ਗ੍ਰੰਥ ਜੋ ਤਿਨਾਂ ਦੇ (ਗੁਮਾਸ਼ਤੇ) ਭਾਵ ਮੁਨਸ਼ੀ ਹਨ ਉਨਾਂ ਤੋਂ ਸਮਝ ਕੇ ਵੇਦ ਅਤੇ ਸਤਿਗੁਰੂ ਦੀ ਬਾਣੀ ਉਤੇ ਨਿਸ਼ਚਾ ਕਰਦੇ ਹਨ। ਇਸ ਕਰਕੇ ਸ੍ਰੀ ਗੁਰੂ ਨਾਨਕ ਜੀ ਨੇ ਸੰਖੇਪ ਹੀ ਕਿਹਾ ਹੈ। ਬੁੱਧੀਵਾਨ ਇਸ ਰੀਤ ਨੂੰ ਸਮਝਦੇ ਹਨ ਅਤੇ ਜੇਕਰ ਕੋਈ ਇਥੇ ਨਿਧਆਸਣ ਨਾ ਬਣਾਵੇ, ਇਸ ਉਪਰ ਸ਼ੰਕਾ ਜੋਗ ਗ੍ਰੰਥ ਦੇ ਕਰਤਾ ਹਨ ਸ਼੍ਰਵਣ ਮੰਨਣ ਨਿਧਆਸਣ ਸ਼ਾਖਿਆਤਕਾਰ ਚੌਹਾਂ ਨੂੰ ਕਰਦੇ ਹਨ। ਇਥੇ ਨਿਧਆਸਣ ਸ਼ਾਖਿਆਤ ਕਿਥੇ ਹੈ? ਜੇ ਕੋਈ ਕਹੇ ਤੀਰਥ ਤਪ ਦੀ ਪਉੜੀ ਵਿਚ ਕਿਹਾ ਹੈ, ਉਹ ਇਸ ਕਥਨ ਵਿਚ ਇਕ ਦੋਸ਼ ਇਹ ਹੈ ਜੋ ਬਹੁਤ ਦੂਰ ਭਾਵ ਵੱਖਰਾ ਹੈ, ਕ੍ਰਮ ਭੰਗ ਹੁੰਦਾ ਹੈ, ਇਸ ਵਿਚ ਵੀ ਸਾਂਗੋ ਪਾਂਗ ਅਵਸਥਾ ਨਹੀਂ ਲਗਦੀ: ਇਸ ਕਰਕੇ ਇਸ ਪਉੜੀ ਵਿਚ ਨਿਧਆਸਣ ਕਹਿਣੇ ਯੋਗ ਹੈ।ਇਤਿਅਰਥ ।

'ਪੰਚ ਪਰਵਾਣ ਪੰਚ ਪਰਧਾਨ॥' ਇਸ ਤੁਕ ਵਿਚ ਪਕਾਰ ਦੀ ਵਰਨ ਮੈਤ੍ਰੀ, ਚਾਰ ਵਾਰ ਜਿਸ ਤੇ ਬ੍ਰਿਤਯਾਨੁਪ੍ਰਾਸ। 'ਪਰਵਾਣ ਪਰਧਾਨ' – ਇਸ ਵਿਚ ਛੇਕਾਨੁਪ੍ਰਾਸ। ਲੱਛਣ– ਜਿਥੇ ਪਦ ਅਤੇ ਵਿੱਚ ਪੈ ਕੇ ਵਰਨ ਦੀ ਸਮਾਨਤਾ ਹੋਵੇ ਉਹ ਛੇਕਾਨੁਪ੍ਰਕਾਸ॥ ਇਥੇ ਪੰਚ ਪਦ ਵਿੱਚ ਹੈ। ਪ੍ਰਵਾਨ ਪ੍ਰਧਾਨ ਵਿਚ ਇਸ ਕਰਕੇ ਛੇਕਾਨੁਪ੍ਰਾਸ। ਜਿਥੇ ਪਦ ਵਿੱਚ ਨਾ ਪਨੇ, ਵਰਨ ਦੀ ਸਮਾਨਤਾ ਆਵੇ, ਉਥੇ ਇਤ੍ਰਯਾਨੁਪ੍ਰਾਸ ਹੁੰਦਾ ਹੈ। ਇਹੋ ਭੇਦ ਹੈ ਇਨਾਂ ਦੋਨਾਂ ਵਿਚ। ਪੰਚ ਪਦ ਦੋ ਵਾਰ ਆਵੇ ਤਾਂ ਲਾਟਾਨੁਪ੍ਰਾਸ ਵੀ ਹੋ ਜਾਂਦਾ ਹੈ। ਭਾਵ ਅੰਤਰ ਹੈ ਪ੍ਰਵਾਨ ਪ੍ਰਧਾਨ ਵਿਚ। ਅਗਲੀ ਤੁਕ ਵਿਚ ਉਭਯਾਬ੍ਰਿਤਦੀਪਕ ਅਲੰਕਾਰ ਹੈ। ਪੰਚ ਪਦ ਤੇ ਅਰਥ ਵੀ ਉਹੋ

ਸਬਦ ਵੀ ਉਹੋ ਅਤੇ ਪੰਚ ਜੋ ਅਰਥ ਬ੍ਰਹਮ ਦਾ ਹੋਇਆ ਹੈ ਇਸ ਵਿਚ ਜਾਤ ਅਲੰਕਾਰ ਹੈ। ਸੂਖਮ ਸਥੂਲ ਦਾ ਵਰਣਨ ਵਿਚ ਅਤੇ ਜਿਥੇ ਜਿਥੇ ਰੂਪ ਵਰਣਨ ਵਿਚ ਤੀਸਰਾ ਬਿਸ਼ੇਖਾਲੰਕਾਰ ਹੈ।

ਲੱਛਣ:– ਏਕਿ ਵਸਤੁ ਬਰਨੇ ਬਹੁ ਥਾਇ।
ਤਾਕੋ ਸੁਕਵਿ 'ਬਿਸ਼ੇਖ' ਬਤਾਇ।

ਇਕ ਬ੍ਰਹਮ ਦਾ ਸਰੂਪ ਸਾਰੇ ਸਥਾਨ ਵਿਚ ਵਰਣਨ ਜਿਸ ਤੇ ਬਿਸ਼ੇਖ ਅਤੇ 'ਪੰਚ ਪਰਵਾਣ ਪੰਚ ਪਰਧਾਨ' ਇਸਦਾ ਅਰਥ ਤਨਮਾਤ੍ਰਾ ਅਤੇ ਤਨਨ ਦਾ ਹੋਇਆ ਹੈ। ਇਸ ਅਰਥ ਵਿਚ ਸਾਧਜਵਸਾਨਾ ਲੱਛਣਾ ਲੱਗੀ ਹੈ। 'ਪੰਚ ਪਰਵਾਣ' ਇਹ ਤਾਂ ਰੋਪਯਮਾਨ ਰੋਪਯ ਵਿਚ ਉਪਰ ਨਾਲ ਆਇਆ ਹੈ। ਤਨਮਾਤ੍ਰਾ: ਸ਼ਬਦ ਸਪਰਸ਼ਾਦਿਕ, ਇਸੇ ਰੀਤ 'ਪੰਚ ਪਰਧਾਨ' ਵਿਚ ਅਪ ਤੇਜ ਆਦਿ । ਅੱਗੇ ਇੰਦ੍ਰੀ ਪ੍ਰਾਣ ਦਾ ਅਰਥ ਇਸੇ ਤਰ੍ਹਾਂ ਹੀ ਇਥੇ ਕਾਰਨ ਕਾਰਜ ਏਕ ਸੰਗ ਵਿਚ ਵਰਣਨ ਤੇ ਹੇਤਾਲੰਕਾਰ ਹੁੰਦਾ ਹੈ। ਇਸ ਤਰਾਂ ਨਿਧਆਸਣ ਨੂੰ ਸੁਣ ਕੇ ਜੇ ਵਾਦੀ ਸ਼ੰਕਾ ਕਰੇ ਜੋ ਤੁਸੀ ਕਿਹਾ ਹੈ ਨਿਧਆਸਣ ਦਾ ਰੂਪ ਐਸਾ ਹੀ ਹੈ ਵਾ ਹੋਰ ਵੀ ਹੈ? ਅਤੇ ਨਿਧਆਸਣ ਦੇ ਕਰਨਹਾਰੇ ਕਿੰਨੇ ਹਨ? ਵਾ ਹੋਰ ਇਸ ਤੇ ਸ਼ੰਕਾ ਕਰੇ ਜੋ ਪ੍ਰਮੇਰਸ਼ਰ ਦੇ ਕਰਤਵ ਪੰਜ ਤੱਤਾਂ ਤੇ ਜਾਣੀਏ ਜੋ ਇੰਨੇ ਹੀ ਹਨ ਕਿ ਹੋਰ ਵੀ ਹਨ? ਤ੍ਰਾਨ, ਸੁੰਦਰਤਾ ਅਤੇ ਦਾਤ ਇਸਨੂੰ ਵੀ ਸੁਨਾਉਣਾ ਕਰੀਏ ਉਹ ਇੰਨੀ ਕੁ ਹੈ ਵਾ ਪਰਮੇਸ਼ਰ ਦੇ ਸਰੂਪ ਨੂੰ ਪ੍ਰਮਾਣ ਦੱਸੀਏ? ਇਸ ਸ਼ੰਕਾ ਨੂੰ ਲੈ ਕਰਕੇ ਸਤਿਗੁਰ ਜੀ ਕਹਿੰਦੇ ਹਨ :

## ਜੇ ਕੋ ਕਹੈ ਕਰੈ ਵੀਚਾਰੁ ॥

**ਪਦ ਅਰਥ:– ਜੇ ਕੋ–ਜੇ ਕੋਈ,** if someone। **ਕਹੈ–ਕਹਿ ਕੇ,** says। **ਕਰੈ–ਕਰਦਾ ਹੈ,** does। **ਵਿਚਾਰੁ–ਕੁਦਰਤ ਦੇ ਲੇਖੇ ਦਾ ਵਿਚਾਰੁ,** contemplation of nature।

ਜੇ ਕੋਈ ਇਸ ਰੀਤ ਨੂੰ ਕਹਿਕੇ ਬਹੁਤੀ ਵਿਚਾਰ ਕਰ ਕੇ ਗਿਣਨਾ ਕਰੇ ਅੰਤ ਲਵੇਗਾ ਕਿਸ ਰੀਤ ਨਾਲ। ਇਸ ਦਾ ਜਤਨ ਵਿਅਰਥ ਕਿਉਂ ਹੈ? ਕਹਿੰਦੇ ਹਨ:–

## ਕਰਤੇ ਕੈ ਕਰਣੈ ਨਾਹੀ ਸੁਮਾਰੁ ॥

**ਪਦ ਅਰਥ:– ਕਰਤੇ ਕੈ–ਕਰਤੇ ਪ੍ਰਮੇਸ਼ਰ ਦੇ,** creator Almighty। **ਕਰਣੈ–ਉਸ ਦੇ ਕੀਤੇ ਦਾ,** actions, achievements। **ਨਾਹੀ ਸੁਮਾਰੁ–ਅੰਤ ਨਹੀਂ ਆਉਂਦਾ, ਗਿਣੇ ਨਹੀਂ ਜਾ ਸਕਦੇ,** infinite, no end, countless।

ਕਰਤਾ ਜੋ ਪ੍ਰਮੇਸ਼ਰ ਹੈ ਉਸ ਦੇ ਕਰਨੇ ਦਾ ਕੋਈ ਅੰਤ ਨਹੀਂ। ਉਸਦੇ ਕਰਤਵ ਦੇ ਕਿਸੇ ਅੰਸ਼ ਦਾ ਵੀ ਕੋਈ ਅੰਤ ਨਹੀਂ ਪਾਇਆ ਜਾਂਦਾ ਅਤੇ ਸਾਰੇ ਕਰਤਵ ਨੂੰ ਸੁਮਾਰ ਕਰੀਏ ਅੰਤ ਕਿਥੇ ਪਾਈਦਾ ਹੈ। ਜਿਸ ਦੇ

ਕਰਤਵ ਦੇ ਕਿਸੇ ਅੰਸ਼ ਦਾ ਅੰਤ ਨਹੀਂ ਪਾਇਆ ਉਸ ਕਰਨਹਾਰੇ ਦਾ ਅੰਤ ਕੌਣ ਜਾਣ ਸਕਦਾ ਹੈ। ਅਨੇਕਾਂ ਹੀ ਨਿਧਆਸਣ ਕਰਨਹਾਰੇ ਹਨ। ਅਨੇਕ ਹੀ ਸਾਧਨ ਹਨ ਨਿਧਆਸਨ ਦੇ ਅਤੇ ਉਸਦੇ ਕਰਤਵ ਦਾ ਕੋਈ ਭੇਦ ਵੀ ਨਹੀਂ ਜਾਣਿਆ ਜਾਂਦਾ ਹੈ। ਉਹ ਪ੍ਰਮੇਸ਼ਰ ਦੀ ਅਨੰਤ ਸ਼ਕਤੀ ਹੈ। ਅਨੇਕ ਹੀ ਸ੍ਰਿਸ਼ਟੀ ਜਿਸ ਦੇ ਆਸਰੇ ਹੈ। ਅਨੰਤ ਸ਼ਕਤੀ ਵਿਚ ਪ੍ਰਥਮ ਤਾਂ ਇਕ ਹੀ ਬਲ (ਸ਼ਕਤੀ) ਧਰਤੀ ਧਾਰਣ-ਹਾਰਿਉ ਦੇ ਬਹਾਨੇ ਕਰ ਵਰਨਣ ਕਰਦੇ ਹੈ। ਸ਼ੇਖ ਨਾਗ, ਕੂਰਮ (ਕੱਛੂ), ਬਰਾਹ, ਧਵਲ (ਬਲਦ) ਆਦਿਕ ਲੋਕ ਪ੍ਰਿਥਵੀ ਦਾ ਆਧਾਰ ਕਹਿੰਦੇ ਹਨ। ਨਿਧਆਸਨ ਦੇ ਕਰਨਹਾਰੇ ਸੰਤ ਸਰਬ ਦਾ ਆਸਰਾ ਪ੍ਰਮੇਸ਼ਰ ਹੀ ਕਹਿੰਦੇ ਹਨ, ਇਹੋ ਹੀ ਨਿਰਣਾ ਕਰਦੇ ਹਨ।

## ਧੌਲੁ ਧਰਮੁ ਦਇਆ ਕਾ ਪੂਤੁ ॥

**ਪਦ ਅਰਥ:- ਧੌਲੁ ਧਰਮੁ- ਧਰਮ ਦਾ ਬਲਦ,** the ox of faith। **ਦਇਆ ਕਾ ਪੂਤੁ-ਦਇਆ ਦਾ ਪੁੱਤਰ ਹੈ, ਦਇਆ ਤੋਂ ਪੈਦਾ ਹੁੰਦਾ ਹੈ,** is the son of mercy।

ਸੰਤ ਜੋ ਹਨ ਧੌਲ ਨੂੰ ਬੈਲ ਨਹੀਂ ਮੰਨਦੇ, ਧੌਲ ਧਰਮ ਹੈ ਅਤੇ ਦਇਆ ਤੋਂ ਉਤਪਨ ਹੁੰਦਾ ਹੈ। ਸੋ ਦਇਆ ਅਤੇ ਧਰਮ ਸਰਬ ਚੇਤਨ ਦੇ ਆਸਰੇ ਹੈ। ਇਸ ਨੂੰ ਹੋਰ ਸਪੱਸ਼ਟ ਕਰਦਾ ਹੈ :

## ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

**ਪਦ ਅਰਥ:- ਸੰਤੋਖੁ-ਸੰਤੁਸਟੀ, ਸਬਰ,** contentment। **ਥਾਪਿ ਰਖਿਆ-ਇਸਥਿਤ ਕੀਤਾ ਹੈ, ਸਥਾਪਿਤ ਕੀਤਾ ਹੈ,** holds in place। **ਜਿਨਿ-ਜਿਸ ਪ੍ਰਮੇਸਰ ਨੇ,** the Almighty who। **ਸੂਤਿ-ਮਰਿਯਾਦਾ ਵਿੱਚ,** decorum, within code of conduct।

ਇਕ ਧੌਲ ਧਰਮ ਦੀ ਤਾਂ ਕੀ ਗਲ ਹੈ ਜਿਸ ਪ੍ਰਮੇਸ਼ਰ ਨੇ ਇਕ ਸੰਤੋਖ ਦੇ ਕਰਕੇ ਸੂਤ ਭਾਵ ਮਰਿਯਾਦਾ ਨਾਲ ਇਸਥਿਤ ਕਰਕੇ ਰੱਖੇ ਹਨ। ਉਹ ਕਿਹੜੀ ਮਰਿਯਾਦਾ? ਪ੍ਰਿਥਵੀ ਨੂੰ ਜਲ ਨਹੀਂ ਗਾਲ ਸਕਦਾ, ਜਲ ਨੂੰ ਅਗਨਿ ਸੁਕਾ ਨਹੀਂ ਸਕਦੀ, ਅੱਗ ਨੂੰ ਹਵਾ ਨਹੀਂ ਉਡਾ ਸਕਦੀ, ਇਸੇ ਤਰਾਂ ਸਪਤ ਆਵਰਣ ਜਿਸ ਦੀ ਸੱਤਾ ਕਰਿ ਪਰਸਪਰ ਸੰਤੁਸ਼ਟ ਹਨ। ਅਰਥ ਇਹ: ਜੋ ਮਹਾਂ ਵਿਰੋਧੀ ਹੁੰਦੇ ਹਨ ਉਹ ਸਹਿਮਤ ਰਹਿੰਦੇ ਹਨ। ਜੇਕਰ ਝਗੜਾ ਕਰਨ ਵਾਲਾ ਕਹੇ ਮੈਂ ਸਥੂਲ ਪ੍ਰਿਥਵੀ ਦੇ ਆਧਾਰ ਸੂਖਮ ਭੂਤ ਸੰਤੋਖ ਨੂੰ ਨਹੀਂ ਮੰਨਦਾ ਅਧਭੂਤਕ ਰੂਪ ਧਵਲ ਆਦਿਕ ਨੂੰ ਹੀ ਮੰਨਦਾ ਹਾਂ : ਇਸ ਪਰ ਕਹਿੰਦੇ ਹਨ :

## ਜੇ ਕੋ ਬੁਝੈ ਹੋਵੈ ਸਚਿਆਰੁ ॥

**ਪਦ ਅਰਥ:- ਜੇ ਕੋ-ਜੇ ਕੋਈ,** if someone। **ਬੁਝੈ-ਮੰਨ ਲਵੇ, ਜਾਣ ਲਵੇ,** understands, accepts। **ਹੋਵੈ-**is। **ਸਚਿਆਰੁ-ਸੱਚਾ, ਸਿਆਣਾ,** truthful, intelligent।

ਭਰਮ ਦੀ ਮਤ ਇਹ ਹੈ ਕਿ ਬੈਲ ਆਦਿਕ ਦੇ ਆਸਰੇ ਪ੍ਰਿਥਵੀ ਨੂੰ ਮੰਨ ਕਰਕੇ ਆਪਨੇ ਮਤ ਨੂੰ ਸੱਚਾ ਕਰਨਾਂ ਚਾਹੇ ਤਾਂ ਉਸਨੂੰ ਫਿਰ ਪੁਛਦੇ ਹਨ :

## ਧਵਲੈ ਉਪਰਿ ਕੇਤਾ ਭਾਰੁ ॥

**ਪਦ ਅਰਥ:- ਧਵਲੈ ਉਪਰਿ–ਧਰਤੀ ਹੇਠਲੇ ਬਲਦ ਉੱਪਰ,** the earth on the ox। **ਕੇਤਾ–ਕਿੰਨਾ,** great। **ਭਾਰੁ–ਵਜ਼ਨ,** load, weight।

ਇਕ ਬਲਦ ਉਪਰ ਕਿੰਨਾਂ ਕੁ ਭਾਰ ਪਵੇਗਾ ਅਤੇ ਇਹ : ਗਿਰ ਪੁਰਿ, ਭਾਵ ਪਹਾੜ ਤੇ ਨੱਗਰ ਜੰਗਲਾਂ ਸਮੇਤ ਪ੍ਰਿਥਵੀ ਨੂੰ ਕਿਵੇਂ ਚੁੱਕ ਸਕੇਗਾ? ਜੇ ਕਹੇ ਜਿਸ ਤਰਾਂ ਪ੍ਰਿਥਵੀ ਵੱਡੇ ਵਿਸਥਾਰ ਵਾਲੀ ਹੈ ਇਸੇ ਤਰਾਂ ਬਲਦ ਨੂੰ ਵੀ ਵੱਡਾ ਮੰਨਦੇ ਹਾਂ, ਇਸ ਪਰ ਕਹਿੰਦੇ ਹਨ :

## ਧਰਤੀ ਹੋਰੁ ਪਰੈ ਹੋਰੁ ਹੋਰੁ ॥

**ਪਦ ਅਰਥ:- ਧਰਤੀ ਹੋਰੁ–ਪ੍ਰਿਥਵੀ ਹੋਰ,** different earth। **ਪਰੈ ਹੋਰੁ ਹੋਰੁ–ਹੋਰ ਜਿੰਨੀਆਂ ਧਰਤੀਆ ਹਨ, ਹੋਰ ਹੋਰ ਪ੍ਰਿਥਵੀਆਂ ਹਨ,** many other earths।

ਜੰਬੂ ਦੀਪ ਅਤੇ ਸਪਤ ਦੀਪਾਂ ਦੀ ਪ੍ਰਿਥਵੀ ਹੋਰ ਹੋਰ ਹੈ। ਜੇ ਸਪਤ ਦੀਪ ਦੀ ਇਕ ਹੀ ਹੈ ਤਾਂ ਹੋਰ ਬ੍ਰਹਮੰਡ ਅਤੇ ਹੋਰ ਬ੍ਰਹਮੰਡ ਦੀਆਂ ਅਨੇਕ ਪ੍ਰਿਥਵੀਆਂ ਹਨ, ਉਹਨਾਂ ਨੂੰ ਕੌਣ ਚੁੱਕ ਰਿਹਾ ਹੈ? ਜੇਕਰ ਕਹੇ ਜਿੰਨੀਆਂ ਪ੍ਰਿਥਵੀਆਂ ਹਨ ਉਨੇ ਹੀ ਬਲਦ ਹਨ ਅਸੀ ਮੰਨ ਲੈਂਦੇ ਹਾਂ ਪ੍ਰੰਤੂ ਐਸਾ ਕਹਿਣ ਵਾਲੇ ਨੂੰ ਸਾਡਾ ਪ੍ਰਸ਼ਨ ਹੈ :

## ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥

**ਪਦ ਅਰਥ:- ਤਿਸ ਤੇ–ਉਸ ਬਲਦ ਦੇ,** that ox। **ਤਲੈ–ਹੇਠਾ, ਥੱਲੇ,** below। **ਕਵਣੁ–ਕਿਸ ਦੇ? ,** who? **ਜੋਰੁ–ਆਸਰਾ,** is the support।

ਧਰਤੀ ਦਾ ਭਾਰ ਉਠਾਉਣ ਵਾਲਾ ਤਾਂ ਬਲਦ ਹੋਇਆ ਪਰ ਉਸ ਬਲਦ ਦੇ ਹੇਠ (ਤਲੈ) ਜੋਰ ਭਾਵ ਤਾਕਤ ਦੇਣ ਵਾਲਾ ਕੌਣ ਹੈ। ਉਹ ਬਲਦ ਤਾਂ ਨਿਰਾਧਾਰ ਨਹੀਂ ਹੈ, ਉਹ ਕਿਸ ਦੇ ਆਸਰੇ ਉਪਰ ਹੋਵੇਗਾ? ਜੇਕਰ ਕਹੇ ਉਸਦੇ ਹੇਠ (ਥੱਲੇ) ਹੋਰ ਧਰਤੀ ਹੈ ਤਾਂ ਫਿਰ ਉਸਦੇ ਹੇਠਾਂ ਕੌਣ ਹੈ? ਜੇਕਰ ਕਹੇ ਹੋਰ ਬਲਦ ਤਾਂ ਫਿਰ ਉਸ ਦੇ ਹੇਠਾਂ ਕੌਣ? ਇਸ ਪਰ ਅਨਵਸਥਾ ਦੋਸ਼ ਆਉਂਦਾ ਹੈ। ਖਟ ਸ਼ਾਸ਼ਤ੍ਰਾਂ ਵਿਚ ਇਸੇ ਤਰੀਕੇ ਦੇ ਦੋਸ਼ ਲਿਖੇ ਹਨ। ਤਿੰਨ ਉਪਰ ਚਕਰ ਦਾ ਦੋਸ਼ ਤਿੰਨ ਦੇ ਉਪਰੰਤ ਚੌਥੇ ਉਪਰ ਅਨਵਸਥਾ ਦੋਸ਼ ਹੁੰਦਾ ਹੈ ਅਤੇ ਦੋ ਉਪਰ ਅੰਨਯੋਅੰਨਯ ਆਸਰੈ ਦੋਸ਼ ਹੁੰਦਾ ਹੈ। ਜੋ ਇਸ ਤਰ੍ਹਾਂ ਦੇ ਦੋਸ਼ਾਂ ਤੋਂ ਡਰ ਕੇ ਕਹੇ ਪ੍ਰਮੇਸ਼ਰ ਬਲਦ ਦਾ ਆਸਰਾ ਹੈ। ਸੋ ਸਾਡਾ ਸਿਧਾਂਤ ਸਿਧ ਹੋਇਆ । ਪ੍ਰੰਤੂ ਬਲਦ ਨੂੰ ਧਰਤੀ ਦਾ ਆਸਰਾ ਮੰਨਿਆ ਉਸ ਬਲਦ ਨੂੰ ਪ੍ਰਮੇਸ਼ਰ ਆਸਰੇ ਮੰਨਿਆ ਐਸਾ ਕਹਿਣ ਤੋਂ ਪਹਿਲਾਂ ਹੀ ਪ੍ਰਮੇਸ਼ਰ ਆਧਾਰ ਕਿਉਂ ਨ ਮੰਨਿਆ? ਇਹਨਾਂ ਤੁਕਾਂ ਵਿਚ ਪ੍ਰਮੇਸ਼ਰ ਦੀ ਬਲ ਸ਼ਕਤੀ ਕਹੀ, ਜੋ ਅਨੇਕ ਹੀ ਬ੍ਰਹਮੰਡ, ਦ੍ਰਿਸ਼ਯਮਾਨ ਜੋ ਸਭ ਕੁਝ ਹੈ, ਉਹ ਪ੍ਰਮੇਸ਼ਰ ਦੇ ਆਸਰੇ ਹੈ।

'ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥' ਇਹਨਾਂ ਦੋਨਾਂ ਤੁਕਾਂ ਵਿਚ ਕਕਾਰ ਦੀ ਵਰਣ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਅਲੰਕਾਰ ਹੈ। ਦੂਸਰਾ ਉਤਰਾਲੰਕਾਰ ਵੀ ਹੈ, ਸ਼ੁਮਾਰ ਕਿਉਂ ਹੀ ਨਹੀਂ ਆਉਂਦਾ ਹੈ? ਪੁੱਛਣ ਤੇ ਉਤਰ ਦਿੱਤਾ ਕਰਣੇ ਦਾ ਸੁਮਾਰ ਨਹੀਂ ਹੈ। ਤੀਸਰਾ ਕਾਵਿ ਲਿੰਗ; ਪਹਿਲੀ ਤੁਕ ਦਾ ਅਰਥ ਸਮਰਥਨੀਯ, ਪਿਛਲੀ ਤੁਕ ਦਾ ਸਮਰਥਨ ਕੀਤਾ। 'ਧੌਲ ਦਰਮ ਦਇਆ ਦਾ ਪੂਤ॥ ਸੰਤੋਖ ਥਾਪਿ ਰਖਿਆ ਜਿਨਿ ਸੂਤਿ॥' ਇਹਨਾਂ ਦੋਨਾਂ ਤੁਕਾਂ ਵਿਚ ਵਿਚ ਸ਼੍ਰੁਤਯਾਨੁਪ੍ਰਾਸ ਅਲੰਕਾਰ ਹੈ। ਤਿੰਨ ਵਰਗ ਦੇ ਵਰਣਨ ਇਹਨਾਂ ਤੁਕਾਂ ਵਿਚ ਹੈ। ਪਹਿਲੇ ਧਕਾਰ, ਦਕਾਰ, ਤਕਾਰ, ਥਕਾਰ, ਨਕਾਰ, ਪੰਜੇ ਹੀ ਵਰਣਨ ਹਨ ਅਤੇ ਦੋਵੇ ਇਹ ਤੁਕਾਂ ਚਾਰ ਅਗਲੀਆਂ ਇਹਨਾਂ ਛੇ ਤੁਕਾਂ ਵਿਚ ਉਤਰਾਲੰਕਾਰ ਹੈ। ਪ੍ਰਸ਼ਨ ਉਪਰਲੀਆਂ ਤੋ ਹੁੰਦਾ ਹੈ ਉਤਰ ਤੁਕਾਂ ਵਿਚ ਹੈ ਅਤੇ ਪ੍ਰਯਾਯੋਕਤ ਅਲੰਕਾਰ ਹੈ। ਪਰਮੇਸ਼ਰ ਦਾ ਬਲ ਵਰਣਨ ਕਰਨਾ ਹੁੰਦਾ ਉਹ ਇਕ ਪ੍ਰਿਥਵੀ ਦੀ ਜੁਗਤਿ ਲੈ ਕਰ ਵਰਣਨ ਕੀਤਾ, ਇਸ ਕਰਕੇ ਪ੍ਰਯਾਯੋਕਤਿ। ਇਹਨਾਂ ਅਲੰਕਾਰਾਂ ਤੋਂ ਅਧਿਕਾਰਲੰਕਾਰ ਨਿਕਲਦਾ ਹੈ।

ਲੱਛਨ:– ਜਹ ਅਧੇਯ ਤੇ ਅਧਿਕ ਅਧਾਰ।
ਕਿਧੋਂ ਅਧਾਰ ਸੁ 'ਅਧਿਕ' ਬਿਚਾਰ।

ਰਹਿਣਵਾਲੇ ਅਧੇਯ ਜਾ ਵਿਚ ਰਹੇ। ਉਹ ਇਥੇ ਪਰਮੇਸ਼ਰ ਦੀ ਸ਼ਕਤੀ ਦਾ ਆਧਾਰ ਹੈ। ਅਨੇਕ ਹੀ ਬ੍ਰਹਮੰਡ ਅਧੇਯ ਤਾਂ ਵੀ ਆਧਾਰ , ਵੱਡਾ, ਜਿਸ ਤੇ ਅਧਿਕਾਲੰਕਾਰ ਹੁੰਦਾ ਹੈ ਅਤੇ ਇਹਨਾਂ ਅਰਥਾਂ ਵਿਚ ਪ੍ਰਸੰਖਯਾਲੰਕਾਰ ਵੀ ਹੈ। ਧਰਤੀ ਦੀ ਸਥਿਰਤਾ ਅਤੇ ਹੋਰਨਾਂ ਤੋਂ ਵਰਜ ਕੇ ਇਕ ਪ੍ਰਮੇਸ਼ਰ ਦੀ ਸ਼ਕਤੀ ਵਿਚ ਰੱਖੀ। ਜਿਸ ਕਰਕੇ ਪ੍ਰਸੰਖਯਾ। ਇਹਨਾਂ ਸਾਰੀਆਂ ਤੁਕਾਂ ਵਿਚ ਬਲ ਸ਼ਕਤੀ ਪ੍ਰਮੇਸ਼ਰ ਦੀ ਕਹੀ ਅਤੇ ਅੱਗੇ ਕਿਰਿਆ ਸ਼ਕਤੀ ਦਾ ਨਿਰੂਪਨ ਕੀਤਾ ਹੈ ।

## ਜੀਅ ਜਾਤਿ ਰੰਗਾ ਕੇ ਨਾਵ ॥

**ਪਦ ਅਰਥ:– ਜੀਅ ਜਾਤਿ–ਅਨੇਕਾਂ ਜਾਤਾਂ ਦੇ ਜੀਵ,** many different species। **ਰੰਗਾ ਕੇ–ਅਨੇਕਾਂ ਰੰਗਾਂ ਦੇ,** variety of colours। **ਨਾਵ–ਨਾਮ,** names।

ਅਨੇਕ ਜਾਤਾਂ ਦੇ ਜੀਵ ਜੋ ਹਨ 'ਰੰਗਾਂ ਕੇ' ਭਾਵ ਅਨੇਕ ਰੰਗਾਂ ਦੇ ਵਾ ਕਹਿਣ ਨੂੰ ਲੋਕਾਂ ਦੀ ਕਹਾਵਤ ਹੈ, ਹਰ ਕੋਈ ਕਹਿੰਦਾ ਹੈ: ਹਰਿ ਰੰਗਾਂ ਵਾ ਹਰ ਕੋਈ , ਚਉਰਾਸੀਹ ਲੱਖ ਜੋ ਜੂਨ ਹੈ , ਵਾ ਅਨੇਕਾਂ ਬ੍ਰਹਮੰਡਾਂ ਵਿਚ ਅਨੇਕਾਂ ਹੀ ਜੂਨਾਂ ਦੇ ਧਾਰਨਹਾਰੇ ਜੋ ਜੀਵ ਹਨ ਉਹਨਾਂ ਦੀ ਗਿਣਤੀ ਕਿਸ ਕੋਲ ਹੈ ਅਤੇ ਨਹੀਂ ਕੀਤੀ ਜਾਂਦੀ। ਜੋ ਏਨੇ ਕੁ ਜੀਵਨ ਦੇ ਨਾਮ ਹਨ ਇਤਨੀ ਕੁ ਜਾਤ ਹੈ ਅਤੇ ਇਤਨੇ ਕੁ ਜੀਵ ਹਨ।

## ਸਭਨਾ ਲਿਖਿਆ ਵੁੜੀ ਕਲਾਮ ॥

**ਪਦ ਅਰਥ:– ਸਭਨਾ–ਸਾਰਿਆਂ ਨੂੰ,** everyone। **ਲਿਖਿਆ–ਲਿਖੇ ਹਨ,** is writen। **ਵੁੜੀ–ਵਗੀ ਹੈ,** ever-flowing। **ਕਲਾਮ–ਕਲਮ,** oen।

ਇਹਨਾਂ ਅਨੇਕ ਜੀਵਾਂ ਤੋਂ ਅੱਗੇ ਅਨੇਕ ਹੀ ਗਿਣਤੀ ਇਨਾਂ ਦੇ ਕਰਮ ਹਨ। ਇਹਨਾਂ ਕਰਮਾਂ ਮੁਤਾਬਿਕ ਅੱਗੇ ਪਿੱਛੇ ਜੋ ਕਰਮ ਕ੍ਰਿਯਾਮਾਨ ਸੰਚਿਤ, ਪ੍ਰਾਰਲਬਧ, ਇਹ ਕਰਮ ਸਭਨਾਂ ਦੇ ਮਸਤਕ ਵਿਖੇ ਲਿਖੇ ਹਨ। ਵਾ ਵੁੜੀ, ਕਹੀਏ ਵਗੀ ਹੈ ਕਲਮ। ਇਕ ਜੀਵ ਦੇ ਕਰਮ ਗਿਣਨ ਵਿਚ ਮੁਸ਼ਕਲ ਹੈ। ਉਹ ਪ੍ਰਮੇਸ਼ਰ ਕੋਟਾਨ ਕੋਟ ਜੀਵਾਂ ਦੇ ਕਰਮ ਫਲ ਨੂੰ ਵੱਖ ਵੱਖ ਰੱਖਦਾ ਹੈ। ਇਕ ਦੂਸਰੇ ਵਿੱਚ ਰਲਣ ਨਹੀਂ ਦਿੰਦਾ, ਐਸਾ ਸਮਰੱਥ ਹੈ । ਸਭ ਜੀਵ ਆਪੋ ਆਪਣੇ ਕਰਮਾਂ ਦੇ ਅਧੀਨ ਕਰ ਛੱਡੇ ਹਨ। ਜੇ ਕੋਈ ਕਹੇ ਗਨੇਸ਼ ਆਦਿ ਹੋਰ ਵੀ ਲਿਖਾਰੀ ਹਨ ਵੱਡੇ ਜਗਤ ਵਿਚ ਇਸ ਵਾਸਤੇ ਕਹਿੰਦੇ ਹਨ :

## ਏਹੁ ਲੇਖਾ ਲਿਖਿ ਜਾਣੈ ਕੋਇ ॥

**ਪਦ ਅਰਥ:- ਏਹੁ ਲੇਖਾ–ਇਹ ਲੇਖਾ,** writ। **ਲਿਖਿ–ਲਿਖਣ,** written। **ਜਾਣੈ ਕੋਇ–ਕੌਣ ਜਾਣਦਾ ਹੈ, ਕੌਣ ਲਿਖ ਸਕਦਾ ਹੈ,** who knows, who can write।

ਇਸ ਲੇਖੇ ਵਿਖੇ ਲਿਖਣੇ ਦੀ ਸ਼ਕਤੀ ਹੋਰ ਕਿਸੇ ਵਿਚ ਨਹੀਂ। ਐਸੇ ਲੇਖੇ ਨੂੰ ਹੋਰ ਕੋਈ ਵੀ ਨਹੀਂ ਲਿਖ ਸਕਦਾ।

## ਲੇਖਾ ਲਿਖਿਆ ਕੇਤਾ ਹੋਇ ॥

**ਪਦ ਅਰਥ:- ਕੇਤਾ ਹੋਇ–ਕਿੰਨਾ ਜਿਆਦਾ, ਕਿੰਨਾ ਵੱਡਾ ਹੋਵੇਗਾ,** massive, immense।

ਲਿਖਣਾ ਤਾਂ ਲੇਖਾ ਕਿਤੇ ਰਿਹਾ, ਇਸ ਲੇਖੇ ਦਾ ਅੰਦਾਜਾ ਵੀ ਕਰਨਵਾਲਾ ਕੋਈ ਨਹੀਂ ਹੈ। ਐਨੇ ਸਾਰੇ ਲੇਖੇ ਹੋਣਗੇ। ਐਸੇ ਪ੍ਰਮਾਣ ਵੀ ਕਿਸੇ ਕੋਲ ਨਹੀਂ ਹੋ ਸਕਦੇ, ਜਿਵੇਂ ਸਮੁੰਦਰ ਨੂੰ ਤਰਨ ਵਾਸਤੇ ਕੋਈ ਸਮਰੱਥ ਨਹੀਂ ਹੈ ਪਰ ਅੰਦਾਜਾ ਤਾਂ ਹੈ ਕਿ ਲੱਖ ਜੋਜਨ ਦਾ ਸਮੁੰਦਰ ਹੈ। ਇਸ ਤਰਾਂ ਜਾਣੀਏ। ਇਤਅਰਥ।

ਇਹਨਾਂ ਚਾਰਾਂ ਤੁਕਾਂ ਵਿਚ ਪ੍ਰਯਾਯੋਕਤ ਅਲੰਕਾਰ ਹੈ। ਕ੍ਰਿਆ ਸ਼ਕਿਤ ਅਨੰਤ ਕਹਿਣੀ ਹੋਵੇ ਸੋ ਇਕ ਰੀਤ ਲਾਲਤਯ ਜੋ ਜੀਅ ਜਾਤਿ ਵਰਣਨ ਕਰ ਕੀਤਾ ਇਸ ਤਰਾਂ ਪ੍ਰਯਾਯੋਕਤਿ। ਪਹਿਲੀਆਂ ਦੋਨਾਂ ਤੁਕਾਂ ਵਿਚ ਬਿਸੇਖਾਲੰਕਾਰ ਵੀ ਹੁੰਦਾ ਹੈ । ਕਲਮ ਇਕ ਸਭਨਾਂ ਉਪਰ ਵੁੜੀ, ਇਕ ਕਲਮ ਵੁੜੀ ਹੋਈ ਜਿਥੇ ਕਿਤੇ ਵੇਖੀਦੀ ਹੈ। ਅਗਲੀ ਦੋਨਾਂ ਤੁਕਾਂ ਵਿਚ ਲਾਟਾਨੁਪ੍ਰਾਸ ਹੈ। ਲੇਖਾ ਪਦ ਦੋਨਾਂ ਤੁਕਾਂ ਉੱਤੇ ਆਇਆ , ਅਰਥ ਭਿੰਨ ਹੈ। ਕੋਈ ਲੇਖਾ ਲਿਖਿਆ ਨਹੀਂ ਜਾਂਦਾ ਹੈ। ਲੇਖੇ ਦਾ ਪ੍ਰਮਾਨ ਵੀ ਨਹੀਂ ਜਾਣ ਸਕਦੇ। ਇਹ ਅਰਥ ਭਿੰਨ ਧਰਤੀ ਆਦਿਕ ਦੇ ਧਾਰਨ ਵਿਚ ਤਾਨ ਕਹਿਆ ਹੈ, ਕਲਮ ਨਾਲ ਲਿਖਨ ਵਿਚ ਦਾਤ ਅਤੇ ਕਿਰਿਆ ਸ਼ਕਤੀ ਕਹੀ ਹੈ। ਹੁਣ ਅੱਗੇ ਸਮੁੱਚੇ ਗਿਣਦੇ ਹਨ, ਸੁੰਦਰਤਾ ਦਾ ਪ੍ਰਸੰਗ ਲੈ ਕਰਕੇ ਵਿਅੰਗ ਇਹਨਾਂ ਸਰਬ ਤੁਕਾਂ ਦਾ ਇਕ ਪ੍ਰਮਾਤਮਾਂ ਦੇ ਬੇਅੰਤ ਕਹਿਣ ਕਰਕੇ, ਧੁਨ ਨਿਧਆਸਨ ਦੀ ਜੋ ਐਸਾ ਪ੍ਰਮਾਤਮਾਂ ਆਪਣੇ ਸਰੂਪ ਸਜਾਤੀ ਪ੍ਰਵਾਹ ਵਿਚ ਲੱਗਾ ਹੈ।

## ਕੇਤਾ ਤਾਣੁ ਸੁਆਲਿਹੁ ਰੂਪੁ ॥

**ਪਦ ਅਰਥ:- ਕੇਤਾ-ਕਿੰਨਾ,** how much। **ਤਾਣੁ-ਬਲ, ਤਾਕਤ, ਸ਼ਕਤੀ,** power, effort। **ਸੁਆਲਿਹੁ ਰੁਪੁ- ਸੁੰਦਰ ਸਰੂਪ, ਰੂਪ ਨੂੰ ਸਲਾਹੁਣਾ ਕਰੀਏ,** splendid beauty।

ਉਸ ਪ੍ਰਮੇਸ਼ਰ ਵਿਚ ਕਿੰਨਾ ਕੁ ਬਲ ਹੈ ਜੋ ਐਸੇ ਐਸੇ ਬ੍ਰਹਮੰਡ ਜਿਸ ਨੇ ਅਨੇਕ ਹੀ ਧਾਰ ਰੱਖੇ ਹਨ ਅਤੇ ਕਿੰਨੇ ਕੁ ਰੂਪ ਦਾ ਸਲਾਹੁਣਾ ਕਰੀਏ ਸੁੰਦਰਤਾ ਨੂੰ।

## ਕੇਤੀ ਦਾਤਿ ਜਾਣੈ ਕੌਣੁ ਕੂਤੁ ॥

**ਪਦ ਅਰਥ:- ਕੇਤੀ-ਕਿੰਨੀ,** how much। **ਦਾਤਿ-ਦਾਨ, ਬਰਕਤਾ,** gift। **ਜਾਣੈ ਕੌਣੁ-ਕੌਣ ਜਾਣਦਾ ਹੈ,** who can know?, incomprehensible। **ਕੂਤੁ- ਕਲਪਨਾ, ਅੰਦਾਜਾ, ਅਹਾਰ,** extent।

ਹੋਰ ਕਿੰਨੀ ਕੁ ਕਰਮ ਦੇ ਅਨੁਸਾਰ ਦਾਤ ਕਹੀਏ ਜੋ ਦਾਨ ਦਿੰਦਾ ਹੈ।ਤਾਣ ਨੂੰ, ਸੁੰਦਰਤਾ ਨੂੰ ਅਤੇ ਦਾਨ ਨੂੰ ਇਸ ਤਰ੍ਹਾਂ ਹੋਰ ਜੋ ਸ਼ਕਤੀ ਹੈ ਉਸ ਪ੍ਰਮਾਤਮਾਂ ਦਾ ਕੌਣ ਅੰਦਾਜਾ ਲਗਾ ਸਕਦਾ ਹੈ। ਕੂਤੁ ਤੋਂ ਭਾਵ ਤਾਕਤ ਉਹ ਐਸੇ ਬਲ ਬੁੱਧ ਵਾ ਸਰੀਰ ਐਸਾ ਕਿਸ ਵਿਚ ਹੈ ਜੋ ਪ੍ਰਮਾਣ ਕਰ ਸਕੇ। ਵਾ 'ਕੂਤ' ਦਾ ਅਰਥ ਅਰਬੀ ਵਿਚ ਅਹਾਰ ਨੂੰ ਕਹਿੰਦੇ ਹਨ ਸੋ ਉਸ ਦੇ ਅਹਾਰ ਨੂੰ ਕੌਣ ਜਾਣੇ। ਵਾ 'ਕੂਤ' ਦਾ ਅਰਥ ਕਿਸੇ ਦੇਸ ਵਿਚ ਕਾਛੂ ਭਾਵ ਪਟਵਾਰੀ ਨੂੰ ਵੀ ਕਹਿੰਦੇ ਜੋ ਆਪਣੀ ਅਟਕਰ ਨਾਲ ਅਨਾਜ ਆਦਿ ਨੂੰ ਪ੍ਰਮਾਣ ਕਰ ਲੈਂਦਾ ਹੈ। ਉਸ ਪ੍ਰਮੇਸ਼ਰ ਦੇ ਤਾਣ ਦਾ ਪ੍ਰਮਾਣ, ਸੌਂਦਰਜ ਦਾ ਪ੍ਰਮਾਣ ਅਤੇ ਦਾਨ ਦਾ ਪ੍ਰਮਾਣ ਉਹ ਐਸਾ ਪਟਵਾਰੀ ਕੌਣ ਹੈ। ਅਰਥ ਇਹ : ਪਰਮੇਸ਼ਰ ਦੀ ਬਿਭੂਤ ਨੂੰ ਪਰਮੇਸ਼ਰ ਹੀ ਜਾਣ ਸਕਦਾ ਹੈ ਹੋਰ ਕੋਈ ਨਹੀਂ ਜਾਣ ਸਕਦਾ। ਇਤਯਰਥ।
ਇਨਾਂ ਦੋਨਾਂ ਤੁਕਾਂ ਵਿਚ ਸਮੁਚਯ ਅਲੰਕਾਰ ਹੈ।

ਲੱਛਨ:- ਮੂਲ ਅਰਥ ਕੋ ਸਿਧ ਕਰੈ ਏਕ।
ਪੁਨ ਪਦ ਪਾਵਹਿ ਔਰ ਅਨੇਕ।

ਇਥੇ ਬਿਅੰਤ ਕਹਿਣਾ ਮੂਲ ਅਰਥ, ਉਸ ਦੇ ਬਲ ਸ਼ਕਤੀ ਜੋ ਕਹੀ ਸੋਈ ਸਿਧ ਕਰਦਾ ਹੈ। ਉਸ ਵਿਚ ਸੁੰਦਰ ਅਤੇ ਦਾਤ ਦੋ ਹੋਰ ਕਹੇ ਜਿਸ ਕਰਕੇ ਸਮੁਚਯ। ਸਮੁਚੇ ਅਲੰਕਾਰ ਦਾ ਭੇਦ ਬਹੁਤ ਹੈ, ਤਿੰਨਾਂ ਵਿਚ ਇਕ ਰੀਤ ਨੂੰ ਸਮੁਚੇ ਇਹ ਵੀ ਹੁੰਦਾ ਹੈ।

ਹੁਣ ਉਸ ਦੀ ਅਨੰਤ ਸ਼ਕਤੀ ਨੂੰ ਮੈਮੁਕਤਿਕ ਨਯਾਇ ਕਰ ਕਹਿੰਦੇ ਹਨ ।

## ਕੀਤਾ ਪਸਾਉ ਏਕੋ ਕਵਾਉ ॥

**ਪਦ ਅਰਥ:- ਪਸਾਉ-ਦੇਖਣਾ, ਪਸਾਰਾ, ਸੰਸਾਰ,** vast expanse of universe। **ਏਕੋ-**one। **ਕਵਾਉ-ਮਾਇਆ, ਬਚਨ, ਹੁਕਮ,** word, command।

'ਪਸਾਉ' ਕਹਿੰਦੇ ਹਨ ਦੇਖਣਾ, 'ਕਵਾਉ' ਕਹਿੰਦੇ ਹਨ ਮਾਇਆ। ਉਸ ਮਾਇਆ ਉਪਰ ਜਦ ਇਕ ਵਾਰ ਦ੍ਰਿਸ਼ਟ ਕੀਤੀ, ਅਰਥ ਇਹ : ਉਸ ਨੂੰ ਚੇਤਨ ਸੱਤਾ ਜਦ ਦਿੱਤੀ, ਵਾ ਇਸ ਤੁਕ ਦਾ ਵਿਸਥਾਰ ਭਾਈ ਗੁਰਦਾਸ ਨੇ ਆਪਣੀ ਬਾਣੀ ਵਿਚ ਕਿਹਾ ਹੈ :

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ । (ਵਾਰ ੬-੪)

'ਕਵਾਉ' ਨਾਮੁ ਦੇਸ਼ ਭਾਸ਼ਾ ਵਿਚ 'ਸਬਦ' ਨੂੰ ਵੀ ਕਹਿੰਦੇ ਹਨ ਅਤੇ 'ਪਸਾਉ' ਨਾਮ ਪਸਾਰੇ ਦਾ ਹੈ। ਏਕੁ ਸਬਦ ਕਹੀਏ ਓਅੰਕਾਰ, ਉਸ ਤੇ ਸੰਕਲਪ ਕਰਕੇ ਪਸਾਰਾ ਕੀਤਾ ਹੈ। ਵਾ ਕੋਸ਼ ਨਾਮ ਆਤਮਾਂ ਦਾ ਹੈ, ਸੋ ਆਤਮਾ ਕਹੀਏ ਮਾਇਆ ਸਬਲ, ਬ੍ਰਹਮ, ਉਸ ਨੂੰ ਵਾਉ ਕਹੀਏ ਪ੍ਰਾਣ, ਓਅੰਕਾਰ ਰੂਪ ਸਬਦ, ਵਾ ਪ੍ਰਾਣ ਰੂਪ ਸਬਦ ਏਹ ਜੋ ਸ਼੍ਰੁਤ ਨੇ ਕਿਹਾ ਹੈ : 'ਏਕੋਹੰ ਬਹੁ ਸ਼ਜਾਮਾ।'

## ਤਿਸ ਤੇ ਹੋਏ ਲਖ ਦਰੀਆਉ ॥

**ਪਦ ਅਰਥ:- ਤਿਸੁ ਤੇ-ਉਸ ਪ੍ਰਭੂ ਦੇ ਹੁਕਮ ਨਾਲ,** by the command of Almighty। **ਹੋਏ-ਪੈਦਾ ਹੋਏ,** gave birth, formed। **ਲਖ ਦਰੀਆਉ-ਲੱਖ ਹੀ ਦਰਿਆ, ਜਗਤ,** thousands of rivers।

ਇਕ ਵਾਰ ਦੇਖਣ ਤੋਂ ਭਾਵ ਇਕ ਵਾਰ ਬੋਲਣ ਤੇ, ਵਾ ਇਕ ਵਾਰ ਇਛਾ ਤੇ ਲੱਖਾਂ ਹੀ 'ਦਰੀਆਉ' ਕਹੀਏ ਜਗਤ, ਸਾਧਯਵਸਾਨਾ ਲੱਛਣ ਉਹ ਅਰਥ। ਜਗਤ ਰੋਪਯ ਵਿੱਚ ਦਰੀਆਉ ਰੋਪਯਮਾਨ ਨਿਤ ਨਵਾਂ ਹੀ ਹੋਣਾ, ਇਸ ਧਰਮ ਤੇ ਅਨੇਕ ਹੀ ਜਗਤ ਹੋਏ ਗਏ । ਇਨਾਂ ਦੋਵਾਂ ਤੁਕਾਂ ਤੇ ਵਿਅੰਗ ਇਹ ਸਿਧ ਹੋਇਆ : ਜਿਸ ਦੇ ਇਕ ਸਬਦ ਤੇ ਭਾਵ ਇਕ ਇਛਾ ਤੇ ਵਾ ਇਕ ਦ੍ਰਿਸ਼ਟ ਤੇ ਅਨੇਕ ਹੀ ਜਗਤ ਹੋਏ ਉਸਦੇ ਤਾਂ ਗਿਣੇ ਹੀ ਨਹੀਂ ਜਾਂਦੇ। ਜਿਸ ਦੇ ਇਕ ਬੋਲਦਾ ਅੰਤ ਨਹੀ ਜਾਣਿਆ, ਉਸ ਬੋਲਣਹਾਰੇ ਦਾ ਅੰਤ ਕੋਈ ਕਿਵੇਂ ਜਾਣ ਸਕੇਗਾ?

ਪਹਿਲੀ ਤੁਕ ਵਿਚ ਪਸਾਉ ਕਵਾਉ ਇਹਨਾਂ ਪਦਾਂ ਦੀ ਸਮਤਾ ਤੇ ਛੇਕਾਨੁਪ੍ਰਾਸ । ਦੂਸਰੀ ਤੁਕ ਵਿਚ ਦਰੀਆਉ ਉਪਮਾਨ ਤੇ ਉਪਮੇਯ ਜਗਤ ਦਾ ਅਰਥ ਜਾਨਣਾ ਪਿਆ ਜਿਸ ਤੇ ਰੂਪਕਾਤਿਸ਼ਯੋਕਤਿ ਅਲੰਕਾਰ ਹੈ। ਇਹਨਾਂ ਦੋਵਾਂ ਤੁਕਾਂ ਵਿਚ ਚੌਥਾ ਬਿਭਾਵਨਾ ਲੰਕਾਰ ਵੀ ਹੈ।

ਲੱਛਨ:- ਜਬੈ ਅਕਾਰਨ ਵਸਤੁ ਤੇ ਕਾਰਜ ਪਰਗਟ ਹੋਇ।
ਏਕ ਬੋਲ ਤੇ ਲਾਖੋਂ ਜਗਤ ਭਏ।

ਬੋਲਿਬੋ ਕੁਝ ਜਗਤ ਦਾ ਕਾਰਨ ਨਹੀ, ਜਗਤ ਤੇ ਜਗਤ ਉਤਪਤ ਹੁੰਦਾ ਹੈ। ਬੋਲਿਬੋ ਅਕਾਰਨ ਹੁੰਦਾ ਤਾਂ ਵੀ ਕਾਰਜ ਜਗਤ ਭਇਆ। ਕਾਰਨ ਕਾਰਜ ਇਕੱਠੇ ਕਹਿਣ ਤੇ ਹੇਤਾਲੰਕਾਰ ਵੀ ਹੁੰਦਾ ਹੈ। ਪਹਿਲਾਂ ਐਸੇ ਬਿਅੰਤਤਾਈ ਨੂੰ ਦ੍ਰਿੜ ਕਰ ਕੇ ਸਰਬ ਪਾਸਿਆਂ ਤੋਂ ਹੁਣ ਬ੍ਰਹਮ ਨੂੰ ਬਿਅੰਤ ਕਿਹਾ ਹੈ:-

## ਕੁਦਰਤਿ ਕਵਣ ਕਹਾ ਵੀਚਾਰੁ ॥

**ਪਦ ਅਰਥ:- ਕੁਦਰਤਿ-ਵਾਹਿਗੁਰੂ ਦੀ ਰਚਨਾ, ਸ਼ਕਤੀ,** nature, power। **ਕਵਣ-ਕੋਈ, ਕਿਹੜੀ, ਕੀ?,** who। **ਕਹਾ ਵੀਚਾਰੁ-ਕਹਿ ਵਿਚਾਰ ਸਕਦਾ ਹੈ,** descibing।

ਜਿਸ ਦੀ ਕਿਸੇ ਇਕ ਅੰਸ਼ ਦਾ ਅੰਤ ਨਹੀਂ ਪਾਇਆ ਜਾਂਦਾ ਉਸ ਦੀ 'ਕੁਦਰਤ' ਕਹੀਏ 'ਸਮਸ਼ਟ ਮਾਇਆ' ਉਸ ਦਾ ਪ੍ਰਮਾਣ ਕੋਈ ਕਿਵੇਂ ਕਹਿ ਸਕਦਾ ਹੈ। ਵਾ ਕਵਣ=ਕਿਸ ਕੁਦਰਤ ਦੀ ਸ਼ਕਤੀ ਕਹੀਏ ਜੋ ਗਿਣ ਕੇ ਪਰਮੇਸ਼ਰ ਦੇ ਅੰਤ ਨੂੰ ਜਾਣ ਸਕੇ। ਇਤਅਰਥ।

ਇਸ ਤੁਕ ਵਿਚ ਕਕਾਰ ਦੀ ਵਰਣ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਹੈ।

## ਵਾਰਿਆ ਨ ਜਾਵਾ ਏਕ ਵਾਰ ॥

**ਪਦ ਅਰਥ:- ਵਾਰਿਆ-ਵਰਣਨ, ਬਲਿਹਾਰ,** ilustrate, surrender। **ਨ ਜਾਵਾ-ਨਹੀਂ ਜਾਂਦਾ, ਨਹੀ ਜਾਣ ਸਕਦਾ,** impossible। **ਏਕ ਵਾਰ-ਇਕ ਰੋਮ ਵੀ, ਇਕ ਵਾਰੀ ਵੀ,** one follicle of hair, once।

ਵਾਰਿਆ ਨਾਮ ਵਰਣਨ ਦਾ ਵਿਆਕਰਣ ਰੀਤੀ ਨਾਲ ਵੀ ਹੁੰਦਾ ਹੈ । ਵਾ ਕਿਸੇ ਦੇਸ਼ ਦੀ ਕੀ ਭਾਸ਼ਾ ਹੈ। ਐਸਾ ਜੋ ਪ੍ਰਮੇਸ਼ਰ ਹੈ ਤਿਸ ਦਾ ਵਰਣਨ ਨਹੀਂ ਕੀਤਾ ਜਾਂਦਾ। 'ਏਕ ਵਾਰ' ਭਾਵ ਕਿ ਇਕ ਰੋਮ ਨੂੰ ਵੀ ਨਹੀਂ ਕੋਈ ਜਾਣ ਸਕਦਾ। ਇਕ ਰੋਮ ਵਿਚ ਹੀ ਕਈ ਬ੍ਰਹਮੰਡ ਹਨ। ਇਕ ਬ੍ਰਹਮੰਡ ਦੀ ਰਚਨਾ ਅਨੇਕ ਰੀਤੀ ਨਾਲ, ਉਸ ਦਾ ਅੰਤ ਨਹੀਂ ਪਾਇਆ ਜਾਂਦਾ ਹੈ। ਅਨੇਕ ਬ੍ਰਹਮੰਡ ਦੀ ਕਿਵੇਂ ਕੋਈ ਜਾਣੇਗਾ। ਵਾ ਜਿਥੇ ਵੈਰਾਟ ਰੂਪ ਵਰਣਨ ਕੀਤਾ ਹੈ ਉਥੇ ਰੋਮ ਉਸ ਵੈਰਾਟ ਰੂਪ ਦੇ ਬ੍ਰਿਛ ਹਨ। ਇਕ ਬ੍ਰਿਛ ਦੀ ਉਤਪਤੀ ਜੋ ਬਦਲ ਕੇ ਬ੍ਰਿਛ ਮੂਲ ਟਾਸ ਫੁਲ ਫਲ ਦਲ ਐਨੇ ਅਕਾਰ ਇਕ ਤਨਕ ਦੇ ਬੀਜ ਵਿਚ ਕਿਸ ਰੀਤੀ ਨਾਲ ਧਰ ਰੱਖਿਆ ਹੈ ਅਤੇ ਕਿਸ ਰੀਤੀ ਨਾਲ ਨਾਲਂ ਉਪਜਦਾ ਹੈ। ਵਾ ਉਸ ਦੇ ਬੂਟੇ ਦੇ ਪੱਤੇ ਦੇ ਸੂਤ੍ਰ ਇਸ ਤੇ ਆਦਿ ਜੇ ਸੂਰਜਮੁਖੀ ਹੈ ਉਸਨੂੰ ਕੌਣ ਵਰਣਨ ਕਰੇਗਾ? ਕਿਸੇ ਕੋਲੋ ਵੀ ਨਹੀਂ ਹੋ ਸਕਦਾ। ਇਕ ਰੋਮ ਦਾ ਵੀ ਭੇਦ ਨਹੀਂ ਜਾਣਿਆ ਜਾਂਦਾ ਹੈ, ਸਪਸ਼ਟ ਸ਼ਕਤੀ ਨੂੰ ਕੋਈ ਕਿਵੇਂ ਜਾਣੇਗਾ।

ਇਸ ਤੁਕ ਵਿਚ ਯਮਕਾਲੰਕਾਰ ਹੈ। ਵਾਰ ਵਾਰ ਪਦ ਵਿਚ ਦੋ ਅਰਥ ਹਨ, ਪਦ ਇਕ ਹੀ ਹੈ, ਦੋ ਵਾਰ ਆਇਆ। ਇਸ ਤੁਕ ਦੇ ਜੇ ਕੋਈ ਹੋਰ ਅਰਥ ਕਰਦਾ ਹੈ, ਉਹਨਾਂ ਸਭਨਾਂ ਅਰਥਾਂ ਵਿਚ ਦੋਸ਼ ਆਉਂਦਾ ਹੈ। ਅਨੰਦਘਨ ਨੇ ਤਾਂ ਅਰਥ ਕੀਤਾ ਹੈ। ਹਟਾਇਆ ਤਾਂ ਇਕ ਵਾਰ ਨਹੀਂ ਜਾਂਦਾ ਕਿਸੇ ਤੋਂ। ਉਹ ਵਿਚਾਰ ਕਰਕੇ ਵੇਖਣਾ ਚਾਹੀਦਾ ਹੈ ਕਿ ਪ੍ਰਮੇਸ਼ਰ ਨੂੰ ਬੇਅੰਤ ਕਹਿਣ ਵਿਚ ਵਰਜਨ ਕੌਣ ਲੱਗਾ ਹੈ ਗੁਰੂ ਜੀ ਨੂੰ ਜੋ ਕਹਿੰਦਾ ਹੈ ਮੈਥੋ ਹਟਾਇਆ ਨਹੀਂ ਜਾਂਦਾ ਹੈ ਇਕ ਵਾਰ ਵੀ। ਜੇ ਕੋਈ ਹਟਾਉਣ ਵਾਲਾ ਵੀ ਨਹੀਂ ਹੈ ਤਾਂ ਗੁਰੂ ਜੀ ਨੇ ਵਿਅਰਥ ਕਹਿਆ ਹੈ? ਏਸੇ ਤਰਾਂ ਅਰਥ ਕਰਨ ਤੇ ਅਨੰਦਘਨ ਨੂੰ ਜਾਣੀਦਾ ਹੈ ਕਿ ਗੁਰੂ ਜੀ ਦੀ ਬਾਣੀ ਦੇ ਅਰਥ ਸੁਣੇ ਨਹੀਂ ਮਨਮਰਜੀ ਨਾਲ ਹੀ ਲਗਾਉਂਦੇ ਗਏ ਹਨ। ਇਕ ਅਰਥ ਹੋਰ ਰੀਤ ਨਾਲ ਕੀਤੇ ਹਨ : ਹੇ ਪ੍ਰਮੇਸ਼ਰ ਤੇਰੇ ਉਤੋਂ ਮੈਂ ਇਕ ਵਾਰ ਵੀ ਵਾਰਿਆ ਨਹੀਂ ਜਾਂਦਾ ਕੀ? ਬਲਿਹਾਰ ਨਹੀਂ ਹੋ ਸਕਦਾ । ਅਗਾਂਹ ਗ੍ਰੰਥ ਸਾਹਿਬ ਜੀ ਵਿਚ ਸੌ ਸੌ ਵਾਰੀ ਬਲਿਹਾਰਣੈ ਕਿਹਾ ਹੈ। ਇਥੇ ਇਕ ਤੁਕ ਦਾ ਵਿਰੋਧ ਹਜਾਰ ਤੁਕ। ਇਕ ਹੋਰ ਅਰਥ ਕਰਦੇ ਹਨ ਮੈਂ ਇਕ ਵਾਰ ਬਲਿਹਾਰ ਨਹੀਂ ਸੈਂਕੜੇ ਵਾਰ ਬਲਿਹਾਰ ਜਾਂਦਾ ਹਾਂ। ਇਸ ਰੀਤ

ਅਨੁਸਾਰ ਅਰਥ ਲਗਾਏ ਜਾਂਦੇ ਹਨ। ਕਿਸ ਤੇ ਵਾਸਤਵ ਅਰਥ ਪ੍ਰਾਪਤ ਨਹੀਂ ਇਸ ਹੇਤ ਤੇ ਇਹ ਤਿੰਨੇ ਹੀ ਅਰਥ ਹੋਰਨਾਂ ਦੇ ਜੋ ਕੀਤੇ ਹੋਏ ਹਨ, ਉਹਨਾਂ ਸਭਨਾਂ ਉਪਰ ਇਕ ਵੱਡਾ ਪ੍ਰਸ਼ਨ ਹੈ: 'ਵਾਰਿਆ ਨ ਜਾਵਾ ਏਕ ਵਾਰ' ਤੁਕ ਦੇ ਅੰਤ ਦਾ ਜੋ ਰਕਾਰ ਹੈ ਇਨ ਮੈਂ ਇਕਾਰ ਨਹੀਂ । 'ਵਾਰੀ' ਦੇ ਅਰਥ ਵਿਚ ਵੱਡੀ ਇਕਾਰ ਨਹੀਂ ਜੇ ਛੋਟੀ ਹੈ ਤਾਂ ਅਰਥ ਬਣਦਾ ਹੈ। ਸ੍ਰੀ ਅਰਜਨ ਜੀ ਨੇ ਲਗਾਂ ਜੋ ਐਸੀਆਂ ਹਨ ਉਹ ਨਿਰਣੇ ਕਰ ਕਰ ਲਗਵਾ ਦਿੱਤੀਆਂ ਹਨ। ਇਸੇ ਕਾਰਨ ਤੇ ਜਾਣੀਦਾ ਹੈ ਜੋ ਵਾਰੀ ਦਾ ਅਰਥ ਨਹੀਂ ਜੇ ਰਕਾਰ ਤੇ ਇਕਾਰ ਹੁੰਦੀ ਹੈ ਤਾਂ ਤਿੰਨੇ ਅਰਥ ਬਣਦੇ ਹਨ। ਇਹ ਪ੍ਰਸ਼ਨ ਤਿੰਨਾਂ ਅਰਥਾਂ ਉਪਰ। ਅਸੀਂ ਜੋ ਅਰਥ ਕੀਤੇ ਹਨ ਉਹ ਰੋਮ ਦੇ ਸੋਈ ਗੁਰੂ ਜੀ ਨੇ ਰੱਖਿਆ ਹੋਇਆ ਹੈ। ਬਿਅੰਤਤਾ ਦੇ ਵਰਣਨ ਦਾ ਪ੍ਰਸੰਗ ਹੈ। ਇਸ ਪ੍ਰਸੰਗ ਵਿਚ ਇਸ ਅਰਥ ਦੀ ਸੰਗਤ ਬੈਠੀ ਹੈ। ਇਸ ਪ੍ਰਕਾਰ ਬਿਅੰਤ ਕਹਿ ਕਹਿ ਸਰਬ ਸ਼ਕਤੀ ਵਿਚ ਪ੍ਰਮਾਤਮਾਂ ਨੂੰ ਮੰਨ ਕੇ ਅਤੇ ਸਰਬ ਵਿਹਾਰ ਤਿਸ ਵਿਚ ਕਲਪਤ ਲਖਣਾ ਇਹ ਨਿਸਚਾ ਨਿਦਧਯਾਸਨਵਾਨੋਂ ਨੂੰ ਕਹਿਆ ਹੈ। ਹੁਣ ਅੱਗੇ ਭਗਤੀ ਅਤੇ ਗਿਆਨ ਦੋਨੋ ਪੱਖਾਂ ਦਾ ਸਿਧਾਂਤ ਵਰਣਣ ਕੀਤਾ ਹੈ। ਸੁਆਮੀ ਅਤੇ ਦਾਸ ਜਦ ਲੌ ਬਣੇ ਰਹੇ ਤਾਂ ਐਸੇ ਲਖੇ :

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

**ਪਦ ਅਰਥ:- ਜੋ ਤੁਧੁ ਭਾਵੈ-ਹੇ ਪ੍ਰਮੇਸਰ! ਜੋ ਤੈਨੂੰ ਚੰਗਾ ਲੱਗੇ,** Dear Almighty, if it pleases you। **ਸਾਈ-ਸੋਈ, ਉਹੀ,** he/she। **ਭਲੀ ਕਾਰ-ਚੰਗਾ ਕੰਮ, ਭਲਾ ਕੰਮ,** good deed।

ਜਿਨ੍ਹਾਂ ਨੇ ਨਵਧਾ ਪ੍ਰੇਮਾ ਭਗਤੀ ਆਦਿਕ ਸਾਧਨ ਕੀਤੇ ਹਨ , ਉਹਨਾਂ ਨੂੰ ਨਿਸ਼ਚਾ ਹੈ ਕਿ ਜੇ ਕੋਈ ਪ੍ਰਮੇਸ਼ਰ ਦੇ ਕਰਤਵ ਜਾਣੇ ਤਾਂ ਨਹੀਂ ਜਾਣੇ ਜਾਂਦੇ ਹਨ ਪਰੰਤੂ ਕੀਤੇ ਨੂੰ ਭਲਾ ਮੰਨਦੇ ਹਨ। ਕਰਤਵ ਕਰਨੇ ਤੇ ਤਰਕ ਤਾਂ ਉਸ ਉਪਰ ਹੁੰਦੀ ਹੈ ਜਿਸ ਦੇ ਕਰਤਵ ਕਰਨੇ ਵਾਲੇ ਅਤੇ ਕਰਨ ਵਾਲੇ ਬਿਅੰਤ ਹੋਣ ਤਾਂ ਐਸਾ ਨਿਸ਼ਚਾ ਰੱਖੇ ਜੋ ਕਰੇਗਾ ਸੋ ਚੰਗਾ ਹੋਇਗਾ ਜੋ ਚੰਗਾ ਸੋ ਕਰੇਗਾ। ਇਹ ਰੀਤ ਪੁਰਾਣੇ ਰਾਜਨ ਵਿਚ ਵੀ ਹੈ ਜੋ ਦਾਸ ਹੋ ਕੇ ਤਿਸ ਦੇ ਕਰਤਵ ਨੂੰ ਚੰਗਾ ਮੰਨੇ ਉਸ ਉਪਰ ਪ੍ਰਸੰਨ ਹੁੰਦਾ ਹੈ। ਪ੍ਰਮੇਸ਼ਰ ਤਾਂ ਰਾਜਨ ਦਾ ਮਹਾਂ ਰਾਜਾ ਹੈ, ਤਾਂ ਫਿਰ ਅਨਿਆਂ ਨਹੀਂ ਕਰਦਾ। ਉਸ ਦੇ ਕਰਤਵ ਵਿਚ ਦਾਸ ਨੂੰ ਕਿਵੇਂ ਤਰਕ ਕਰਨੀ ਬਣਦੀ ਹੈ। ਇਸ ਕਰਕੇ ਇਹੋ ਨਿਸ਼ਚਾ ਰੱਖੋ, ਪ੍ਰਮੇਸ਼ਰ ਜੋ ਤੈਨੂੰ ਭਾਉਂਦਾ ਹੈ ਸੋਈ ਚੰਗਾ ਹੈ। ਜਦ ਸੁਆਮੀ ਦਾਸ ਭਾਵ ਹੋਇ ਉਸਦਾ ਨਿਸ਼ਚਾ ਐਸਾ ਹੋਇਆ ਅਤੇ ਜਿੰਨ੍ਹਾਂ ਨੇ ਸਰਵਨ ਮੰਨਣ ਆਦਿ ਸਾਧਨ ਕੀਤੇ ਹੋਣ ਉਹਨਾਂ ਦੇ ਗੁਰਾਂ ਦੇ ਮੁਖ ਦੁਆਰਾ ਜੋ ਭਇਆ ਮਹਾਂ ਵਾਕ ਦਾ ਉਪਦੇਸ਼, ਤਿਸ ਕਰਕੇ ਪਰਮਾਂਨੰਦ ਵਿਚ ਹੋਏ ਤਿਸ ਮਹਾਂ ਵਾਕ ਦਾ ਅਰਥ ਰੂਪ ਵਾਕ ਸਤਿਗੁਰ ਆਪਣੇ ਤੋਂ ਕਹਿੰਦੇ ਹਨ ।

## ਤੂ ਸਦਾ ਸਲਾਮਤਿ ਨਿਰੰਕਾਰ ॥੧੬॥

**ਪਦ ਅਰਥ:- ਤੂ ਸਦਾ-ਤੂ ਹਮੇਸ਼ਾ,** you forever। **ਸਲਾਮਤਿ-ਇਸਥਿਤ, ਥਿਰ, ਅਟੱਲ,** permanent। **ਨਿਰੰਕਾਰ-ਨਿਰ ਅਕਾਰ ਹਰੀ, ਰੂਪ ਰਹਿਤ ਹਰੀ,** Almighty without a form, formless।

ਇਸ ਤੁਕ ਵਿਚ ਮਹਾਂ ਵਾਕ ਐਸੇ 'ਤੂ' ਪਦ ਨਾਲ 'ਤ੍ਵੰ' ਪਦ, 'ਸਦਾ ਸਲਾਮਤ' ਪਦ ਨਾਲ 'ਤਤ' ਪਦ, 'ਨਿਰੰਕਾਰ' ਪਦ ਨਾਲ 'ਅਸਿ' ਪਦ, 'ਤਤ' ਪਦ ਦਾ ਅਤੇ 'ਤ੍ਵੰ' ਪਦ ਦਾ ਸਬੰਧ ਹੁੰਦਾ ਹੈ। ਅੱਗੇ ਪਿੱਛੇ ਦਾ ਅਰਥ ਐਸੇ: ਜੋ ਸਦਾ ਇਸਥਿਤੁ ਨਿਰੰਕਾਰ ਸਰੂਪ ਬ੍ਰਹਮ ਤੁਹੀ ਹੈ।

ਅੱਗੇ ਅਸੰਖ ਦੀਆਂ ਤਿੰਨ ਪਉੜੀਆਂ। ਤਿੰਨਾਂ ਵਿਚ ਆਤਮਾਂ ਦੀ ਸ਼ਾਂਤਕੀ ਤਾਮਸੀ ਸ਼ਕਤੀ ਦਾ ਵਰਣਨ, ਤਿਸ ਦੇ ਅੰਤ ਵਿਚ ਸਰਬ ਦਾ ਆਸ਼੍ਰਯ ਬ੍ਰਹਮ, ਤਿਸ ਦਾ ਪ੍ਰਤਿਪਾਦਨ ਰੂਪ ਮਹਾਂ ਵਾਕਯ ਦਾ ਅਰਥ ਤਿੰਨਾਂ ਸਥਾਨਾਂ ਵਿਚ ਇਸੇ ਤੁਕ ਦੇ ਰੂਪ ਕਰ ਕਹਿਣਗੇ। ਇਸ ਤੇ ਸਿਧ ਹੋਇਆ ਜੋ ਚਾਰੇ ਪੌੜੀਆਂ ਦੇ ਅੰਤ ਵਿਚ ਚਾਰ ਜੋ ਮਹਾਂ ਵਾਕ ਬੇਦ ਵਿਚ ਹਨ ਉਸਦੇ ਅਰਥ ਕੀਤੇ। ਚਾਹੇ ਮਹਾਂ ਵਾਕ ਦਾ ਪਾਠ ਭਿੰਨ ਹੈ। ਇਸੇ ਤਰਾਂ ਅਰਥ ਚੌਂਵਾਂ ਦੇ ਇਕ ਹਨ। ਜੀਵ ਈਸ਼ਰ ਦੀ ਏਕਤਾ ਬ੍ਰਹਮ ਵਿਚ ਐਸੇ ਜਾਨੀਏ। ਉਹ ਚਾਰੇ ਮਹਾਂਵਾਕ ਵੀ ਲਿਖ ਦਿੰਦੇ ਹਾਂ: ਤਵ੍ਹੰਮਸੀ, ਪ੍ਰਗਯਾਨੰਦ, ਬ੍ਰਹਮ, ਅਯੰਆਤਮਾ ਬ੍ਰਹਮ, ਅਹੰਬ੍ਰਹਮਾਸਮੀ। ਵਾ ਜਿਵੇ ਬੇਦ ਸੇਵਤ ਕੇਤੁ ਨੇ ਤਤੰਵਮਸੀ ਨੂੰ ਉਪਦੇਸ਼ ਨੌਂ ਵਾਰੀ ਸਿਖ ਪ੍ਰਤੀ ਦਿੱਤਾ ਹੈ, ਉਹ ਇਸੇ ਤਰਾਂ ਗੁਰੂ ਜੀ ਨੇ ਉਸੇ ਮਹਾਂ ਵਾਕ ਦਾ ਉਪਦੇਸ਼ ਚਾਰ ਵਾਰ ਕੀਤਾ ਹੈ ਐਸਾ ਜਾਨੀਏ।

'ਜੋ ਤੁਧੁ ਭਾਵੈ ਸਾਈ ਭਲੀ ਕਾਰ' ਇਸ ਤੁਕ ਵਿਚ ਸਮਾਲੰਕਾਰ ਹੈ।

ਲੱਛਨ:– ਜਥਾ ਜੋਗ ਜਹਿਂ ਹੋਵਹਿ ਸੰਗ।
ਤਿਸ ਕੋ 'ਸਮ' ਕਹਿਂ ਸੁਮਤਿ ਉਤੰਗ।

ਜਿਵੇਂ ਸੁਆਮੀ ਕਰਨ ਵਾਲਾ ਕਰਤਬ ਉਹੋ ਜਿਹਾ ਭਇਆ ਦਾਸ, ਤਿਸ ਨੂੰ ਚੰਗਾ ਮੰਨਣ ਵਾਲਾ ਉਸ ਦੇ ਸਮ ਭਾਵ ਬਰਾਬਰ। ਕਾਵਯਲਿੰਗ ਵੀ ਹੈ । 'ਜੋ ਤੁਧੁ ਭਾਵੈ' ਪਦ ਦਾ ਸਮਰਥਨ ਕੀਤਾ 'ਸਾਈ ਭਲੀ ਕਾਰ' ਪਦ ਨਾਲ। 'ਤੂ ਸਦਾ ਸਲਾਮਤਿ ਨਿਰੰਕਾਰ' ਇਸ ਤੁਕ ਵਿਚ ਪ੍ਰਯਾਯ ਅਲੰਕਾਰ ਹੈ।

ਲੱਛਨ:– ਜਹ ਅਨੇਕ ਕੋ ਆਸ਼ੈ ਏਕ।
ਸੋ ਪ੍ਰਯਾਯ ਕੋ ਕਰਮ ਬਿਬੇਕ।

ਈਸ਼ੁਰ ਜੀਵ ਦਾ ਇਕ ਬ੍ਰਹਮ ਆਸਰਾ ਜਿਸ ਤੇ ਪ੍ਰਯਾਯਾਲੰਕਾਰ।

ਪੂਰਬ ਦੀ ਤੁਕਾਂ ਵਿਚ ਪ੍ਰਸ਼ਨ : ਇਥੇ ਨਿਧਆਸਣ ਤੇ ਅੱਗੇ ਸ਼ਾਖਿਆਤਕਾਰ ਦੇ ਨੇੜੇ ਲੌ ਭਗਤੀ ਦੀ ਨਿਰੂਪਨ ਕਿਵੇਂ? ਜੋ ਕਰਤਵ ਨੂੰ ਚੰਗਾ ਮੰਨੇ ਸੁਆਮੀ ਅਤੇ ਦਾਸ ਬਣੇ ਰਹੇ। ਇਥੇ ਇਹ ਭਗਤੀ ਪੱਖ ਵਰਣਨ ਕਰਨਾ ਅਯੋਗ? ਉੱਤਰ: ਇਸ ਆਸ਼ੰਕਾ ਦਾ ਅਧਾਰ ਅੱਗੇ 'ਸਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ' ਇਸ ਪਉੜੀ ਵਿਚ ਨਿਰਨੇ ਦੀ ਰੀਤ ਹੋਵੇਗੀ ਉਥੇ ਸਮਝ ਲੈਣਾ। ਸ਼੍ਰਵਨ ਗਯਾਨ ਤਾਂ ਜੰਗਲ ਦੀ ਅੱਗ ਹੈ। ਉਹ ਮਾਇਆ ਰੂਪੀ ਜਲ ਨਾਲ ਬੁਝ ਵੀ ਜਾਂਦੀ ਹੈ। ਮੰਨਣ ਗਿਆਨ ਬਿਜਲੀ ਦੀ ਅੱਗ ਹੈ, ਕਦੇ ਹਟ ਜਾਂਦੀ ਹੈ ਕਦੇ ਲੱਗ ਜਾਂਦੀ ਹੈ, ਪਰੰਤੂ ਵਾਸਤਵ ਤਿਸ ਦਾ ਨਾਸ਼ ਨਹੀਂ ਹੈ। ਨਿਧਆਸਨ ਸਮੁੰਦਰ ਦੀ ਅੱਗ ਹੈ ਸੋ ਇਹ ਨਹੀਂ ਜਾਂਦੀ ਹੈ। ਅਗਿਆਨ ਰੂਪੀ ਸਮੁੰਦਰ ਨੂੰ ਖਤਮ ਕਰ ਦਿੰਦੀ ਹੈ।

## (ਸਤ੍ਹਾਰਵੀਂ ਪਉੜੀ)

ਹੁਣ ਅੱਗੇ ਪ੍ਰਥਮੇ ਸਾਂਤਿਕੀ ਸ਼ਕਤੀ ਜੋ ਹੈ ਪਰਮਾਤਮਾ ਦੀ ਉਸ ਦਾ ਵਰਣਨ ਕਰਦੇ ਹਨ:

## ਅਸੰਖ ਜਪ ਅਸੰਖ ਭਾਉ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** infinite। **ਜਪ-ਜਾਪ ਕਰਨ ਵਾਲੇ, ਜਾਪਕ,** the ones who meditate। **ਭਾਉ-ਪਿਆਰ ਕਰਨ ਵਾਲੇ, ਸਤਿਕਾਰ ਕਰਨ ਵਾਲੇ,** the ones who love, the ones who respect।

ਸੰਖਿਆ ਨਾਮ ਗਿਣਤੀ ਦਾ, ਜੋ ਗਿਣਤੀ ਵਿਚ ਜੋ ਨਹੀਂ ਗਿਣਿਆ ਜਾਂਦਾ ਉਸ ਦਾ ਨਾਮ 'ਅਸੰਖ'। ਅਸੰਖ ਰੀਤ ਦੇ ਜਪ ਹਨ, ਇਹਨਾਂ ਦੇ ਜਾਪਕ ਵੀ ਅਨੇਕ ਹਨ। ਜਿੰਨ੍ਹਾਂ ਨੇ ਜਾਪ ਕੀਤਾ ਹੈ ਉਹ ਵੀ ਅਨੇਕ ਹਨ। ਅਸੰਖ ਹੀ ਭਾਉ ਹਨ, ਅਸੰਖ ਹੀ ਭਾਉ ਦੇ ਕਰਨਹਾਰੇ ਹਨ, ਜਿਸ ਦਾ ਭਾਉ ਕਰੀਦਾ ਹੈ ਉਹ ਵੀ ਅਸੰਖ ਹਨ।

## ਅਸੰਖ ਪੂਜਾ ਅਸੰਖ ਤਪ ਤਾਉ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** infinite, countless। **ਪੂਜਾ-ਅਰਾਧਨਾ, ਪੂਜਕ,** worship। **ਤਪ ਤਾਉ-ਤਪਾਂ ਦਾ ਤਪਣਾ, ਤਪ ਕਰਨ ਵਾਲੇ, ਭਜਨ ਕਰਨਾ, ਅਰਾਧਨਾ ਕਰਨੀ,** austere disciplines।

ਅਸੰਖ ਹੀ ਪੂਜਾ ਹੈ। ਪੂਜਾ ਦੇ ਅਰਥ ਤੇ ਪੂਜਕ ਨੂੰ ਵੀ ਅਧਯਾਹਾਰ ਅਤੇ ਪੂਜਯ ਨੂੰ ਵੀ, ਜੌਨ ਪੁਜਾਉਦੇ ਹਨ। ਅਸੰਖ ਹੀ ਰੀਤ ਦੀ ਪੂਜਾ ਹੈ, ਅਸੰਖ ਹੀ ਪੂਜਯ ਹਨ। ਅਸੰਖ ਹੀ ਪੂਜਾ ਕਰਨ ਵਾਲੇ ਹਨ। ਪੂਜਾ ਤਦ ਹੋਵੇਗੀ ਜਦ ਪੂਰਯ ਅਤੇ ਪੂਜਕ ਹੋਣਗੇ। ਜਿਸ ਤੇ ਇਕ ਪੂਜਾ ਵਿਚ ਦੋਨਾਂ ਦਾ ਅਧਯਾਹਾਰ । ਵਾ ਅਜਹਿਤੀ ਲੱਛਣ- ਪੂਜਾ ਦੇ ਨਾਲ ਪੂਜਯ ਅਤੇ ਪੂਜਕ ਨੂੰ ਲੈ ਕੇ ਅਰਥ ਹੋਇਆ। ਗੁਰੂ ਜੀ ਅੱਖਰ ਥੋੜੇ ਕਹਿੰਦੇ ਹਨ ਅਰਥ ਵੱਧ ਤੋਂ ਵੱਧ ਰੱਖਦੇ ਹਨ। ਇਹ ਉਤਮ ਕਾਵਿ ਦੀ ਰੀਤ ਹੈ। ਅਸੰਖ ਹੀ ਤਪਨ ਦੇ ਤਾਉ ਹਨ, ਕੀ? ਸੰਕਟ ਹਨ। ਇਥੇ ਵੀ ਉਹੋ ਹੀ ਅਰਥ : ਅਸੰਖ ਹੀ ਤਪ ਦੇ ਤਾਉ ਹਨ। ਅਸੰਖ ਤਪ ਕਰਨ ਵਾਲੇ ਹਨ। ਅਸੰਖ ਜਿਸ ਦੇ ਹੇਤ ਤਪ ਕਰੀਦਾ ਹੈ ਉਹ ਹਨ।

ਇਨਾਂ ਦੋਨਾਂ ਤੁਕਾਂ ਵਿਚ ਅਸੰਖ ਪਦ ਚਾਰ ਵਾਰ ਆਉਣ ਕਰਕੇ ਉਭਯਾਬ੍ਰਿਤੁਦੀਪਕ ਅਲੰਕਾਰ ਹੈ।

## ਅਸੰਖ ਗਰੰਥ ਮੁਖਿ ਵੇਦ ਪਾਠ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਗਰੰਥ-ਧਾਰਮਿਕ ਪੁਸਤਕਾਂ,** religious texts। **ਮੁਖਿ-ਮੁਖ ਨਾਲ, ਮੁਖਾਗਰ,** via mouth। **ਵੇਦ ਪਾਠ-ਵੇਦਾਂ ਦਾ ਪਾਠ,** recitation of vedas (Hindu religious texts)।

ਅਸੰਖ ਹੀ ਗ੍ਰੰਥ ਹਨ , ਅਸੰਖ ਹੀ ਗ੍ਰੰਥ ਦੇ ਕਰਤਾ, ਅਸੰਖ ਹੀ ਪਠਨਿਹਾਰੇ ਹਨ। ਕਿਹੋ ਜਿਹੇ ਹਨ ਗ੍ਰੰਥ? ਜਿੰਨ੍ਹਾਂ ਵਿਚ ਮੁੱਖ ਵੇਦ ਦਾ ਪਾਠ ਰੱਖਿਆ ਹੈ, ਇਹ ਅਰਥ: ਜੋ ਵੇਦ ਦੀ ਸ਼੍ਰਤੀਆਂ ਦੇ ਉਪਰ ਗ੍ਰੰਥ ਬਣੇ ਹਨ। ਉਹ ਵੀ ਅਸੰਖ ਹੀ ਹਨ। ਵਾ ਗ੍ਰੰਥ ਦੇ ਅਰਥ ਵੱਖਰੇ , ਅੱਗੇ ਅਰਥ ਵੱਖਰੇ। ਅਸੰਖ ਹੀ ਗਰੰਥ ਹਨ , ਅਸੰਖ ਹੀ ਮੁਖਾਗਰ ਜਿੰਨ੍ਹਾਂ ਦੇ ਵੇਦ ਦਾ ਪਾਠ ਹੈ, ਕੀ ਕੰਠ ਹੀ ਕਰਕੇ ਰੱਖਦੇ ਹਨ, ਐਸੇ ਪੁਰਖ ਹਨ।

ਇਸ ਤੁਕ ਦੇ ਪਹਿਲੇ ਅਰਥ ਵਿਚ ਕਾਵਯਲਿੰਗ ਅਲੰਕਾਰ ਹੈ। ਸਮਰਥਨੀਯ ਤਾਂ 'ਗ੍ਰੰਥ' ਪਦ ਸਮਰਥਨ ਕੀਤਾ ਹੈ 'ਮੁਖਿ ਵੇਦ ਪਾਠ' ਵਿਚੋਂ।

## ਅਸੰਖ ਜੋਗ ਮਨਿ ਰਹਹਿ ਉਦਾਸ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** infinite। **ਮਨਿ-ਚਿੱਤ,** mind। **ਰਹਹਿ ਉਦਾਸ-ਉਦਾਸ ਰਹਿੰਦੇ ਹਨ,** ascetic, monastic।

ਅਸੰਖ ਹੀ ਜੋਗੀ ਜੋਗ ਕਹਿੰਦੇ ਹਨ, ਕੈਸੇ ਜੋਗੀ ਹਨ? ਜੋ ਸਦੀਵ ਹੀ ਮਨ ਜਿੰਨ੍ਹਾਂ ਦਾ ਜਗਤ ਤੋਂ ਵੈਰਾਗਵਾਨ ਰਹਿੰਦਾ ਹੈ। ਜੋਗ ਪਦ ਤੇ ਜੋਗੀ ਦਾ ਅਰਥ ਵੱਖਰਾ, ਅਸੰਖ ਹੀ ਜੋਗੀ ਹਨ , ਕੀ? ਧਿਆਨ ਵਿਚ ਲੱਗੇ ਰਹਿੰਦੇ ਹਨ ਜੋਗੀ। ਅਸੰਖ ਹੀ ਪੁਰਖ ਹਨ ਵੈਰਾਗਵਾਨ ਜੋ ਬਿਸ਼ਯਨ ਤੇ ਉਦਾਸ ਰਹਿੰਦੇ ਹਨ।

ਇਨਾਂ ਤੁਕਾਂ ਵਿਚ ਵੀ ਕਾਵਯਲਿੰਗ ਅਲੰਕਾਰ ਹੈ। ਜੋਗ ਪਦ ਦਾ ਸਮਰਥਨ ਕੀਤਾ ਉਦਾਸ ਰਹਿਣ ਦੇ ਅਰਥ ਵਿਚ। ਪਹਿਲੇ ਜੋ ਅਰਥ ਹੋਇਆ ਹੈ ਉਸ ਵਿਚ ਇਹ ਅਲੰਕਾਰ ਬਣਦਾ ਹੈ ।

## ਅਸੰਖ ਭਗਤ ਗੁਣ ਗਿਆਨ ਵੀਚਾਰ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਭਗਤ-ਸੰਤ ਪੁਰਸ਼, ਨੇਕ,** saints, pious, kind-hearted people। **ਗੁਣ ਗਿਆਨ-ਗੁਣੀ ਗਿਆਨੀ, ਗੁਣਾਂ ਦਾ ਗਿਆਨ,** scholars of knowledge। **ਵੀਚਾਰ-ਵਿਚਾਰਦੇ ਹਨ,** contemplates।

ਅਸੰਖ ਹੀ ਭਗਤ ਹਨ, ਕਿਵੇਂ ਹੈ, ਪ੍ਰਮੇਸ਼ਰ ਦੇ ਗੁਣ ਗਾਵਣਹਾਰੇ। ਗਾਵਣ ਦਾ ਅਧਯਾਹਾਰ ਗਣ ਪਦ ਤੇ। ਅਸੰਖ ਹੀ ਗਿਆਨੀ ਹਨ। ਗਾਵਣਹਾਰੇ, ਸਦਾ ਹੀ ਵਿਚਾਰਦੇ ਰਹਿੰਦੇ ਹਨ ਸਤ ਅਸਤ ਵਸਤੂ ਨੂੰ।

ਇਸ ਤੁਕ ਵਿਚ ਗਕਾਰ ਦੀ ਵਰਣ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਹੈ।

## ਅਸੰਖ ਸਤੀ ਅਸੰਖ ਦਾਤਾਰ ॥

**ਪਦ ਅਰਥ:– ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਸਤੀ–ਸਤ ਬੋਲਣ ਵਾਲੇ, ਸਤ ਧਰਮ ਵਾਲੇ,** the ones who always speak truth। **ਦਾਤਾਰ–ਮਹਾ ਦਾਨ ਦੇਣ ਵਾਲੇ,** benefactors, philanthropist।

ਅਸੰਖ ਹੀ ਸਤੀਆਂ ਹਨ, ਕੌਣ? ਸਤ ਬੋਲਣ ਵਾਲੇ, ਜੋ ਝੂਠ ਨੂੰ ਬੋਲਦੇ ਹੀ ਨਹੀਂ ਹਨ। ਅਸੰਖ ਹੀ ਦਾਤਾਰ ਹਨ, ਕਿਵੇਂ? ਮਹਾਂ ਦਾਨੀ ਹਨ, ਸੀਸ ਆਦਿ ਦੇ ਦੇਵਣ ਵਾਲੇ ਹਨ।

ਇਸ ਤੁਕ ਵਿਚ 'ਸਤੀ ਦਾਤਾਰੁ' ਵਿਚ ਤਕਰਾਰ ਆਉਣ ਤੇ ਛੇਕਾਨੁਪ੍ਰਾਸ਼ ਹੈ 'ਅਸੰਖ' ਪਦ ਵਿਚ ਆਵਣ ਕਰਕੇ।

## ਅਸੰਖ ਸੂਰ ਮੁਹ ਭਖ ਸਾਰ ॥

**ਪਦ ਅਰਥ:– ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਸੂਰ–ਜੋਧੇ, ਸੂਰਮੇ,** warriors। **ਮੁਹ ਭਖ ਸਾਰ–ਹਥਿਆਰਾਂ ਦੇ ਵਾਰ ਸਾਹਮਣੇ ਹੋ ਕੇ ਸਹਿੰਦੇ ਹਨ,** bear the attacks in battle।

ਅਸੰਖ ਹੀ ਜੋਧੇ ਹਨ, ਉਹ ਕਿਵੇਂ ਹਨ? 'ਸਾਰ' ਨਾਮ ਸ਼ਾਸ਼ਤਰ ਦਾ। ਸ਼ਾਸ਼ਤ੍ਰ ਨੂੰ ਇਕੱਠੇ ਕਰਕੇ ਆਪਣੇ ਸਰੀਰ ਵਿਚ ਖਾਂਦੇ ਹਨ, ਪਿੱਠ ਨਹੀਂ ਫੇਰਦੇ, ਇਸ ਧਰਮ ਨੂੰ ਦ੍ਰਿੜ ਕਰਕੇ ਰੱਖਦੇ ਹਨ।

ਇਸ ਤੁਕ ਵਿਚ ਵੀ ਕਾਵਯਲਿੰਗ ਅਲੰਕਾਰ ਹੈ। 'ਸੂਰ' ਪਦ ਦਾ ਸਮਰਥਨ ਕੀਤਾ 'ਮੁਹ ਭਖ ਸਾਰ' ਵਿਚ।

## ਅਸੰਖ ਮੋਨਿ ਲਿਵ ਲਾਇ ਤਾਰ ॥

**ਪਦ ਅਰਥ:– ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਮੋਨਿ–ਮੋਨੀ, ਮੋਨ ਧਾਰਨ ਵਾਲੇ,** the ones who never speak। **ਲਿਵ–ਬਿਰਤੀ, ਸਮਾਧੀ,** concentration, meditation। **ਲਾਇ–ਲਗਾਉਂਦੇ ਹਨ,** does। **ਤਾਰ–ਲਗਾਤਾਰ, ਅਖੰਡ,** continuous without a break।

ਅਸੰਖ ਹੀ ਮੋਨੀ ਹਨ , ਕੀ? ਬਚਨ ਨਹੀਂ ਬੋਲਦੇ, ਚੁਪ ਹੀ ਰਹਿੰਦੇ ਹਨ। ਅਸੰਖ ਹੀ ਲਿਵ ਲਾਇ ਤਾਰ, ਉਹ ਸਮਾਧੀ ਲਾਉਣ ਵਾਲੇ ਦਾ ਅਰਥ ਹੈ। ਕਿਹੋ ਜਿਹੀ ਸਮਾਧੀ ਲਾਉਣ ਵਾਲੇ ਹਨ? ਇਕ ਤਾਰ ਕਦੇ ਉਖੜਨ ਨਹੀਂ ਦਿੰਦੇ, ਵਹਿਰਮੁਖੀ ਬ੍ਰਿਤੀ ਨਹੀਂ ਕਰਦੇ ਹਨ। ਵਾ ਮੋਨਿ ਧਾਰ ਕੇ ਉਹੀ ਸਮਾਧੀ ਲਗਾਉਂਦੇ ਹਨ, ਇਕ ਤਾਰ।

ਇਸ ਤੁਕ ਦੇ ਪਿਛਲੇ ਅਰਥ ਵਿਚ ਕਾਵਯਲਿੰਗ ਹੈ। 'ਮੋਨ' ਪਦ ਦਾ 'ਲਿਵ ਲਾਇ ਤਾਰ' ਨਾਲ ਸਮਰਥਨ ਕੀਤਾ। ਹੋਰ ਸਾਰੀਆਂ ਪੌੜੀਆਂ ਵਿਚ ਉਭਿਯਾਬ੍ਰਿਤ ਦੀਪਕ ਅਲੰਕਾਰ ਹੈ। ਅਸੰਖ ਪਦ ਸਾਰੀਆਂ ਤੁਕਾਂ ਵਿਚ ਆਇਆ , ਅਰਥ ਵੀ ਉਹੋ ਹੀ ਰਿਹਾ ਅਤੇ ਪਹਿਲੀ ਤੁਲਯ ਯੋਗਤਾ ਅਲੰਕਾਰ ਹੈ।

ਲੱਛਨ:– ਪ੍ਰਸਤੁਤ ਮਹਿ ਕ੍ਰਿਆ ਕਿ ਰੂਪ।
ਕਿਧੋਂ ਧਰਮ ਇਕ ਕਹਿ ਕਵਿ ਭੂਪ।
'ਪਹਿਲੀ ਤੁੱਲਜ ਯੋਗਤਾ' ਸੋਈ।
ਕਵਿ ਸੰਤੋਖ ਸਿੰਘ ਇਹ ਬਿਧਿ ਹੋਈ।

ਇਸ ਪਉੜੀ ਵਿਚ ਪ੍ਰਸਤੁਤਿ ਪਰਮੇਸ਼ੁਰ ਦੀ ਸਤ ਦੀ ਸ਼ਕਤੀ ਦਾ ਵਰਣਨ। ਅਸੰਖਤਾ ਧਰਮ ਜਿੰਨੇ ਗਿਣੇ ਹਨ, ਉਹ ਸਭ ਦਾ ਇਕ ਹੋਇਆ, ਇਸ ਕਰਕੇ ਤੁਲਜਯੋਗਤਾ ਅਲੰਕਾਰ ਹੈ।

## ਕੁਦਰਤਿ ਕਵਣ ਕਹਾ ਵੀਚਾਰੁ ॥

**ਪਦ ਅਰਥ:– ਕੁਦਰਤਿ–ਵਾਹਿਗੁਰੂ ਦੀ ਰਚਨਾ, ਸ਼ਕਤੀ,** Almighty's creation, nature। **ਕਵਣ–ਕੋਈ, ਕਿਹੜੀ, ਕੀ? ,** who?। **ਕਹਾ ਵੀਚਾਰੁ–ਕਹਿ ਵਿਚਾਰ ਸਕਦਾ ਹੈ,** can contemplate।

ਕੁਦਰਤਿ ਕਹੀਏ ਸ਼ਪਸਟ ਮਾਇਆ , ਐਸਾ ਕੌਣ ਹੈ ਜੋ ਕਹਿ ਸਕੇ। 'ਵੀਚਾਰੁ' ਗਿਣਨਾ ਕਰ ਸਕੇ। 'ਕੁਦਰਤਿ' ਕਹੀਏ ਕਿਸ ਦੇ ਵਿੱਚ ਸ਼ਕਤੀ ਹੈ, ਜੋ ਪ੍ਰਮੇਸ਼ਰ ਦੀ ਗਿਣਤੀ ਕਹਿ ਸਕੇ।

## ਵਾਰਿਆ ਨ ਜਾਵਾ ਏਕ ਵਾਰ ॥

**ਪਦ ਅਰਥ:– ਵਾਰਿਆ–ਵਰਣਨ, ਬਲਿਹਾਰ,** cannot be said। **ਨ ਜਾਵਾ–ਨਹੀਂ ਜਾਂਦਾ, ਨਹੀ ਜਾਣ ਸਕਦਾ,** never। **ਏਕ ਵਾਰ–ਇਕ ਰੋਮ ਵੀ, ਇਕ ਵਾਰੀ ਵੀ,** even once।

'ਵਾਰਿਆ' ਕਹੀਏ ਬਰਨਿਆ ਨਹੀਂ ਜਾਂਦਾ ਇਕ ਵਾਰ ਵੀ , ਕੀ? ਇਕ ਰੋਮ ਵੀ। ਸਰਬ ਸ਼ਕਤੀ ਬਿਅੰਤ ਹੈ।

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

**ਪਦ ਅਰਥ:– ਜੋ ਤੁਧੁ ਭਾਵੈ–ਹੇ ਪ੍ਰਮੇਸਰ! ਜੋ ਤੈਨੂੰ ਚੰਗਾ ਲੱਗੇ,** if it pleases you Almighty। **ਸਾਈ–ਸੋਈ, ਉਹੀ,** that। **ਭਲੀ ਕਾਰ–ਚੰਗਾ ਕੰਮ, ਭਲਾ ਕੰਮ,** pious deed।

ਇਸ ਕਰਕੇ ਭਗਤ ਜਨਾਂ ਦਾ ਨਿਸ਼ਚਾ ਐਸਾ ਹੈ : ਜਿਸ ਦੀ ਕਿਸੇ ਸ਼ਕਤੀ ਦਾ ਅੰਤ ਨਹੀ ਪਾਇਆ ਜਾਂਦਾ ਹੈ ਤਾਂ ਫਿਰ ਜੋ ਤੁਧ (ਤੈਨੂੰ) ਭਾਉਂਦਾ ਹੈ ਸੋਈ ਭਲਾ ਹੈ। ਕੀ? ਸੋਈ ਕਰਤਵ ਚੰਗਾ ਹੈ। ਬਿਅੰਤਤਾ ਦੇ ਵਰਣਨ ਵਿਚ ਭਗਤਾਂ ਦਾ ਉਪਦੇਸ਼ ਤਾਂ ਭਾਣਾ ਮੰਨਣਾ ਹੀ ਬਣਦਾ ਹੈ। ਗਿਆਨਵਾਨ ਦਾ ਉਪਦੇਸ਼ ਤਤੂੰਮਸੀ ਦਾ ਬਣਦਾ ਹੈ। ਜੋ ਐਸਾ ਸਰੂਪ ਸਾਰਿਆ ਵਿਚ ਇਕ ਜਾਣ ਕੇ ਦ੍ਵੈਤ ਨੂੰ ਦੂਰ ਕਰੇ। ਦ੍ਵੈਤ ਵਿਚ ਖੋਜਣ ਤੇ ਅੰਤ ਕਿਸੇ ਦਾ ਵੀ ਨਹੀਂ ਹੈ, ਸੋਈ ਕਹਿੰਦੇ ਹਨ।

## ਤੂੰ ਸਦਾ ਸਲਾਮਤਿ ਨਿਰੰਕਾਰ ॥ ੧੭ ॥

**ਪਦ ਅਰਥ:- ਤੂ ਸਦਾ–ਤੂ ਹਮੇਸ਼ਾ,** you forever। **ਸਲਾਮਤਿ–ਇਸਥਿਤ, ਥਿਰ, ਅਟੱਲ,** permanent। **ਨਿਰੰਕਾਰ–ਨਿਰ ਅਕਾਰ ਹਰੀ, ਰੂਪ ਰਹਿਤ ਹਰੀ,** formless Almighty।

ਸਦਾ ਸਲਾਮਤ ਪਦ ਵਿਚ ਤੇ ਤੱਤ ਨੂੰ ਅਨਿਆ ਹੋਣ ਤੇ: ਤੱਤ ਤੂੰ ਨਿਰਾਕਾਰ ਬ੍ਰਹਮ। ਤੱਤ ਈਸ਼ਰ ਤੂੰ ਬ੍ਰਹਮ ਰੂਪ ਹੀ ਹੈਂ।

ਅਲੰਕਾਰ ਇਨਾਂ ਤੁਕਾਂ ਦੇ ਕਹਿ ਆਏ ਹਾਂ।

(ਅਠਾਰਵੀਂ ਪਉੜੀ)

## ਅਸੰਖ ਮੂਰਖ ਅੰਧ ਘੋਰ ॥

**ਪਦ ਅਰਥ:- ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਮੂਰਖ–ਮਤ ਦੇ ਅੰਨੇ, ਪਾਗਲ,** ignorant, crazy। **ਅੰਧ ਘੋਰ–ਭਿਆਨਕ ਹਨੇਰਾ,** pitch dark।

ਅਸੰਖ ਹੀ ਮੂਰਖ ਹਨ , ਮਤ ਦੇ ਅੰਨੇ, ਘੋਰ ਭਿਆਨਕ। ਵਾ ਮੂਰਖ ਅਸੰਕ ਹਨ। ਕਿਵੇਂ ਹਨ? ਜਿਵੇਂ ਅੰਧ ਦਾ ਅਰਥ ਹਨੇਰਾ, ਘੋਰ ਕਹੀਏ ਸੰਘਣਾ ਭਿਆਨਕ। ਜਿਵੇਂ ਹਨੇਰੇ ਸੰਘਣੇ ਵਿਚ ਕੁਝ ਨਹੀਂ ਦਿਸਦਾ ਇਸੇ ਤਰਾਂ ਹੀ ਉਹਨਾਂ ਮੂਰਖਾਂ ਨੂੰ ਬੁਰਾ ਭਲਾ ਕੁਝ ਨਹੀਂ ਦਿਸਦਾ। ਜੋ ਬੁਰੇ ਕਰਮ ਹੁੰਦੇ ਹਨ ਉਹ ਸਭ ਮੂਰਖਤਾਈ ਕਰਕੇ ਹੁੰਦੇ ਹਨ। ਇਸੇ ਕਰਕੇ ਤਾਂਮਸੀ ਜੀਵਨ ਵਿਚ ਮੁੱਖ ਪਹਿਲਾਂ ਮੂਰਖਤਾ, ਸਾਹਿਬ ਜੀ ਨੇ ਕਹੀ।

ਪਹਿਲੇ ਅਰਥ ਵਿਚ ਕਾਵਯਲਿੰਗ ਅਲੰਕਾਰ ਹੈ। ਮੂਰਖ ਪਦ ਦਾ ਸਮਰਥਨ ਕੀਤਾ ਅੰਧ ਘੋਰ ਨਾਲ। ਦੂਸਰੇ ਅਰਥ ਵਿਚ ਰੂਪਕ ਹੈ। ਮੂਰਖ ਉਪਮੇਯ, ਉਪਮਾਨ ਅੰਧੇਰਾ ਘੋਰ।

## ਅਸੰਖ ਚੋਰ ਹਰਾਮਖੋਰ ॥

**ਪਦ ਅਰਥ:- ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਚੋਰ–ਚੋਰੀ ਕਰਨ ਵਾਲੇ,** thieves। **ਹਰਾਮਖੋਰ–ਪਰਾਇਆ ਹੱਕ ਖਾਣ ਵਾਲੇ,** scoundrels।

ਅਸੰਖ ਹੀ ਚੋਰ ਹਨ  ਅਤੇ ਹਰਾਮਖੋਰ ਦਾ ਅਰਥ ਚੋਰ ਤੇ ਲਗਾਈਏ ਤਾਂ ਦੁਖ ਆਉਂਦਾ ਹੈ। ਚੋਰ ਕਹਿਣ ਤੇ ਹੀ ਹਰਾਮਖੋਰ ਜਾਣਿਆ ਜਾਂਦਾ ਹੈ। ਅਧਿਕ ਪਦ ਤੇ ਦੁਖ ਹੁੰਦਾ ਹੈ। ਜਿਵੇਂ ਕਹੀਏ: ਸੰਖ ਸੁਪੇਦ ਲੈ ਆਵੋ। ਸੰਖ ਤਾਂ ਸੁਪੇਦ ਹੀ ਹੈ ਇਸੇ ਤਰਾਂ ਚੋਰ ਜੋ ਹੋਵੇਗਾ ਉਹ ਹਰਾਮਖੋਰ ਹੀ ਹੋਵੇਗਾ । ਬਹੁਤਾ ਹਰਾਮਖੋਰ ਕਹਿਣ ਤੇ ਵਧੇਰੇ ਪਦ, ਤਾਂਹੀ ਗੁਰੂ ਜੀ ਨੇ ਅਰਥ ਰੱਖਿਆ ਹੀ ਹੋਰ ਹੋਵੇਗਾ, ਸੋਈ ਕਹਿੰਦੇ ਹਾਂ: ਹਰਾਮਖੋਰ ਨਾਮ ਬਾਟਪਾਰ ਦਾ ਰੱਖਿਆ ਹੈ। ਜੋ ਬਾਟਪਾਰ ਹੈ ਉਹ ਵੀ ਅਸੰਖ ਹੈ।

'ਚੋਰ ਹਰਾਮਖੋਰ' ਰਕਾਰ ਕੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ।

## ਅਸੰਖ ਅਮਰ ਕਰਿ ਜਾਹਿ ਜੋਰ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਅਮਰ-ਹੁਕਮ, ਹਕੂਮਤ,** decree, government। **ਕਰਿ ਜਾਹਿ-ਕਰਦੇ ਹਨ,** does। **ਜੋਰ-ਤਾਕਤ,** force।

ਅਸੰਖ ਹੀ 'ਅਮਰ' ਕਹੀਏ 'ਹੁਕਮ' ਨੂੰ ਕਰਕੇ ਜੋਰ ਦੇ ਨਾਲ ਜੁਲਮ ਕਰਨਹਾਰੇ ਹਨ। ਜੁਲਮ ਨੂੰ ਅਧਯਾਹਾਰ ਜੋਰ ਪਦ ਤੇ।

ਇਸ ਤੁਕ ਵਿਚ ਕਾਵਯਲਿੰਗ। ਸਪੱਸ਼ਟ ਕਰਨ ਵਾਸਤੇ ਅਰਥ 'ਜੋਰ' ਪਦ ਨਾਲ ਸਮਰਥਨ ਕੀਤਾ ।

## ਅਸੰਖ ਗਲ ਵਢ ਹਤਿਆ ਕਮਾਹਿ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਗਲ ਵਢ-ਗਲ ਵੱਢ ਕੇ,** murderers। **ਹਤਿਆ-ਹੱਤਿਆ-ਪਾਪ, ਖੂਨ, ਕਤਲ,** killing, sin। **ਕਮਾਹਿ-ਕਮਾਉਂਦੇ ਹਨ, ਕਰਦੇ ਹਨ,** commit।

ਅਸੰਖ ਹੀ ਜੀਵਨ ਦੇ ਗਲੇ ਕੱਟ ਕੇ ਹੱਤਿਆ ਕਰਦੇ ਹਨ। ਗਲੇ ਕੱਟਣ ਤੇ ਜੁੱਧ ਵਿਚ ਵੀ ਹੁੰਦੇ ਹਨ, ਪਰ 'ਹਤਿਆ ਕਮਾਹਿ' ਇਸ ਪਦ ਤੇ ਜੋ ਵਿਸਵਾਸਘਾਤੀ ਆਦਿ ਲੋਭ ਨਾਲ ਅਚਾਨਕ ਆ ਕੇ ਮਾਰੇ ਇਸ ਦਾ ਅਰਥ ਹੈ। ਇਸ ਰੀਤ ਤਾਂ ਪਹਿਲੀ ਤੁਕ ਦਾ ਅਰਥ ਹੋਇਆ ਹੈ। ਅਮਰ ਤਾਂ ਧਰਮਾਤਮਾਂ ਵੀ ਕਰਦੇ ਹਨ, ਪ੍ਰੰਤੂ ਜੋਰ ਪਦ ਤੇ ਜੁਲਮ ਕਰਨ ਵਾਲੇ।

ਇਸ ਤੁਕ ਵਿਚ ਵੀ ਕਾਵਯਲਿੰਗ ਅਲੰਕਾਰ ਹੈ। 'ਗਲ ਵਢ' ਪਦ ਦਾ ਸਮਰਥਨ ਕੀਤਾ 'ਹਤਿਆ ਕਮਾਹਿ' ਇਸ ਪਦ ਨਾਲ।

## ਅਸੰਖ ਪਾਪੀ ਪਾਪੁ ਕਰਿ ਜਾਹਿ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਪਾਪੀ-ਪਾਪ ਕਰਨ ਵਾਲੇ,** sinful। **ਪਾਪੁ ਕਰਿ ਜਾਹਿ-ਪਾਪ ਕਰਕੇ ਮਰ ਕੇ ਚਲੇ ਜਾਂਦੇ ਹਨ,** die after committing sins।

ਅਸੰਖ ਹੀ ਪਾਪੀ ਹਨ, ਅਸੰਖ ਹੀ ਪਾਪ ਹਨ। ਇਹਨਾਂ ਨੂੰ ਕਰ ਕਰ ਕੇ ਚਲੇ ਜਾਂਦੇ ਹਨ। ਕੀ? ਮਰ ਕੇ ਚਲੇ ਜਾਂਦੇ ਹਨ।

ਇਸ ਤੁਕ ਵਿਚ ਬਿਧਿ ਅਲੰਕਾਰ ਹੈ।

ਲੱਛਨ:– ਸਿਧ ਅਰਥ ਕੌ ਸਾਧੈ ਫੇਰਿ।
ਭੂਖਨ 'ਬਿਧਿ' ਤਾਕੌ ਹਿਯ ਹੇਰਿ।

ਇਥੇ ਅਰਥ 'ਪਾਪੀ' ਨਾਮ ਸਿਧ ਹੋਇਆ ਹੁੰਦਾ , 'ਪਾਪੁ ਕਰਿ ਜਾਹਿ' ਪੁਨਹ ਸਿਧ ਕੀਤਾ, ਜੋ ਪਾਪ ਕਰਕੇ ਮਰ ਕੇ ਚਲੇ ਜਾਂਦੇ ਹਨ। ਜੇ ਇਸ ਅਲੰਕਾਰ ਨੂੰ ਨਹੀ ਮੰਨਦੇ ਤਾਂ ਉਹੋ ਕਾਵਯਲਿੰਗ ਅਲੰਕਾਰ ਹੈ। 'ਪਾਪੀ' ਪਦ ਦਾ ਸਮਰਥਨ ਕੀਤਾ, 'ਪਾਪੁ ਕਰਿ ਜਾਹਿ' ਇਸ ਪਦ ਨਾਲ।

## ਅਸੰਖ ਕੂੜਿਆਰ ਕੂੜੇ ਫਿਰਾਹਿ ॥

**ਪਦ ਅਰਥ:– ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਕੂੜਿਆਰ–ਕੁਫਰ ਤੋਲਣ ਵਾਲੇ, ਝੂਠ ਬੋਲਣ ਵਾਲੇ,** liars। **ਕੂੜੇ–ਝੂਠੇ,** false। **ਫਿਰਾਹਿ–ਫਿਰਦੇ ਹਨ,** roam around।

ਅਸੰਖ ਹੀ ਮਨੁੱਖ ਕੂੜ ਝੂਠ ਨੂੰ, 'ਆਰ' ਨਾਮ 'ਪ੍ਰਾਪਤ' ਨੂੰ, ਝੂਠ ਨੂੰ ਪ੍ਰਾਪਤ ਹੋਏ ਝੂਠੇ ਫਿਰਦੇ ਹਨ।

ਇਸ ਤੁਕ ਵਿਚ ਵੀ ਬਿਧਿ ਅਲੰਕਾਰ ਹੈ। ਕੂੜੇ ਪਦ ਸਿਧ ਵੀ ਹੈ ਫਿਰ ਵੀ ਸਿਧ ਕੀਤਾ ਕੂੜ ਨੂੰ ਪ੍ਰਾਪਤ ਹੋਏ। ਵਾ ਸੋਈ ਕਾਵਯਲਿੰਗ, ਕੂੜਿਆਰ ਪਦ ਵਿਚ ਸਮਰਥਨ ਕੀਤਾ ਕੂੜੇ ਪਦ ਤੇ।

## ਅਸੰਖ ਮਲੇਛ ਮਲੁ ਭਖਿ ਖਾਹਿ ॥

**ਪਦ ਅਰਥ:– ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ। ਮਲੇਛ–ਮਲੀਨ ਮੱਤ ਵਾਲੇ, ਖੋਟੀ ਬੁੱਧੀ ਵਾਲੇ ਮਨੁੱਖ,** people with corrupted thinking or crooked। **ਮਲੁ–ਸਭ ਦਾ ਮਾਸ ਖਾਣ ਵਾਲੇ, ਮੈਲੀਆਂ ਚੀਜਾਂ, ਗੰਦੀਆਂ ਮੰਦੀਆਂ ਚੀਜਾਂ,** eating meat, filth। **ਭਖਿ ਖਾਹਿ–ਖਾਂਦੇ ਰਹਿੰਦੇ ਹਨ,** consume।

ਅਸੰਖ ਹੀ ਮਲੇਛ ਹਨ, ਜਨਮ ਮਲੇਛ ਦਾ ਹੈ, ਅਰਥ: ਮਲੁ ਦੀ ਇਛਾ ਜਿੰਨ੍ਹਾਂ ਨੂੰ ਹੋਵੇ ਉਹ ਮਲੇਛ; ਉਹ ਕੈਸੇ ਮਲੇਛ ਹੈ? ਸਦੀਵ ਹੀ ਮਲ ਨੂੰ ਹੀ ਭਖ ਕਰਦਾ ਹੈ। ਮਲ ਦਾ ਅਰਥ ਸਰਬ ਦਾ ਮਾਸ ਜੋ ਖਾਂਦੇ ਹਨ, ਕੋਈ ਹੀ ਮਾਸ ਨਹੀਂ ਛੱਡਦੇ ਹਨ ।

ਇਸ ਤੁਕ ਵਿਚ ਵੀ ਬਿਧਿ ਅਲੰਕਾਰ ਹੈ। ਮਲੇਛ ਪਦ ਨੂੰ ਫੇਰ ਸਾਧਿਆ , ਮਲ ਸਦਾ ਖਾਂਦੇ ਰਹਿੰਦੇ ਹਨ, ਇਨਾਂ ਪਦਾਂ ਵਿਚ। ਸੋ ਇਸ ਵਿਚ ਕਾਵਯਲਿੰਗ ਵੀ ਹੈ। ਮਲੇਛ ਪਦ ਦਾ ਸਮਰਥਨ ਕੀਤਾ 'ਮਲ ਖਾਹਿ' ਇਸ ਪਦ ਨਾਲ।

## ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ। ਨਿੰਦਕ-ਨਿੰਦਿਆ ਚੁਗਲੀ ਕਰਨ ਵਾਲਾ,** slanderers। **ਸਿਰਿ -ਆਪਣੇ ਸਿਰ,** on their heads। **ਕਰਹਿ ਭਾਰੁ-ਪਾਪਾਂ ਦਾ ਭਾਰ ਚੁੱਕਦੇ ਹਨ,** carry the weight of their sins।

ਅਸੰਖ ਹੀ ਨਿੰਦਕ ਹਨ ਜੋ ਪਰਾਈ ਨਿੰਦਾ ਕਰਦੇ ਹਨ, ਆਪਨੇ ਸਿਰ ਪਰਾਏ ਪਾਂਪਾਂ ਦਾ ਭਾਰ ਚੁੱਕਦੇ ਹਨ। ਜਿਸ ਦੀ ਨਿੰਦਾ ਕਰਦੇ ਹਨ ਉਹ ਉਹਨਾਂ ਦੇ ਪਾਪ ਨਿੰਦਾ ਕਰਨ ਵਾਲੇ ਨੂੰ ਲਗਦੇ ਹਨ। ਸਭ ਤੇ ਪਾਪ ਇਹੋ ਹੀ ਵੱਡਾ ਹੈ, ਹੋਰ ਜੇ ਪਾਪ, ਕਿਸੇ ਲਾਲਚ ਪਿੱਛੇ ਕਰਦੇ ਹਨ। ਨਿੰਦਾ ਕਰਨ ਤੇ ਹੱਥ ਵੀ ਕੁਝ ਹੀ ਨਹੀਂ ਆਉਂਦਾ ਹੈ ਵਿਅਰਥ ਹੀ ਪਾਪ ਹੁੰਦਾ ਹੈ।

ਇਸ ਤੁਕ ਵਿਚ ਕਾਵਯਲਿੰਗ ਵੀ ਹੈ। ਨਿੰਦਾ ਪਦ ਦਾ ਸਮਰਥਨ ਕੀਤਾ 'ਸਿਰ ਕਰਹਿ ਭਾਰ' ਇਹਨਾਂ ਪਦਾਂ ਵਿਚ। ਅਸੰਖ ਪਦ ਬਹੁਤੇ ਵਾਰ ਆਉਣ ਤੇ ਅਰਥ ਵੀ ਉਹੀ ਰਹਿਆ ਜਿਸ ਤੇ ਉਭਿਜਾਬ੍ਰਿਤੁ ਦੀਪਕੁ ਅਲੰਕਾਰ ਹੈ ਅਤੇ ਸਾਰੀਆਂ ਪੌੜੀਆਂ ਵਿਚ ਪਹਿਲੀ ਤੁੱਲਯ ਯੋਗਤਾਲੰਕਾਰ ਵੀ ਹੈ। ਲੱਛਣ ਪਿੱਛੇ ਕਹਿ ਆਏ ਹਨ। ਆਤਮਾਂ ਦੀ ਸ਼ਕਤੀ ਤਾਂਮਸੀ ਵਰਣਨ ਦਾ ਪ੍ਰਸਤੁਤ। ਅਸੰਖਤਾ ਧਰਮ ਜਿੰਨੇ ਕਹੇ ਹਨ ਤਿੰਨ੍ਹਾਂ ਸਭਨਾਂ ਵਿਚ ਆਇਆ ਹੈ ਇਸ ਰੀਤ ਤੁਲਯਯੋਗਤਾ ਹੁੰਦਾ ਹੈ।

## ਨਾਨਕੁ ਨੀਚੁ ਕਹੈ ਵੀਚਾਰੁ ॥

**ਪਦ ਅਰਥ:- ਨੀਚੁ-ਵਿਚਾਰਾ, ਗਰੀਬ, ਨੀਵਾਂ ਹੋ ਕੇ,** poor, lowly, humbly। **ਕਹੈ ਵੀਚਾਰੁ-ਵਿਚਾਰ ਕੇ ਕਹਿੰਦਾ ਹੈ, ਵਿਚਾਰਨਾਂ ਅਸੰਖ ਹੈ,** contemplates and says।

ਸ੍ਰੀ ਨਾਨਕ ਜੀ ਕਹਿੰਦੇ ਹਨ: ਇਸ ਤੇ ਆਦਿ ਨੀਚ ਜੇ ਪ੍ਰਾਣੀ ਹਨ ਉਹਨਾਂ ਦਾ ਵਿਚਾਰਨਾਂ ਅਸੰਖ ਹੀ ਹੈ। ਕੋਈ ਗਿਣਤੀ ਨਹੀਂ ਆਉਦੀ ।

ਇਸ ਤੁਕ ਵਿਚ ਨਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਹੈ । 'ਨੀਚੁ ਵੀਚਾਰੁ' ਚਕਾਰ ਤੇ ਛੇਕਾਨੁਪ੍ਰਾਸ ਹੈ।

## ਵਾਰਿਆ ਨ ਜਾਵਾ ਏਕ ਵਾਰ ॥

**ਪਦ ਅਰਥ:- ਵਾਰਿਆ-ਵਰਣਨ, ਬਲਿਹਾਰ,** describe। **ਨ ਜਾਵਾ-ਨਹੀਂ ਜਾਂਦਾ, ਨਹੀ ਜਾਣ ਸਕਦਾ,** cannot। **ਏਕ ਵਾਰ-ਇਕ ਰੋਮ ਵੀ, ਇਕ ਵਾਰੀ ਵੀ,** not even once।

ਵਾਰਿਆ ਕਹੀਏ ਬਰਨਿਆ ਨਹੀਂ ਜਾਂਦਾ ਇਕ ਵਾਰ=ਇਕ ਰੋਮ ਵ । ਬਯਸ਼ਟ ਜੇ ਬੁਧਿ ਹੈ ਸੋ ਸਮਸ਼ਟ ਬੁਧਿ ਦੇ ਅੰਤਰਭੂਤ ਹੀ ਰਹਿੰਦੀ ਹੈ, ਉਸ ਸਮਸ਼ਟ ਤੇ ਵਹਿਰ ਨਿਕਸੇ ਤਾਂ ਬਰਣਨ ਕੀਤਾ ਜਾਏ। ਜਿਵੇਂ ਪੰਜ ਤੱਤ ਹਨ ਇਹਨਾਂ ਵਿਚ ਹੀ ਜੁਕਤਿ ਉਕਿਤ ਸਭਨਾਂ ਦੀ ਹੁੰਦੀ ਹੈ। ਪੰਚ ਤੇ ਉਪਰੰਤ ਕੋਈ ਨਹੀਂ ਕਹਿੰਦੇ ਹਨ। ਜੋ ਅਮਕੋ ਤਤ ਛਠਵੋਂ ਇਸ ਰੀਤ ਨੂੰ ਹੋਰ ਚਾਹੀਦਾ ਹੁੰਦਾ , ਐਸੇ ਜਾਨੀਏ।

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

**ਪਦ ਅਰਥ:- ਜੋ ਤੁਧੁ ਭਾਵੈ–ਹੇ ਪ੍ਰਮੇਸਰ! ਜੋ ਤੈਨੂੰ ਚੰਗਾ ਲੱਗੇ,** Dear Almighty, whatever pleases you। **ਸਾਈ–ਸੋਈ, ਉਹੀ,** that। **ਭਲੀ ਕਾਰ–ਚੰਗਾ ਕੰਮ, ਭਲਾ ਕੰਮ,** good deed।

ਤਾਂ ਤੇ ਭਗਤ ਜਨ ਜਾਣਦੇ ਹਨ, ਜਿਸ ਈਸ਼ਰ ਦਾ ਅੰਤ ਕੋਈ ਨਹੀਂ ਕਿਸੇ ਅੰਸ਼ ਦਾ ਪਾਇਆ ਜਾਂਦਾ, ਤਾਂ ਫਿਰ ਜੋ ਕਰੇਗਾ ਅਤੇ ਜੋ ਕੁਝ ਉਸ ਨੂੰ ਭਾਵੇਗਾ ਸੋਈ ਭਲੀ ਕਾਰ ਹੈ ।

## ਤੂੰ ਸਦਾ ਸਲਾਮਤਿ ਨਿਰੰਕਾਰ ॥੧੮॥

**ਪਦ ਅਰਥ:- ਤੂ ਸਦਾ–ਤੂ ਹਮੇਸ਼ਾ,** you forever। **ਸਲਾਮਤਿ–ਇਸਥਿਤ, ਥਿਰ, ਅਟੱਲ,** permanent। **ਨਿਰੰਕਾਰ–ਨਿਰ ਅਕਾਰ ਹਰੀ, ਰੂਪ ਰਹਿਤ ਹਰੀ,** formless Almighty।

ਸਦਾ ਸਲਾਮਤ ਤਤ ਅਤੇ ਤੂੰ ਦੋਨਾਂ ਦੀ ਏਕਤਾ ਨਿਰੰਕਾਰ ਬ੍ਰਹਮ ਵਿਚ।

ਇਹਨਾਂ ਤੁਕਾਂ ਦੇ ਅਲੰਕਾਰ ਪਹਿਲਾਂ ਕਹਿ ਆਏ ਹਾਂ।

(ਉਨ੍ਹੀਵੀਂ ਪਉੜੀ)

ਹੁਣ ਅੱਗੇ ਸ਼ਾਂਤਕੀ ਸ਼ਕਤੀ ਅਤੇ ਤਾਂਮਸੀ ਸ਼ਕਤੀ ਦੋਨਾਂ ਦਾ ਕੁਝ ਮਿਸ਼ਰਤ ਕਹਿੰਦੇ ਹਨ।

## ਅਸੰਖ ਨਾਵ ਅਸੰਖ ਥਾਵ ॥

**ਪਦ ਅਰਥ:- ਅਸੰਖ–ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ,** countless। **ਨਾਵ–ਨਾਮ,** name। **ਥਾਵ–ਟਿਕਾਣਾ, ਥਾਵਾਂ, ਨਿਵਾਸ,** abode।

ਅਸੰਖ ਕਹੀਏ ਅਣਗਿਣਤ ਹੀ ਨਾਮ ਹਨ। ਇਹ ਅਰਥ ਸ਼ਾਂਤਿਕੀ ਅਤੇ ਤਾਂਮਸੀ ਦੋਨਾਂ ਵਿਚ। ਨੀਚਾਂ ਦੇ ਵੀ ਨਾਮ ਅਨੇਕ ਹਨ। ਗਿਣਤੀ ਵਿਚ ਨਹੀਂ ਆਉਂਦੇ ਅਤੇ ਵੱਡਿਆਂ ਦੇ ਵੀ ਨਾਮ ਅਨੇਕ ਹਨ ਗਿਣਤੀ ਵਿਚ ਨਹੀਂ ਆਉਦੇ। ਦੋ ਪਉੜੀਆਂ ਵਿਚ ਦੋਨਾਂ ਨੂੰ ਜਿਤਾ ਦਿੱਤਾ ਹੈ ਕੁਝ, ਸਾਰੇ ਹੀ ਨਹੀ ਕਹਿ ਦਿੱਤੇ ਹਨ। ਇਸ ਅਰਥ ਨੂੰ ਖੋਲਣ ਹਿਤ ਸਾਹਿਬ ਜੀ ਕਹਿੰਦੇ ਹਨ: ਉਚ ਅਤੇ ਨੀਚ ਦੇ ਨਾਮ ਅਨੇਕ ਹੀ ਹਨ, ਕੁਝ ਕਹਿਣੇ ਵਿਚ ਨਹੀ ਆਉਂਦੇ। ਅਣਗਿਣਤ ਹੀ ਥਾਂਵ, ਕੀ ਸਥਾਨ ਹੈ ਰਹਿਣ ਦਾ ਉਚ ਦਾ ਅਤੇ ਨੀਚ ਦਾ? ਕਿਵੇ ਬ੍ਰਹਮ ਲੋਕ ਤੇ ਆਦਿ ਜਿਥੇ ਸ਼ੁਭ ਕਰਮ ਕਰਕੇ ਪਹੁੰਚਦੇ ਹਨ ਅਤੇ ਬੁਰੇ ਕਰਮ ਕਰਕੇ ਜਿਥੇ ਪਹੁੰਚਦੇ ਹਨ ਨਰਕ ਆਦਿ। ਸੋ ਦੋਨਾਂ ਦੇ ਨਾਮ ਅਤੇ ਥਾਵ ਅਨੇਕ ਹੀ ਹਨ। ਗਿਣਨ ਵਿਚ ਕੁਛ ਨਹੀਂ ਆਉਦਾ।

ਇਸ ਤੁਕ ਵਿਚ ‘ਨਾਵ ਥਾਵ’ ਵਰਨ ਦੀ ਸਮਤਾ ਹੈ ਵਿਚ ਪਦ ‘ਅਸੰਖ’ ਰੱਖਕੇ ਜਿਸ ਤੇ ਛੇਕਾਨੁਪ੍ਰਾਸ ਹੈ।

## ਅਗੰਮ ਅਗੰਮ ਅਸੰਖ ਲੋਅ ॥

**ਪਦ ਅਰਥ:- ਅਗੰਮ ਅਗੰਮ-ਮਨ ਬਾਣੀ ਤੋਂ ਪਰੇ ਤੋਂ ਪਰੇ, ਕਠਿਨ ਤੋਂ ਵੀ ਕਠਿਨ, ਅਪਹੁੰਚ,** inaccessible, unapproachable। **ਲੋਅ-ਲੋਕ,** realms।

ਅਗਮ ਤੇ ਵੀ ਅਗਮ ਕੀ? ਕਠਨ ਤੇ ਵੀ ਕਠਿਨ, ਅਣਗਿਣਤ ਹੀ ਲੋਕ ਹਨ। ਇਸ ਤੁਕ ਦਾ ਵੀ ਅਰਥ ਦੋਵੇ ਸ਼ਾਂਤਕੀ ਤਾਂਮਸੀ ਜੀਵਨ ਉੱਤੇ। ਚੰਗੇ ਸੁਖਦਾਇਕ ਲੋਕ ਵਿਚ ਵੀ ਪਹੁੰਚਣਾ ਕਠਨ ਹੈ। ਐਸੇ ਸੁਖਦਾਇਕ ਸਥਾਨਾਂ ਵਿਚ ਵੀ ਪਹੁੰਚਣਾ ਮੁਸ਼ਕਿਲ ਹੈ, ਜੋ ਪੰਜਾਹ ਕਰੋੜ ਧਰਤੀ ਹੈ, ਉਸ ਵਿਚ ਇਕ ਕਰੋੜ ਤਾਂਮਸ ਦੀ ਹੈ ਜੋ ਮਹਾਂ ਪਾਪੀ ਹਨ। ਨਾਮ ਤੋਂ ਬੇਮੁਖ ਉਹ ਸੱਪ ਦੀ ਦੇਹ ਧਾਰ ਉਥੇ ਰਹਿੰਦੇ ਹਨ। ਉਪਰ ਸੂਰਜ ਤਪਦਾ ਹੈ, ਥੱਲੇ ਧਰਤੀ ਤਪੀ ਹੁੰਦੀ ਹੈ, ਉਥੇ ਬਹੁਤ ਵਿਆਕੁਲ ਹੁੰਦੇ ਹਨ। ਇਸ ਗੱਲ ਦਾ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ:

ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥ (ਪ੍ਰਭਾਤੀ ਮਹਲਾ ੧)

ਇਸ ਤਰਾਂ ਆਦਿ ਅਗੰਮ ਤੋਂ ਅਗੰਮ ਲੋਕ , ਕੁਝ ਇਨਾਂ ਦੀ ਗਿਣਤੀ ਕਰਨੀ ਚਾਹੇ ਤਾਂ ਨਹੀਂ ਹੁੰਦੀ।

ਇਸ ਤੁਕ ਵਿਚ ਬੀਪਸਾ ਅਲੰਕਾਰ, ਅਗੰਮ ਅਗੰਮ ਪਦ ਦੋ ਵਾਰ ਆਉਣ ਕਰਕੇ ਅਤੇ ਅਕਾਰ ਸਾਰੇ ਪਦਾਂ ਵਿਚ ਆਇਆ ਇਸ ਕਰਕੇ ਬ੍ਰਿਤਜਾਨੁਪ੍ਰਾਸ ਹੈ।

## ਅਸੰਖ ਕਹਹਿ ਸਿਰਿ ਭਾਰੁ ਹੋਇ ॥

**ਪਦ ਅਰਥ:- ਅਸੰਖ-ਜੋ ਗਿਣਿਆ ਨਹੀਂ ਜਾਂਦਾ, ਅਣਗਿਣਤ, ਬੇਅੰਤ। ਕਹਹਿ-ਆਖਦਿਆਂ ਵੀ,** says। **ਸਿਰਿ ਭਾਰੁ ਹੋਇ-ਪਾਪਾਂ ਦਾ ਭਾਰ ਸਿਰ ਚੜਾਉਂਦੇ ਹਨ,** carry the weight of their sins।

ਇਸ ਤਰਾਂ ਨਿੰਦਾ ਕਰਨ ਤੇ ਅਰਥ ਨਹੀਂ ਬਣਦੇ ਹਨ। ਪਹਿਲਾਂ ਕਹਿ ਆਏ ਹਾਂ , ਇਸ ਕਰਕੇ ਹੋਰ ਅਰਥ? ਅਸੰਖ ਹੀ ਪ੍ਰਾਣੀ ਐਸੇ ਹਨ ਜੋ ਪ੍ਰਮੇਸ਼ਰ ਦੇ ਭਾਣੇ ਵਿਚ ਤਰਕ ਕਰਦੇ ਹਨ। ਉਹ ਬਹੁਤ ਔਗੁਣਾਂ ਦਾ ਭਾਰ, ਕਿਵੇਂ ਪਾਪਾਂ ਦਾ ਭਾਰ ਆਪਣੇ ਸਿਰ ਚੜਾਉਦੇ ਹਨ। ਜੇਕਰ ਸਾਂਤਕੀ ਤਾਂਮਸੀ ਦੋਨੋ ਅਰਥ ਕਰਨੇ ਹੋਣ ਤਾਂ ਇਸ ਤਰ੍ਹਾਂ ਕਰੀਏ:- ਕਹਹਿ ਦਾ ਅਰਥ ਸੁਖ , ਸੁਖ ਤੇ ਸੁਖੀ ਅਰਥ ਲੈਣਾ , ਅਜਹਿਤੀ ਲੱਛਣਾਂ ਨਾਲ। ਅਸੰਖ ਸੁਖੀ ਹਨ ਅਸੰਖਾਂ ਦੇ ਸਿਰ ਭਾਰ ਹੁੰਦਾ ਹੈ ਪਾਪਾਂ ਦਾ, ਇਸ ਕਰਕੇ ਦੁਖੀ ਦਾ ਅਰਥ। ਅਣਗਿਣਤ ਹੀ ਸੁਖੀ ਅਤੇ ਦੁਖੀ ਜੀਵ ਹਨ। ਐਸਾ ਕੌਣ ਹੈ ਜੋ ਗਿਣਤੀ ਕਰ ਸਕੇ।

ਪਹਿਲੇ ਅਰਥ ਵਿਚ ਕਾਵਯਲਿੰਗ ਹੈ। ਕਹਹਿ ਪਦ ਦਾ ਸਮਰਥਨ ਕੀਤਾ 'ਸਿਰਿ ਭਾਰ ਹੋਇ' ਇਹਨਾਂ ਪਦਾਂ ਨਾਲ। ਇਹਨਾਂ ਸਾਰੀਆਂ ਤੁਕਾਂ ਵਿਚ ਵੀ ਉਭਯਾਬ੍ਰਿਤ ਦੀਪਕ ਅਲੰਕਾਰ ਹੈ ਅਸੰਖ ਪਦ ਆਵਨ ਨਾਲ। ਐਸੇ ਅਸੰਖ ਦੇ ਕਹਿਣ ਤੇ ਜੇ ਕੋਈ ਪ੍ਰਸ਼ਨ ਕਰੇ ਅੱਖਰ ਬਣਾਏ ਹਨ, ਇਨਾਂ ਦੀ ਬਣਾਵਟ ਦਾ ਕਾਰਨ ਕਿਹੜਾ? ਇਹਨਾਂ ਦਾ ਮੁੱਖ ਕਾਰਜ ਤਾਂ ਇਹੋ ਹੀ ਹੋਇਆ ਜੋ ਪ੍ਰਮੇਸ਼ਰ ਦੀ ਕੁਦਰਤ ਅਤੇ ਪ੍ਰਮੇਸ਼ਰ ਦੇ ਸਰੂਪ ਨੂੰ ਜਾਨਣਾ। ਅਤੇ ਕਾਰਜ ਜੋ ਅੱਖਰਾਂ ਵਿਚ ਕਰਦੇ ਹਨ ਉਹ ਗੀਤ ਹਨ। ਤਾਂ ਫਿਰ ਮੁੱਖ ਕਾਰਜ ਤਾਂ ਹੋਇਆ

ਹੀ ਨਹੀਂ, ਜਿਸ ਤੇ ਨਿਸਫਲ ਹੋਏ। ਪਰਮੇਸ਼ਰ ਅਤੇ ਕੁਦਰਤ ਅਸੰਖ ਹੀ ਰਹੇ, ਵਿਚਾਰਨ ਵਿਚ ਨਹੀਂ ਆਏ? ਇਸ ਪ੍ਰਸ਼ਨ ਨੂੰ ਲੈ ਕੇ ਸਤਿਗੁਰ ਕਹਿੰਦੇ ਹਨ:

## ਅਖਰੀ ਨਾਮੁ ਅਖਰੀ ਸਾਲਾਹ ॥

**ਪਦ ਅਰਥ:- ਅਖਰੀ-ਅੱਖਰਾਂ ਨਾਲ,** through alphabets। **ਨਾਮੁ-ਪ੍ਰਭੂ ਦਾ ਨਾਮ,** Almighty's name। **ਸਾਲਾਹ-ਸਿਫਤ ਸਾਲਾਹ, ਉਸਤਤਿ, ਵਡਿਆਈ,** praise।

ਅੱਖਰ ਤਾਂ ਸਫਲ ਹੀ ਬਣੇ ਹਨ, ਜਿਸ ਕਰਕੇ ਪਰਮੇਸ਼ਰ ਦਾ ਨਾਮ ਚਿਤ ਆਉਂਦਾ ਹੈ। ਅਨੇਕਾਂ ਵਿਧੀਆਂ ਤੇ ਅੱਖਰਾਂ ਦੇ ਸਾਥ ਸਤਿਨਾਮੁ ਨੂੰ ਉਪਦੇਸਿਆ ਹੈ। ਪਰਮੇਸ਼ਰ ਦੀ ਸਾਲਾਹ ਕਹੀਏ ਉਸਤਤਿ ਅਨੇਕ ਰੀਤ ਅੱਖਰਾਂ ਵਿਚ ਲਿਖੀ ਹੈ।

## ਅਖਰੀ ਗਿਆਨੁ ਗੀਤ ਗੁਣ ਗਾਹ ॥

**ਪਦ ਅਰਥ:- ਅਖਰੀ-ਅੱਖਰਾਂ ਨਾਲ,** through alphabets। **ਗਿਆਨੁ-ਜਾਣਕਾਰੀ,** spiritual wisdom। **ਗੁਣ ਗਾਹ-ਪ੍ਰਭੂ ਗੁਣਾਂ ਨੂੰ ਗਾਉਂਦੇ ਹਨ,** sing the praises of Almighty।

ਅੱਖਰਾਂ ਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ । ਅਨੇਕਾਂ ਵਿਧੀਆਂ ਤੇ ਸਤਿਗੁਰ ਅੱਖਰਾਂ ਵਿਚ ਲਿਖ ਲਿਖ ਸਿਖਾਂ ਨੂੰ ਉਪਦੇਸ਼ਦੇ ਹਨ। ਆਪਣਾ ਸਰੂਪ ਬਾਰ ਬਾਰ ਲਿਖਦੇ ਹਨ ਅਤੇ ਗੋਬਿੰਦ ਦਾ ਗੁਣ ਬਿਸਨਪਦੇ ਬਣਾ ਬਣਾ ਰਾਗ ਵਿਚ ਗਾਉਂਦੇ ਹਨ। ਅੱਖਰਾਂ ਵਿਚ ਲਿਖਿ ਵਿਚਾਰਦੇ ਹਨ। ਗਾਹ ਨਾਮ ਹੈ ਵਿਚਾਰਨ ਦਾ।

ਇਸ ਤੁਕ ਵਿਚ ਗਕਾਰ ਕੀ ਬਰਣ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਅਲੰਕਾਰ ਹੈ ।

## ਅਖਰੀ ਲਿਖਣੁ ਬੋਲਣੁ ਬਾਣਿ ॥

**ਪਦ ਅਰਥ:- ਅਖਰੀ-ਅੱਖਰਾਂ ਨਾਲ। ਲਿਖਣੁ-ਲਿਖਣਾ,** write। **ਬੋਲਣੁ-ਬੋਲਣਾ,** speak। **ਬਾਣਿ-ਬਾਣੀ,** speech।

ਅੱਖਰਾਂ ਦੇ ਲਿਖਣ ਤੇ ਬਾਣੀ ਜੋ ਬੇਦ ਦੀ ਹੈ ਉਹ ਬੋਲਣ ਵਿਚ ਆਉਂਦੀ ਹੈ। ਜੇ ਅੱਖਰ ਨਾ ਹੁੰਦੇ ਤਾਂ ਕੌਣ ਲਿਖਦਾ। ਮਹਾਂ ਅੰਧ ਧੁੰਦ ਜਗਤ ਵਿਚ ਹੋ ਜਾਂਦਾ। ਕਿਵੇਂ ਸਤਿਗੁਰ ਦੀ ਬਾਣੀ ਲਿਖਣ ਤੇ ਬੋਲਣ ਕਹੀਏ ਪੜ੍ਹਨ ਵਿਚ ਆਉਂਦੀ ਹੈ। ਅੱਖਰ ਬਿਨਾਂ ਤਾਂ ਜਗਤ ਹੀ ਗਰਕ ਜਾਂਦਾ। ਸਾਰੀ ਗੱਲ ਕੀ ਮਰਿਯਾਦਾ ਅੱਖਰਾਂ ਤੋਂ ਹੀ ਬਣੀਂ ਹੈ ਅਤੇ ਹੇ ਪ੍ਰਸ਼ਨ ਦੇ ਕਰਤਾ। ਇਸ ਤੇ ਤੂੰ ਵਿਚਾਰ ਕੇ ਦੇਖ ਅੱਖਰ ਸਫਲ ਲੋਕਾਂ ਦੀ ਕਲਿਆਣ ਵਿਚ ਹਨ। ਕੀ ਪਰਮੇਸ਼ਰ ਦੇ ਅੰਤ ਲੈਣ ਵਿੱਚ ਹੈ। ਜਿਵੇਂ ਕੀੜੀ ਨੂੰ ਮਿਸ਼ਰੀ ਦੇ ਪਰਬਤ ਦੇ ਨਿਕਟ ਪਹੁੰਚ ਕੇ ਆਪਣੀ ਤ੍ਰਿਪਤੀ ਹੋਣਾ ਸਫਲ ਹੈ ਕਿ ਪਰਬਤ ਦੀ ਉਚਾਈ ਵਿਚ ਸਫਲ ਹੈ। ਉਹ ਲੋਕਾਂ ਦੀ ਕਲਿਆਣ ਹਿਤ ਪ੍ਰਮੇਸ਼ਰ ਨੇ ਰਚੇ ਹਨ। ਅੱਖਰ ਦੁਆਰਾ ਹੀ ਕੋਟਾਨ ਕੋਟ ਜੀਵਾਂ ਦਾ ਉਧਾਰ ਹੋਇਆ ਹੈ।

ਇਸ ਤੁਕ ਵਿਚ ਨਕਾਰ ਪਦਾਂਤ ਦੇ ਆਉਣ ਵਿਚ ਬ੍ਰਿਤਯਾਨੁਪ੍ਰਾਸ ਹੈ।

ਅੱਗੇ ਅਖਰਾਂ ਦੇ ਕਾਰਨ ਹੋਰ ਕਹਿੰਦੇ ਹਨ।

## ਅਖਰਾ ਸਿਰਿ ਸੰਜੋਗੁ ਵਖਾਣਿ ॥

**ਪਦ ਅਰਥ:- ਅਖਰਾ–ਅੱਖਰ। ਸਿਰਿ–ਮਸਤਕ,** head, forehead। **ਸੰਜੋਗੁ–ਭਾਗ, ਲੇਖ,** destiny। **ਵਖਾਣਿ–ਵਰਣਨ ਕਰਦੇ ਹਨ, ਜਾਣਕਾਰੀ,** says।

ਅਖਰ ਜੋ ਹੈ ਸਿਰ ਕਹੀਏ ਮਸਤਕਿ ਵਿਖੇ ਲਿਖੇ ਹਨ। ਤਿਲ ਅਖਰਨ ਕੇ ਮੁਜਬ ਜਗਤ ਵਿਚ ਸਭ ਕਿਸ ਦੇ ਸੰਜੋਗ ਵਿਜੋਗ ਸਬੰਧਤ ਤੇ ਅਤੇ ਪਦਾਰਥ ਨੂੰ ਹਤ ਹੈ। 'ਵਖਾਣਿ' ਵਰਣਨ ਕਰਦੇ ਹਨ ਸਾਰੇ ਹੀ।

ਇਨਾਂ ਚਾਰੇ ਹੀ ਤੁਕਾਂ ਵਿਚ ਉਭਿਆਬ੍ਰਿਤ ਦੀਪਕ ਅਲੰਕਾਰ ਹੈ। ਅਖਰ ਪਦ ਬਹੁਤ ਵਾਰ ਆਵਨ ਤੇ ਅਰਥ ਵੀ ਉਹੋ ਰਹਿਆ। ਦੂਸਰਾ ਪ੍ਰਯਾਯਾਲੰਕਾਰ ਹੈ।

ਲੱਛਨ:- ਹੁਇ ਅਨੇਕ ਕੋ ਆਸ਼ਰੈ ਏਕ।
ਸੋ ਪ੍ਰਯਾਯ ਕੋ ਕਰਤ ਬਿਬੇਕ।

ਇਥੇ ਇਕ ਅੱਖਰਾਂ ਵਿਚ ਨਾਮ ਅਤੇ ਸਲਾਹ, ਗਿਆਨ, ਗੁਣ ਅਤੇ ਲਿਖਣ ਬੋਲਣ ਸਭ ਦਾ ਆਸਰਾ ਅੱਖਰ ਹੋਏ, ਇਸ ਕਰਕੇ ਪ੍ਰਯਾਯ ਅਲੰਕਾਰ।

## ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥

**ਪਦ ਅਰਥ:- ਜਿਨਿ–ਜਿਸ ਨੇ,** whomever। **ਏਹਿ ਲਿਖੇ–ਇਹ ਅੱਖਰ ਲਿਖੇ,** wrote the alphabets। **ਤਿਸੁ–ਉਸ,** that। **ਸਿਰਿ–ਮਸਤਕ,** forehead। **ਨਾਹਿ–ਨਹੀਂ ਹਨ,** has nothing ।

ਜਿਸ ਨੇ ਇਹ ਅੱਖਰ ਲਿਖ ਕੇ ਬਣਾਏ ਹਨ, ਵਾ ਜੋ ਸਰਬ ਕੇ ਸਿਰ ਉਪਰ ਲਿਖੇ ਹਨ, ਉਸ ਦੇ ਸਿਰ ਉੱਤੇ ਅੱਖਰਾਂ ਦੀ ਲਿਖਤ ਨਹੀਂ ਹੈ। ਉਸ ਦੇ ਉਪਰ ਹੋਰ ਕੋਈ ਕਰਤਾ ਹੋਵੇ ਤਾਂ ਲਿਖੇ। ਸਾਰਿਆਂ ਦੇ ਉਪਰ ਤਾਂ ਉਹੋ ਹੀ ਹੈ।

## ਜਿਵ ਫੁਰਮਾਏ ਤਿਵ ਤਿਵ ਪਾਹਿ ॥

**ਪਦ ਅਰਥ:- ਜਿਵ–ਜਿਸ ਤਰ੍ਹਾਂ,** as how। **ਫੁਰਮਾਏ–ਫੁਰਮਾਣ ਕੀਤਾ, ਹੁਕਮ ਹੋਇਆ,** ordains। **ਤਿਵ ਤਿਵ–ਤਿਉਂ ਤਿਉਂ, ਉਸੇ ਤਰ੍ਹਾਂ ਹੀ,** just like that। **ਪਾਹਿ–ਪਾਉਂਦਾ ਹੈ, ਲਿਖਿਆ ਜਾਂਦਾ ਹੈ,** receive it, is written।

ਜਿਸ ਰੀਤਿ ਫੁਰਮਾਣ ਹੋਇਆ ਹੈ ਨੇਤਿ ਵਿਚ ਉਹ ਉਸ ਰੀਤਿ ਸਾਰਿਆਂ ਪ੍ਰਾਣੀਆਂ ਦੇ ਮਸਤਕ ਵਿਖੇ ਪਰਤਿ ਜਾਂਦੀ ਹੈ। ਸੁਕਰਮਨ ਤੇ ਸੁਖ, ਕੁਕਰਮਨ ਤੇ ਦੁਖ ਲਿਖਿਆ ਜਾਂਦਾ ਹੈ। ਇਹ ਰੀਤ ਬਿਪਰਨ ਦੀ ਕਦੀ ਨਹੀਂ ਹੁੰਦੀ ਹੈ।

'ਤਿਵ ਤਿਵ' ਪਦ ਵਿਚ ਬੀਪਸਾ ਹੁੰਦਾ ਹੈ ਅਤੇ ਫੁਰਮਾਨ ਕਾਰਨ ਹੈ, ਸਿਰ ਉੱਤੇ ਲਿਖਣ ਕਾਰਜ ਇਕ ਸੰਗ ਵਿਚ ਲਿਖਣ ਤੇ ਹੇਤਾਲੰਕਾਰ ਹੁੰਦਾ ਹੈ। ਹੁਣ ਅੱਗੇ 'ਕੀਤਾ ਪਸਾਉ ਏਕੋ ਕਵਾਉ' ਇਸ ਤੁਕ ਦੇ ਅਰਥ ਨੂੰ ਸਮਾਪਤ ਕਰਦੇ ਹੋਏ ਦੋ ਤੁਕਾਂ ਹੋਰ ਕਹਿੰਦੇ ਹਨ।

## ਜੇਤਾ ਕੀਤਾ ਤੇਤਾ ਨਾਉ ॥

**ਪਦ ਅਰਥ:- ਜੇਤਾ-ਜਿੰਨਾ, ਜਿਸ ਨੇ,** whomever। **ਕੀਤਾ-ਪੈਦਾ ਕੀਤਾ, ਉਤਪਤ ਕੀਤਾ,** gave rise to। **ਤੇਤਾ ਨਾਉ-ਪ੍ਰਮਾਤਮਾ ਦਾ ਨਾਮ,** Almighty's name।

ਇਹ ਜਿੰਨੀ ਅਸੰਖ ਸ਼ਾਂਤਕੀ ਤਾਮਸੀ ਜੋ ਵਰਣਨ ਕੀਤੀ ਹੈ, ਜਿਸ ਦਾ ਅੰਤ ਕਿਸੇ ਰੀਤ ਵੀ ਨਹੀਂ ਪਾਇਆ ਗਿਆ ਉਹ ਸੰਪੂਰਨ ਇਕ ਨਾਮ ਰੂਪ ਹੈ, ਉਹ ਕਿਹੜਾ ਨਾਮ ਹੈ? ਓਅੰਕਾਰ ਨਾਮ ਹੈ। ਉਹ ਇਕ ਜੋ ਓਅੰਕਾਰ ਹੈ ਉਸੇ ਕਰਕੇ ਹੀ ਸਭ ਦੀ ਉਤਪਤੀ ਹੈ। ਅਰਥ ਇਕ ਨਾਮ ਦੇ ਬੋਲਣ ਤੇ ਐਨੀ ਅਸੰਖਤਾ ਹੋਈ ਹੈ, ਜੋ ਕਿਸੇ ਤੋਂ ਅੰਤ ਨਹੀਂ ਪਾਇਆ ਜਾਂਦਾ। ਹੋਰ ਕਿਸੇ ਦਾ ਅੰਤ ਕੋਈ ਕੀ ਜਾਣੇਗਾ? ਇਸ ਨਾਮ ਦੀ ਗੱਲ ਫੇਰ ਕਹਿੰਦੇ ਹਨ।

## ਵਿਣੁ ਨਾਵੈ ਨਾਹੀ ਕੋ ਥਾਉ ॥

**ਪਦ ਅਰਥ:- ਵਿਣੁ ਨਾਵੈ-ਬਿਨਾ ਨਾਮ ਤੋਂ, ਪ੍ਰਭੂ ਨਾਮ ਤੋਂ ਬਗੈਰ,** without Almighty's name। **ਨਾਹੀ ਕੋ-ਕੋਈ ਨਹੀ,** no one। **ਥਾਉ-ਸਥਾਨ, ਜਗ੍ਹਾ, ਥਾਂ,** place।

ਬਿਨਾਂ ਓਅੰਕਾਰ ਦੇ ਕੋਈ ਹੋਰ ਸਥਾਨ ਨਹੀਂ ਦਿਸਦਾ ਹੈ, ਜੋ ਇਹ ਓਅੰਕਾਰ ਨਾਲ ਵਹਿਰ ਨੂੰ ਬਣਾਇਆ ਹੋਇਆ ਹੈ। ਜਿਸ ਰੀਤ ਕਰਕੇ ਪ੍ਰਥਮ ਉਤਪਤੀ ਹੋਈ ਓਅੰਕਾਰ ਤੇ: ਤਿੰਨ ਗੁਣ, ਤਿੰਨ ਦੇਵਤੇ, ਤਿੰਨ ਕਾਲ, ਤਿੰਨ ਅਵਸਥਾ, ਪੰਚ ਤੱਤ, ਪੱਚੀ ਪ੍ਰਕ੍ਰਿਤੀਆਂ, ਆਦਿ ਹੋਰ ਜੋ ਕੁਛ ਇਸ ਤੇ ਉਤਪਤੀ ਹੈ, ਇਹੀ ਸਭ ਵਿਚ ਦਿਸਦੀ ਹੈ। ਇਸ ਓਅੰਕਾਰ ਤੋਂ ਬਿਨਾਂ ਹੋਰ ਰੀਤ ਕਿਸੇ ਸਥਾਨ ਦੇਖਣ ਵਿਚ ਨਹੀਂ ਆਉਂਦੀ ਹੈ। ਇਸ ਕਰਕੇ ਜੋ ਕਿਛ ਬਣਿਆ ਉਹ ਓਅੰਕਾਰ ਇਕ ਨਾਮ ਤੋਂ ਬਣਿਆ ਹੈ। ਇਸ ਬਣਾਵਟ ਤੇ ਕੋਟਾਨਕੋਟ ਰੀਤ ਬਣੀ ਹੈ। ਉਹ ਸਭ ਹੀ ਅਸੰਖ ਹੀ ਹਨ ਇਸ ਦੇ ਨਾਮ, ਸੁਭਾਉ ਜਾਤਿ ਇਸ ਤੇ ਆਦਿ ਹੋਰ ਜਿੰਨੇ ਹਨ, ਉਹ ਸਾਰੇ ਹੀ ਅਸੰਖ ਹਨ।
'ਜੇਤਾ ਕੀਤਾ ਤੇਤਾ ਨਾਉ' ਇਸ ਤੁਕ ਵਿਚ ਤਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਹੈ। ਇਹਨਾਂ ਦੋ ਤੁਕਾਂ ਵਿਚ ਨਾਉ ਪਦ ਬਾਰ ਬਾਰ ਆਉਣ ਤੇ ਲਾਟਾਨੁਪ੍ਰਾਸ ਅਲੰਕਾਰ ਹੈ, ਭਾਉ ਭਿੰਨ ਹੈ। ਤੇਤਾ ਨਾਉ ਬਿਨਾਂ ਨਾਵ ਦੇ ਥਾਨ ਹੋਰ ਕੋਈ ਨਹੀਂ। ਓਤੇ ਪ੍ਰਯਾਯਾਲੰਕਾਰ ਵੀ ਹੈ। ਲੱਛਣ ਪੂਰਬ ਕਹਿਆ ਹੈ। ਇਕ ਨਾਮ ਆਸਰੇ ਸਭ ਜੋ ਬਣਿਆ ਹੈ ਉਸ ਨੂੰ। ਹੋਰ ਕਾਵਯਲਿੰਗ ਵੀ ਹੈ। 'ਜੇਤਾ ਕੀਤਾ ਤੇਤਾ ਨਾਉ' ਇਸ ਤੁਕ ਦਾ ਪਿਛਲੀ

ਤੁਕ ਨਾਲ ਸਮਰਥਨ ਕਰਕੇ ਸਪੱਸ਼ਟ ਕੀਤਾ, ਜਿਸ ਤੇ ਕਾਵ੍ਯਲਿੰਗ ਹੈ। ਬਹੁਤ ਅਲੰਕਾਰ ਮਿਲਨੇ ਤੇ ਸੰਸ੍ਰਿਸ਼ਟ ਅਲੰਕਾਰ ਬਣਦਾ ਹੈ।

ਇਕ ਹੀ ਵਾਕ ਵਿਚ ਐਨੀ ਅਸੰਖਤਾ ਕਹਿ ਕਹਿ ਬਿਅੰਤਤਾਈ ਲਿਖਾਈ। ਇਸ ਬਿਅੰਤਤਾ ਨੂੰ ਸਮਾਪਤ ਕਰਦੇ ਹੋਏ ਕਹਿੰਦੇ ਹਨ।

## ਕੁਦਰਤਿ ਕਵਣ ਕਹਾ ਵੀਚਾਰੁ ॥

**ਪਦ ਅਰਥ:- ਕੁਦਰਤਿ-ਵਾਹਿਗੁਰੂ ਦੀ ਰਚਨਾ, ਸ਼ਕਤੀ,** Almighty's creation, power। **ਕਵਣ-ਕੋਈ, ਕਿਹੜੀ, ਕੀ?** , which?। **ਕਹਾ ਵੀਚਾਰੁ-ਕਹਿ ਵਿਚਾਰ ਸਕਦਾ ਹੈ,** contemplates।

ਕੁਦਰਤਿ ਤੇਰੀ ਸਮਸ਼ਟ ਮਾਇਆ ਨੂੰ ਐਸਾ ਕੌਣ ਹੈ 'ਬੀਚਾਰ' ਕਹੀਏ ਗਿਣਨਾ ਕਰ ਸਕੇ। ਵਾ ਕਿਸ ਦੀ ਕੁਦਰਤਿ ਕਹੀਏ ਸ਼ਕਤੀ ਹੈ ਜੋ ਤੇਰੀ ਗਿਣਨਾ ਕਰ ਸਕੇ।

## ਵਾਰਿਆ ਨ ਜਾਵਾ ਏਕ ਵਾਰ ॥

**ਪਦ ਅਰਥ:- ਵਾਰਿਆ-ਵਰਣਨ, ਬਲਿਹਾਰ,** describe। **ਨ ਜਾਵਾ-ਨਹੀਂ ਜਾਂਦਾ, ਨਹੀ ਜਾਣ ਸਕਦਾ,** cannot। **ਏਕ ਵਾਰ-ਇਕ ਰੋਮ ਵੀ, ਇਕ ਵਾਰੀ ਵੀ,** not even once।

ਵਰਨਣ ਨਹੀਂ ਕੀਤਾ ਜਾਂਦਾ ਤੇਰਾ ਇਕ ਰੋਮ ਵੀ।

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

**ਪਦ ਅਰਥ:- ਜੋ ਤੁਧੁ ਭਾਵੈ-ਹੇ ਪ੍ਰਮੇਸਰ! ਜੋ ਤੈਨੂੰ ਚੰਗਾ ਲੱਗੇ,** Dear Almighty whatever pleases you। **ਸਾਈ-ਸੋਈ, ਉਹੀ,** so that is। **ਭਲੀ ਕਾਰ-ਚੰਗਾ ਕੰਮ, ਭਲਾ ਕੰਮ,** good।

ਜਿਸ ਤੇ ਤੂੰ ਬਿਅੰਤ ਹੈਂ ਤਿਸ ਤੇ ਜੋ ਤੈਨੂੰ ਭਾਉਂਦਾ ਹੈ ਉਹ ਹੀ ਭਲੀ ਕਾਰ ਹੈ।

## ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

**ਪਦ ਅਰਥ:- ਤੂ ਸਦਾ-ਤੂ ਹਮੇਸ਼ਾ,** you forever। **ਸਲਾਮਤਿ-ਇਸਥਿਤ, ਥਿਰ, ਅਟੱਲ,** permanent। **ਨਿਰੰਕਾਰ-ਨਿਰ ਅਕਾਰ ਹਰੀ, ਰੂਪ ਰਹਿਤ ਹਰੀ,** formless Almighty।

ਸਦਾ ਸਲਾਮਤਿ ਤਤੁ ਅਤੇ ਤੂੰ ਨਿਰੰਕਾਰ ਬ੍ਰਹਮ ਹੀ ਹੈਂ। ਇਹ ਜੋ ਤੰਤਵਮਸੀ ਉਪਦੇਸ਼ ਦਾ ਮਹਾਂਵਾਕ ਹੈ ਉਸ ਦਾ ਅਰਥ ਬਹੁਤ ਵਿਸਥਾਰ ਵਿਚ ਹੈ। ਜੇ ਸਾਰਾ ਕਰੀਏ ਤਾਂ ਗ੍ਰੰਥ ਬਹੁਤ ਵੱਡਾ ਹੁੰਦਾ ਹੈ। ਤਥਾ ਸੰਖੇਪ ਹੀ ਕਹਿੰਦੇ ਹਾਂ। ਜਿਸ ਦੇ ਤਿੰਨ ਪਦ ਹਨ 'ਤਤ' ਈਸ਼ਵਰ: 'ਤ੍ਵੰ' ਜੀਵ ਨਿਰਾਕਾਰ ਬ੍ਰਹਮੁ। ਇਸ ਵਾਕ ਦਾ

ਅਰਥ ਜਾਨਣ ਕਰਕੇ ਜੀਵ ਈਸ਼ਵਰ ਦੀ ਏਕਤਾ ਭਾਸਦੀ ਹੈ। ਸੋਈ ਕਹਿੰਦੇ ਹਨ: ਜੀਵ ਈਸ਼ਵਰ ਪਰਸਪਰ ਵਿਰੋਧੀ ਹਨ। ਵਾਸਤਵ ਵਿਚ ਜੀਵ ਅਲਪੱਗ ਹੈ, ਖਟ ਉਰਮੀ ਦੇ ਸੰਯੁਕਤ ਹੈ, ਉਹ ਉਰਮੀ ਦੇਹ ਦੀ : ਜਨਮ ਅਤੇ ਮੌਤ, ਦੋ ਪ੍ਰਾਣਾਂ ਦੀ, ਭੁਖ ਅਤੇ ਤ੍ਰਿਖਾ, ਦੋ ਮਨ ਦੀ ਹਰਖ ਅਤੇ ਸੋਗ ਅਤੇ ਈਸ਼ਰ ਸਰਬੱਗ ਹੈ, ਖਟ ਗੁਣ ਕਰਕੇ ਸੰਪੰਨ ਹੈ। ਗਿਆਨ, ਵੈਰਾਗ, ਉਦਾਰ, ਅਸ਼੍ਰਜ, ਬਲ, ਲੱਛਮੀ, ਖਟ ਹੀ ਜਿਸ ਦੇ ਸੰਪੂਰਨ ਹਨ। ਹੋਰ ਜੀਵਾਂ ਵਿਚ ਇਹਨਾਂ ਖਟ ਗੁਣਾਂ ਦੀ ਅੰਸ਼ ਮਾਤ੍ਰ ਕਿਤੇ ਕਿਤੇ ਹੈ ਅਤੇ ਈਸ਼ਵਰ ਵਿਚ ਇਹਨਾਂ ਦੀ ਸਮਸ਼ਟਤਾ ਹੈ, ਜਿਸ ਤੇ ਜੋ ਈਸ਼ਵਰ ਹੈ। ਸ੍ਰਿਸ਼ਟੀ ਨੂੰ ਪੈਦਾ ਕਰਨ, ਪਾਲਣ, ਸੰਘਾਰਣ, ਆਦਿ ਸ਼ਕਤੀ ਸੰਪੰਨ ਹੈ, ਜੀਵ ਪਰਤੰਤ੍ਰ ਅਤੇ ਦੁਖੀ ਹੈ। ਇਨਾਂ ਦੀ ਏਕਤਾ ਕਿਵੇ ਹੋਵੇ? ਇਸ ਤਰਾਂ ਵਾਚਿਆਂ ਇਹਨਾਂ ਦੀ ਏਕਤਾ ਨਹੀਂ ਹੁੰਦੀ। ਲੱਖਣਾ ਨਾਲ ਲਖ ਕੇ ਹੁੰਦੀ ਹੈ। ਸੋ ਲੱਖਣ ਤਿੰਨ ਹਨ: ਇਕ ਤਾਂ ਜਹਿਤ ਹੈ , ਇਸ ਤੇ ਏਕਤਾ ਨਹੀਂ ਹੁੰਦੀ , ਕਿਉਂਕਿ ਆਤਮਾਂ ਸਤਿ ਸਰੂਪ ਹੈ , ਉਸ ਦੀ ਸਰਬੱਗਤਾ ਸਭ ਪ੍ਰਕਾਰ ਤਿਆਗ ਕਿਵੇਂ ਹੋਵੇ, ਜਿਵੇ ਕਹੀਏ ਗੰਗਾ ਵਿਖੇ ਗ੍ਰਾਮ ਹੈ, ਗੰਗਾ ਵਿਖੇ ਤਾਂ ਗ੍ਰਾਮ ਨਹੀਂ ਹੁੰਦਾ। ਜਿਵੇ ਇਹ ਸਬਦ ਆਪਣੇ ਅਰਥ ਨੂੰ ਤਿਆਗ ਦਿੰਦਾ ਹੈ, ਪ੍ਰਵਾਹ ਨੂੰ ਛੱਡ ਕੇ ਤੀਰ ਵਿਖੇ ਲੱਖਣ ਕਰਕੇ ਅਰਥ ਹੁੰਦਾ ਹੈ ਅਤੇ ਅਜਿਹਤੀ ਵੀ ਨਹੀ ਬਣਦੀ ਹੈ। ਜਿਵੇ ਕਹੀਏ ਮੰਚਾਯਾਂ ਕ੍ਰੋਸਤੀ ; ਉਹ ਮੰਚ ਤਾਂ ਕਦੇ ਵੀ ਨਹੀਂ ਬੋਲਦਾ, ਮੰਚ ਦੇ ਉਪਰ ਬੈਠਣ ਵਾਲਾ ਬੋਲਦਾ ਹੈ। ਇਸ ਵਿਚ ਸਭ ਦਾ ਗ੍ਰਹਨ ਹੀ ਹੈ। ਜੀਵ ਈਸਰ ਦੇ ਸਭ ਕੁਝ ਗ੍ਰਹਨ ਕਰੀਏ ਤਾਂ ਏਕਤਾ ਨਹੀਂ ਹੁੰਦੀ। ਇਸ ਕਰਕੇ ਭਾਗ ਤਿਆਗ, ਜਹਿਤਾ ਜਹਿਤੀ ਕਹਿੰਦੇ ਹਨ, ਇਸ ਲੱਖਣ ਤੇ ਏਕਤਾ ਹੁੰਦੀ ਹੈ। ਵਾਚਣਾ ਈਸ਼ਵਰ ਦਾ ਅਤੇ ਜੀਵ ਦਾ ਛੱਡ ਦੇਈਏ, ਕੀ? ਸਰਬੱਗਤਾ, ਖਟ ਗੁਣ, ਸਮਸ਼ਟਤਾ, ਸੁਖੀ ਇਹ ਤਾਂ ਵਾਚਣਾ ਈਸ਼ਵਰ ਦਾ ਛੱਡੇ; ਖਟ ਉਰਮੀ ਅਲਪੱਗਤਾ, ਦੁਖੀ, ਇਹ ਵਾਚਣਾ ਜੀਵ ਦਾ ਤਿਆਗੇ, ਇਸ ਵਿਚ ਤਾਂ ਜਹਤੀ ਦੀ ਅੰਸ਼, ਲੱਖਣਾ ਦੋਨਾਂ ਦਾ ਗ੍ਰਹਨ ਕਰੇ। ਸਤਿਚਿਤਾਨੰਦ ਸੋਈ ਜੀਵ ਵਿਚ ਉਹੀ ਈਸ਼ਰ ਵਿਚ ਹੈ, ਇਸ ਵਿਚ ਅਜਿਹਤੀ ਦੀ ਅੰਸ਼। ਜਿਵੇ ਇਕ ਅੱਗ ਵਿਚ ਤਿੰਨ ਗੁਣ ਹਨ: ਦਾਹਕ, ਉਸ਼ਨ, ਪ੍ਰਕਾਸ਼। ਉਸ ਅੱਗ ਦੇ ਤਿੰਨ ਰੂਪ; ਇਕ ਬਨ ਕਰ ਦੌਂ, ਦੂਜੇ ਮਸਾਲ, ਤੀਸਰਾ ਦੀਵਾ: ਉਹਨਾਂ ਤਿੰਨਾਂ ਸਰੂਪਾਂ ਵਿਚ ਤਿੰਨ ਗੁਣ ਪਾਏ ਜਾਂਦੇ ਹਨ। ਜਿਵੇ ਅਕਾਸ਼ ਇਕ, ਘਟ, ਮਟ, ਮਹਾਂ ਅਕਾਸ਼, ਉਪਾਧਿ ਤੇ ਛੋਟਾ ਵੱਡਾ ਹੈ। ਉਪਾਧੀ ਖਤਮ ਹੋਣ ਤੇ ਇਕ ਹੀ ਰੂਪ ਹੁੰਦਾ ਹੈ। ਸੰਖੇਪ ਜਿਹਾ ਕਿਹਾ ਹੈ। ਹੋਰ ਸਭ ਗ੍ਰੰਥ ਜੋ ਹਨ ਵੇਦਾਂਤਿ ਦੇ, ਉਹਨਾਂ ਵਿਚ ਵਿਸਥਾਰ ਇਹੋ ਕਿਹਾ ਹੈ। ਉਸੇ ਤਰਾਂ ਜਾਣ ਲੈਣਾ।

ਇਹਨਾਂ ਦੇ ਅਲੰਕਾਰ ਪਹਿਲਾਂ ਕਹਿ ਆਏ ਹਾਂ।

(ਵੀਹਵੀਂ ਪਉੜੀ)

ਇਥੇ ਹੁਣ ਏਕਤਾ ਕਰਕੇ ਦਿਖਾਈ, ਚਾਰ ਪ੍ਰਕਾਰ ਦਾ ਜੋ ਗਿਆਨ, ਉਹ ਵਰਣਨ ਕਰ ਦਿੱਤਾ ਹੈ। ਜੇ ਕੋਈ ਸੁਣਿ ਕੇ ਬਹੁਤ ਤਤ੍ਵੰਮਸੀ ਉਪਦੇਸ਼ ਦੇ ਯੋਗ ਬਣਨਾ ਬੁੱਝ ਲਵੇ ਕੀ ਨਾਮ ਦਾ ਸਿਮਰਨ ਵਾ ਕਰਮ ਕਰਨਾ ਮੁੱਖ ਹੈ? ਇਸ ਪ੍ਰਸ਼ਨ ਨੂੰ ਲੈ ਕੇ ਹੁਣ ਅੱਗੇ ਨਾਮ ਦਾ ਮਹਾਤਮ ਦ੍ਰਿਸ਼ਟਾਂਤ ਪੂਰਵਕ ਕਹਿ ਕੇ ਬਹੁਤ ਬਿਅੰਤਤਾ ਲਿਖ ਕੇ ਦ੍ਰਿਸ਼ਟਾਂਤ ਸਮੇਤ ਜਗਿਆਸੂ ਨੂੰ ਅਨੁਭਵ ਕਹਿਣਗੇ:

## ਭਰੀਐ ਹਥੁ ਪੈਰੁ ਤਨੁ ਦੇਹ ॥

**ਪਦ ਅਰਥ:- ਭਰੀਐ–ਭਰਨਾ, ਮੈਲ ਨਾਲ ਭਰ ਜਾਣਾ,** filth, dirt। **ਹਥੁ–ਹੱਥ,** hand। **ਪੈਰੁ–ਪੈਰ,** feet। **ਤਨ ਦੇਹ–ਦੇਹੀ, ਸਰੀਰ,** body।

ਮ੍ਰਿਤਕ ਆਦਿ ਹੋਰ ਮਲੀਨਤਾ ਨਾਲ ਹੱਥ ਅਤੇ ਪੈਰ 'ਤਨ' ਨਾਮ 'ਸਾਥ'ਦਾ, ਦੇਹ ਦੇ ਨਾਲ ਲੱਗੇ। ਵਾ ਤਨ ਨਾਮ ਵਿਸਤਾਰ ਦਾ ਇਸ ਦਾ ਅਰਥ ਸੰਪੂਰਨ ਦੇਹ, ਸਭ ਦੇਹ ਨੂੰ ਜੋ ਕਿਛ ਵੀ ਲਗ ਜਾਵੇ। ਵਾ ਤਨ ਨਾਮ 'ਤਨਕ' ਦਾ, ਅਰਥ ਥੋੜਾ ਭਰ ਦੇਹ ਦੇ ਸੰਗ ਲਗ ਜਾਵੇ।

'ਤਨੁ ਦੇਹ' ਪਦ ਵਿਚ ਪੁਨਰੁਕਤਿਵਦਾਭਾਸ ਅਲੰਕਾਰ ਹੈ। ਪੁਨਿਰੁਕਤ ਦਾ ਅਭਾਸ ਅਰਥ ਕਰੇ ਮਿਟ ਜਾਂਦਾ ਹੈ।

## ਪਾਣੀ ਧੋਤੈ ਉਤਰਸੁ ਖੇਹ ॥

**ਪਦ ਅਰਥ:– ਪਾਣੀ ਧੋਤੈ–ਪਾਣੀ ਦੇ ਨਾਲ ਧੋਣ ਤੇ,** upon washing with water। **ਉਤਰਸੁ–ਉਤਰ ਜਾਂਦਾ ਹੈ, ਲਹਿ ਜਾਂਦਾ ਹੈ,** is cleaned। **ਖੇਹ–ਮਿੱਟੀ, ਧੂੜ, ਮੈਲ,** the dirt।

ਉਹ ਮ੍ਰਿਤਕਾ ਆਦਿ ਜੋ ਕੁਝ ਲੱਗਾ ਹੋਇਆ ਜਲ ਦੇ ਨਾਲ ਧੋਣ ਤੇ ਉਤਰ ਜਾਂਦਾ ਹੈ। ਨਿਰਮਲ ਬਣਦਾ ਹੈ। ਇਕ ਤਾਂ ਇਹ ਦ੍ਰਿਸ਼ਟਾਂਤ ਕਹਿਆ, ਦੂਸਰਾ ਹੋਰ ਕਹਿੰਦੇ ਹਨ :

## ਮੂਤ ਪਲੀਤੀ ਕਪੜੁ ਹੋਇ ॥

**ਪਦ ਅਰਥ:– ਮੂਤ–ਮਲ ਮੂਤਰ,** urine। **ਪਲੀਤੀ–ਗੰਦਾ, ਪਲੀਤ,** soiled, dirty। **ਕਪੜੁ–ਕੱਪੜਾ,** clothes।

ਮਲ ਮੂਤਰ ਲੱਗਣ ਨਾਲ ਬਸਤ੍ਰ ਮਹਾਂ ਅਪਵਿਤ੍ਰ ਹੋ ਜਾਂਦੇ ਹਨ, ਉੱਪਰ ਲੈਣ ਲਈ ਕੰਮ ਦੇ ਨਹੀਂ ਰਹਿੰਦੇ ਹਨ।

## ਦੇ ਸਾਬੂਣੁ ਲਈਐ ਓਹੁ ਧੋਇ ॥

**ਪਦ ਅਰਥ:– ਸਾਬੂਣ–ਸਾਬਣ ਨਾਲ,** with soap। **ਲਈਐ–ਲਈਦੇ ਹਨ,** take। **ਧੋਇ–ਧੋ ਕੇ, ਧੋ ਲੈਣ ਨਾਲ,** wash it।

ਜੇ ਉਸ ਬਸਤਰ ਨੂੰ ਸਵਾਰਨਾ ਹੋਵੇ ਤਾਂ ਸਾਬਣ ਦੇ ਨਾਲ ਮਲਣ ਨਾਲ ਪਵਿਤ੍ਰ ਹੋ ਜਾਦਾ ਹੈ। ਵਿਸ਼ੇਸ਼ ਉੱਜਲਤਾ ਨੂੰ ਧਾਰਦਾ ਹੈ। ਦ੍ਰਿਸ਼ਟਾਂਤ ਤਾਂ ਕਿਹਾ ਹੁਣ ਦ੍ਰਿਸ਼ਟਾਂਤ ਕਹਿੰਦੇ ਹਨ:

## ਭਰੀਐ ਮਤਿ ਪਾਪਾ ਕੈ ਸੰਗਿ ॥

**ਪਦ ਅਰਥ:– ਭਰੀਐ–ਭਰਿ ਜਾਵੇ, ਲਿਬੜ ਜਾਵੇ,** stained, polluted। **ਮਤਿ–ਬੁੱਧੀ, ਸੋਚ, ਸਮਝ,** intellect। **ਪਾਪਾ ਕੈ ਸੰਗਿ–ਮਾੜੇ ਕੰਮਾਂ ਦੇ ਨਾਲ,** sins।

ਇਸੇ ਰੀਤ ਨਾਲ ਮਤਿ ਦੇ ਆਦਿ ਸਭ ਅੰਤਹਕਰਣ ਮਲੀਨ ਜੋ ਹੋਇਆ ਹੈ, ਪੁੰਜ ਪਾਪਾਂ ਨਾਲ, ਜਿਸ ਨਾਲ ਆਪਣੇ ਸਰੂਪ ਨੂੰ ਨਹੀਂ ਜਾਣ ਸਕਦਾ ਹੈ, ਕਿ ਮੈਂ ਕੌਣ ਹਾਂ।

## ਓਹੁ ਧੋਪੈ ਨਾਵੈ ਕੈ ਰੰਗਿ ॥

**ਪਦ ਅਰਥ:- ਓਹੁ ਧੋਪੈ-ਉਹ ਧੋਤੀ ਜਾਵੇ,** it can be cleaned। **ਨਾਵੈ ਕੈ ਰੰਗਿ-ਨਾਮ ਦੇ ਰੰਗ ਨਾਲ, ਵਾਹਿਗੁਰੂ ਦੇ ਸਿਮਰਨ ਨਾਲ,** by meditating/reciting on Almighty's name।

ਓਹੀ ਜੇ ਮਤਿ ਮਲੀਨ ਉੱਜਲ ਕਰਨੀ ਹੋਵੇ ਤਾਂ ਨਾਮ ਕੇ ਰੰਗ ਕਹੀਏ ਸਤਿਨਾਮ ਵਿਚ ਪ੍ਰੇਮ ਕਰਨ ਕਰਕੇ ਨਿਰਮਲ ਹੋ ਜਾਂਦਾ ਹੈ। ਪੂਰਬ ਦੇ ਕੀਤੇ ਹੋਏ ਪਾਪ ਤਾਂ ਸਤਿਨਾਮ ਦਾ ਸਿਮਰਨ ਦੇ ਮਹਾਤਮ ਤੋਂ ਹੀ ਨਾਸ਼ ਹੋ ਜਾਂਦੇ ਹਨ। ਅੱਗੇ ਪ੍ਰਮੇਸ਼ਰ ਦਾ ਭਾਣਾ ਚੰਗਾ ਲੱਗਿਆ, ਹਉਮੈ ਦੂਰ ਹੋ ਗਈ। ਫਿਰ ਪਾਪ ਨਹੀ ਕਰਦਾ, ਮਨ ਸਥਿਰਤਾ ਨੂੰ ਪ੍ਰਾਪਤ ਹੋਇਆ, ਸਤਿਨਾਮ ਦੀ ਪ੍ਰੀਤ ਕਰਕੇ। ਇਸੇ ਤਰ੍ਹਾਂ ਮਤਿ ਦੇ ਆਦਿ ਅੰਤਹਕਰਨ ਨੂੰ ਪ੍ਰਾਪਤ ਹੋ ਜਾਂਦਾ ਹੈ। ਫਿਰ ਸਰੂਪ ਨੂੰ ਤਤਕਾਲ ਹੀ ਦੇਖਦਾ ਹੈ।

ਇਹਨਾਂ ਤੁਕਾਂ ਵਿਚ ਦ੍ਰਿਸ਼ਟਾਂਤਾਲੰਕਾਰ ਹੈ।

ਲੱਛਨ:- ਬਿੰਬ ਪ੍ਰਤਿਬਿੰਬ ਵਾਕਜ ਦੁਹ ਮਾਂਹੀ।
ਉਪਮੇਓ ਉਪਮਾ ਦ੍ਵੈ ਜਾਂਹੀ।
ਧਰਮ ਜੁਦੋ ਦੋਊਨ ਕੋ ਆਹੀ।
ਲਖਹੁ 'ਦ੍ਰਿਸ਼ਟਾਂਤ' ਨਾਮ ਹਹਿ ਤਾਂਹੀਂ।

ਵਾਕ ਉਪਮਾਨ ਅਤੇ ਵਾਕ ਉਪਮੇਯ ਜਿਥੇ ਦੋਨਾਂ ਦਾ ਧਰਮ ਜੁਦਾ ਜੁਦਾ ਹੈ ਪਰੰਤੂ ਬਿੰਬ ਪ੍ਰਤਿਬਿੰਬ ਕਰ ਭਾਵ ਦਿਖਾਇਆਂ ਹੋਵੇ, ਇਕ ਗਲ ਦੀ ਛਾਇਆ ਦੂਸਰੀ ਗਲ ਵਿਚ ਪਏ ਉਹ ਦ੍ਰਿਸਟਾਂਤ। ਇਥੇ ਹੱਥ ਪੈਰ ਦੇਹ ਅਤੇ ਬਸਤਰ ਪਾਣੀ ਅਤੇ ਸਾਬਣ ਦੇ ਸੰਗ ਉੱਜਲ ਹੋਣੇ, ਇਹ ਧਰਮ ਜੁਦਾ ; ਮਤਿ ਨਾਮ ਦੇ ਸੰਗ ਉੱਜਲ ਇਹ ਧਰਮ ਜੁਦਾ, ਬਿੰਬ ਪ੍ਰਤਿਬਿੰਬ ਭਾਵ ਮਿਲਿਆ ਹੋਇਆ ਹੈ। ਇਸ ਰੀਤ ਸਤਿਨਾਮ ਨਾਲ ਹੀ ਗਿਆਨ ਦੇ ਅਧਿਕਾਰੀ ਹੁੰਦਾ ਹੈ। ਅੱਗੇ ਕਰਮ ਕਾਂਡ ਦੀ ਦੀ ਗੱਲ ਕਰਦੇ ਹਨ।

## ਪੁੰਨੀ ਪਾਪੀ ਆਖਣੁ ਨਾਹਿ ॥

**ਪਦ ਅਰਥ:- ਪੁੰਨੀ-ਪੁੰਨ ਕਰਕੇ,** virtues। **ਪਾਪੀ-ਮਾੜੇ ਕੰਮਾਂ ਕਰਕੇ,** vices। **ਆਖਣੁ ਨਾਹਿ-ਆਖਣ ਨਾਲ ਨਹੀਂ ਹੋ ਜਾਈਦਾ,** are above this।

ਸੰਤਾਂ ਦੇ ਮਤ ਵਿਚ ਕਰਮ ਕਾਂਡ ਮੁੱਖ ਨਹੀਂ ਹੈ। ਇਹ ਤਾਂ ਬੰਧਨ ਹਨ। ਬੰਧਨਾਂ ਤੋਂ ਛੁਟਕਾਰਾ ਪਾਉਣਾ ਇਹ ਸਾਡਾ ਮਤ ਹੈ। ਪੁੰਨ ਕਰਕੇ ਇਸ ਲੋਕ ਵਿਚ ਅਨੇਕਾਂ ਹੀ ਸੁਖ ਅਤੇ ਪਰਲੋਕ ਵਿਚ ਵੀ ਸੁਖ ਭੋਗਦਾ ਹੈ। ਆਪਣੇ ਪੁੰਨ ਭੰਗ ਕਰਕੇ ਫਿਰ ਜਨਮ ਮਰਨ ਚੌਰਾਸੀ ਦੇ ਗੇੜ ਵਿਚ ਭਰਮਦਾ ਹੈ। ਇਹ ਤਾਂ ਸੋਨੇ ਦੀ ਬੇੜੀ ਦੇ

ਬੰਧਨ ਹਨ। ਅਨੇਕਾਂ ਹੀ ਪਾਪ ਕਰਕੇ ਨਰਕਾਂ ਨੂੰ ਜਾਂਦਾ ਹੈ। ਫੇਰ ਚੌਰਾਸੀ ਵਿਚ ਜੰਮਦਾ ਮਰਦਾ ਹੈ। ਇਹ ਹੈ ਲੋਹੇ ਦੀ ਬੇੜੀ ਦੇ ਬੰਧਨ। ਇਸ ਨੂੰ 'ਆਖਣੁ ਨਾਹਿ' ਕੀ? 'ਪ੍ਰਤਿਪਾਦਨ ਨਹੀਂ ਹੈ'। ਜੋ ਸੰਤਾਂ ਦਾ ਮਤ ਹੈ, ਉਹ ਪਿਛੇ ਕਹਿਆ ਹੈ। ਸਤਿਨਾਮ ਦਾ ਸਿਮਰਨ। ਹੁਣ ਜੋ ਪੁੰਨੀ ਪਾਪੀ ਹਨ ਉਹਨਾਂ ਬਾਰੇ ਕਹਿੰਦੇ ਹਨ:

## ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

**ਪਦ ਅਰਥ:– ਕਰਿ ਕਰਿ–ਕਰ ਕਰ ਕੇ,** by doing। **ਕਰਣਾ–ਕਰਤਬ, ਕਰਮ ਕਰਣਾ,** deeds। **ਲਿਖਿ ਲੈ ਜਾਹੁ–ਲਿਖਾ ਕੇ ਲੈ ਜਾਂਦਾ ਹੈ,** are written and brought to the afterlife।

ਕਰ ਕਰ ਆਪਣੇ ਕਰਤਬ ਨੂੰ ਇਸ ਦਾ ਫਲ ਸੁਖ ਦੁਖ ਲਿਖਾ ਕੇ ਲੈ ਜਾਂਦਾ ਹੈ।

ਪੂਰਬ ਦੀ ਤੁਕ ਵਿਚ ਪਰਕਰਾਲੰਕਾਰ ਹੈ।

ਲੱਛਨ:– ਸਾਭਿਪ੍ਰਾਯ ਬਿਸ਼ੇਖਨ ਜਹਾਂ ।
'ਪਰਕਰ ਅਲੰਕਾਰ' ਕਹਿ ਤਹਾਂ।

ਇਥੇ ਪੁੰਨੀ ਪਾਪੀ ਬਿਸ਼ੇਖਨ ਸਹਿਤ ਅਭਿਪ੍ਰਾਯ ਦੇ ਹਨ, ਜਿਸ ਤੇ ਪਰਕਰ ਹੈ। ਦੂਸਰੀ ਤੁਕ ਵਿਚ ਕਰਿ ਕਰਿ ਪਦ ਵਿਚ ਵੀਪਸਾ ਅਤੇ ਹੇਤਾਲੰਕਾਰ। ਪੁੰਨ ਪਾਪ ਕਰਨੇ ਕਰਕੇ, ਲਿਖ ਲੈ ਜਾਣਾ ਕਾਰਜ ਇਕੱਠਾ ਵਰਣਨ ਹੈ।

## ਆਪੇ ਬੀਜ ਆਪੇ ਹੀ ਖਾਹੁ ॥

**ਪਦ ਅਰਥ:– ਆਪੇ ਬੀਜ–ਆਪੇ ਹੀ ਪਾਪ ਪੁੰਨ ਕਰਕੇ,** they themselves commit the virtue and vices। **ਆਪ ਹੀ–ਆਪ ਹੀ,** they alone। **ਖਾਹੁ–ਭੋਗਦੇ ਹਨ, ਫਲ ਭੋਗਦੇ ਹਨ,** shall reap it।

ਆਪਨੇ ਆਪ ਹੀ ਪੁੰਨ ਅਤੇ ਪਾਪ ਅਹੰਤਾ ਦੇ ਸਮੇਤ ਕਰਨੇ ਇਸ ਬੀਜ ਨੂੰ ਬੀਜਦੇ ਹਨ। ਫਿਰ ਇਸ ਦਾ ਫਲ ਸੁੱਖ ਅਤੇ ਦੁੱਖ ਭੋਗਦੇ ਹਨ।
You shall harvest what you plant

## ਨਾਨਕ ਹੁਕਮੀ ਆਵਹੁ ਜਾਹੁ॥੨੦॥

**ਪਦ ਅਰਥ:– ਹੁਕਮੀ–ਹੁਕਮ ਦੇ ਬੱਧੇ, ਪ੍ਰਭੂ ਦੇ ਹੁਕਮ ਨਾਲ,** bound to Almighty's command। **ਆਵਹੁ–ਆਉਂਦੇ ਹਨ,** they come (take birth)। **ਜਾਹੁ–ਸੰਸਾਰ ਤੋਂ ਜਾਂਦੇ ਹਨ,** and go (die)।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: ਹੁਕਮ ਦੇ ਬੰਧੇ ਹੋਏ ਆਉਂਦੇ ਹਨ ਤੇ ਹੁਕਮ ਦੇ ਬੱਧੇ ਜਾਂਦੇ ਹਨ। ਸਦੀਵ ਜਿਵੇਂ ਹਰਹਟ ਦੀ ਕੋਈ ਘਟੀ ਉਪਰ ਨੂੰ ਜਾਂਦੀ ਹੈ, ਫਿਰ ਤਰੇ ਨੂੰ ਜਾਂਦੀ ਹੈ। ਇਸ ਹੀ ਰੀਤ ਜਗਤ ਵਿਚ 'ਆਉਦੇ' ਕੀ ਜੰਮਦੇ ਹਨ ਅਤੇ 'ਜਾਹੁ' ਮੌਤ ਹੋ ਜਾਂਦੀ ਹੈ। ਵਿਅੰਗ ਇਸ ਤੁਕ ਦਾ ਇਹ: ਕਰਮਕਾਂਡ ਕਰਨ ਨਾਲ ਸੰਸਾਰ ਕਦੀ ਵੀ ਨਹੀਂ ਛੁਟਦਾ ਹੈ। ਜਨਮਦੇ ਮਰਦੇ ਰਹਿੰਦੇ ਹਨ।

ਦੋਨਾਂ ਤੁਕਾਂ ਵਿਚ ਕਾਰਕਦੀਪ ਅਲੰਕਾਰ ਹੈ ।

ਲੱਛਨ:– ਕ੍ਰਿਆ ਅਨੇਕ ਏਕ ਮਹਿ ਜਹਾਂ।
ਕ੍ਰਮ ਤੈ 'ਕਾਰਕ ਦੀਪਕ' ਤਹਾਂ।

ਇਥੇ ਇਕ ਪ੍ਰਾਣੀ ਵਿਚ ਬੀਜਣਾ ਤੇ ਖਾਵਣਾ, ਆਉਣਾ ਅਤੇ ਜਾਣਾ ਕਰਮ ਤੇ ਕ੍ਰਿਆ ਉਪਜੀ, ਜਿਸ ਕਰਕੇ ਕਾਰਕਦੀਪ। ਸਭ ਵਿਚ ਕ੍ਰਿਆ ਇਕੱਠੀ ਹੁੰਦੀ ਹੈ, ਐਨਾ ਹੀ ਭੇਦ ਹੈ।

(ਇਕਵੀਂ ਪਉੜੀ)

ਹੁਣ ਜੇ ਕੋਈ ਇਸ ਤਰ੍ਹਾਂ ਪ੍ਰਸ਼ਨ ਕਰੇ: ਜੇ ਸ਼ੁਭ ਕਰਮ ਹੈ ਤਾਂ ਇਹ ਕੁਕਰਮਨ ਦੇ ਸਮਾਨ ਕਹਿਆ ਹੈ, ਇਹ ਗੱਲ ਕਿਵੇਂ ਬਣੇ? ਵਾ ਸੁਭ ਕਰਮਨ ਤੇ ਤਾਂ ਮਹਾਂ ਸੁਖ ਪ੍ਰਾਪਤ ਹੁੰਦਾ ਹੈ। ਤੁਸੀਂ ਉਸ ਨੂੰ ਕਿਉਂ ਨਹੀਂ ਆਖਣਾ ਕਰਦੇ। ਜੇਕਰ ਕੋਈ ਸ਼ੰਕਾ ਕਰੇ ਇਸ ਤੇ ਕਹਿੰਦੇ ਹਨ।

## ਤੀਰਥੁ ਤਪੁ ਦਇਆ ਦਤੁ ਦਾਨੁ ॥

**ਪਦ ਅਰਥ:– ਤੀਰਥੁ–ਤੀਰਥਾਂ ਵਿੱਚ,** in pilgrimage sites। **ਤਪੁ–ਸਮਾਧੀ ਲਾ ਕੇ, ਲਿਵ ਲਾਉਣੀ,** do meditation। **ਦਇਆ–ਰਹਿਮ, ਦਿਆਲਤਾ,** merciful, compassion। **ਦਤੁ ਦਾਨੁ–ਦਾਤ ਜਾਂ ਦਾਨ ਕਾਰਨ, ਦਾਨੀ ਹੋਣ ਕਾਰਨ,** charity, donate।

ਤੀਰਥਾਂ ਵਿਚ ਇਸ਼ਨਾਨ ਕਰਨਾ, ਜੇਠ ਵਿਚ ਧੂਣੀਆਂ ਤਪਾਉਣੀਆਂ, ਠੰਡ ਵਿਚ ਬੈਠਣਾ, ਉਲਟ ਕੇ ਬਾਹਾਂ ਦੇ ਭਾਰ ਖੜੇ ਹੋਣਾ ਆਦਿ ਹੋਰ ਜੋ ਤਪ ਹਨ ਅਤੇ ਦਇਆ ਕਰਨੀ। 'ਦਤੁ ਦਾਨੁ' ਦੇਣਾ ਦਾਨ ਨੂੰ, ਵਾ ਦਇਆ ਕਰਕੇ ਦਾਨ ਦੇਣਾ, ਇਸ ਤੇ ਆਦਿ ਹੋਰ ਜੋ ਸੁਭ ਕਰਮ ਕਰਨੇ ਹਨ ਕਾਮਨਾ ਸਹਿਤ ਹੰਕਾਰ ਨੂੰ ਲੈ ਕਰਕੇ ਇਸ ਤੇ ਜੋ ਕੁਝ ਹੁੰਦਾ ਹੈ, ਉਹ ਕਹਿੰਦੇ ਹਨ।

## ਜੇ ਕੋ ਪਾਵੈ ਤਿਲ ਕਾ ਮਾਨੁ ॥

**ਪਦ ਅਰਥ:– ਜੇ ਕੋ ਪਾਵੈ–ਜੇ ਕੋਈ ਪ੍ਰਾਪਤ ਕਰਦਾ ਹੈ,** if someone achieves। **ਤਿਲ ਕਾ–ਤਿਲ ਮਾਤਰ, ਰਤੀ ਕੁ, ਥੋੜਾ ਜਿਹਾ,** an iota of। **ਮਾਨੁ–ਮਾਨ, ਸਤਿਕਾਰ, ਸਨਮਾਨ,** merit, respect।

ਜੇ ਕੋਈ ਕਰਦਾ ਹੈ, ਉਸ ਨੂੰ ਤਿਲ ਭਰ ਮੰਨ, ਕਹੀਏ ਲੱਛਣਾ ਵਿਚ ਥੋੜੇ ਸਨਮਾਨ, 'ਕਾ' ਦਾ ਅਰਥ ਕੀ ਮਾਨ ਪ੍ਰਾਪਤ ਹੁੰਦਾ ਹੈ? ਜੋ ਵੀ ਕੀਤਾ ਸੁਭ ਕਰਮ ਹੰਕਾਰ ਧਾਰ ਕਰਕੇ, ਤਿਸ ਦਾ ਫਲ ਭੋਗ ਕੇ ਫਿਰ ਚੌਰਾਸੀ ਵਿਚ ਪਿਆ, ਜਿਸ ਕਰਕੇ ਜਨਮ ਮਰਨ ਨਹੀਂ ਛੁਟਦਾ। ਉਹ ਸਾਰੇ ਹੀ ਤਿਲ ਭਰ ਮੰਨੇ ਹਨ। ਕਿਉਂਕਿ ਫਿਰ ਦੁਖ ਵਿਚ ਪੈਂਦੇ ਹਨ। ਉਹ ਸੰਤਾਂ ਦੇ ਮਤ ਵਿਚ ਅੱਛੇ (ਚੰਗੇ) ਨਹੀਂ ਹਨ। ਜੇ ਕੋਈ ਕਹੇ ਤਿਲ ਭਰ ਥੋੜਾ ਸਨਮਾਨ ਕਿਵੇਂ ਹੈ? ਜਿਸ ਵਿੱਚ ਤ੍ਰਿਪਤ ਨਹੀਂ ਹੋਏ ਉਹ ਫਿਰ ਥੋੜੇ ਹੀ ਹਨ। ਕਰੋੜਾਂ ਸਾਲ ਸਵਰਗ ਵਿਚ ਰਹੇ ਉਹ ਕਿਸੇ ਵੀ ਵਿਸ਼ੇ ਤੋਂ ਤ੍ਰਿਪਤ ਨਹੀਂ ਹੁੰਦੇ ਹਨ। ਜਨਮ ਮਰਨ ਦਾ ਦੁਖ ਜਦ ਆ ਪਿਆ ਉਹ ਸਾਰੇ ਵਿਸਰ ਜਾਂਦੇ ਹਨ। ਇਸ ਤਰਾਂ ਜਾਣਦੇ ਹਨ, ਜੋ ਸਦੀਵ ਤੋਂ ਮੈਂ ਦੁਖੀ ਹਾਂ ਇਸ ਸੁਖ ਨੇ ਕੁਛ ਸਹਾਇਤਾ ਨਹੀਂ ਕੀਤੀ। ਬਹੁਤ ਦੁਖੀ ਦਾ ਦੁਖੀ।

ਪਹਿਲੀ ਤੁਕ ਵਿਚ ਸ਼੍ਰੁਤਯਾਨੁਪ੍ਰਾਸ ਅਲੰਕਾਰ ਹੈ।

ਲੱਛਨ:– ਏਕ ਬਰਗ ਕੇ ਅਖਜਰ ਜਹਾਂ।
'ਸ਼੍ਰੁਤਯਾਨੁਪ੍ਰਾਸ' ਹੋਤ ਹੈ ਤਹਾਂ।

ਇਥੇ ਤਵਰਗ ਹੈ, 'ਤ ਥ ਦ ਨ' ਚਾਰ ਅੱਖਰ ਇਕ ਹੀ ਵਰਗ ਦੇ ਹਨ ਜਿਸ ਤੇ ਸ਼੍ਰੁਤਯਾਨੁਪ੍ਰਾਸ ਹੈ ਅਤੇ ਦੋਨਾਂ ਤੁਕਾਂ ਵਿਚ ਹੇਤਾਲੰਕਾਰ ਹੈ। ਸ਼ੁਭ ਕਰਮ ਕਰਨ ਕਰਕੇ, ਤਿਲ ਭਰ ਮਾਨ ਪਾਉਣਾ ਕਾਰਜ। ਇਕੱਠੇ ਹੀ ਬਰਨੇ ਇਸ ਕਰਕੇ 'ਹੇਤ'। ਐਸੇ ਕਰਮਾਂ ਦਾ ਫਲ ਅਨੇਕ ਦੱਸ ਕੇ ਫਿਰ ਜਿਸ ਦਾ ਨਾਮ ਸਿਮਰਨ ਤੇ ਚਿਤ ਸਥਿਰ ਹੋਇਆ ਹੁਣ ਇਸ ਦਾ ਜੋ ਕਰਤਬ ਕਰਨਾ ਉਹ ਕਹਿੰਦੇ ਹਨ, ਫਲ ਅਬਿਨਾਸ਼ੀ ਦਸ ਕੇ:

## ਸੁਣਿਆ ਮੰਨਿਆ ਮਨਿ ਕੀਤਾ ਭਾਉ ॥

**ਪਦ ਅਰਥ:– ਸੁਣਿਆ–ਅਕਾਲ ਪੁਰਖ ਦੇ ਨਾਮ ਨੂੰ ਸੁਣ ਕੇ,** by listening to Almighty's name। **ਮੰਨਿਆ–ਮੰਨਣ ਕੀਤਾ, ਮੰਨ ਲਿਆ,** accepts, believes। **ਮਨਿ–ਮਨ ਵਿੱਚ,** within mind। **ਕੀਤਾ ਭਾਉ–ਪ੍ਰੇਮ ਕੀਤਾ,** love।

ਉਹੋ ਜੋ ਪ੍ਰਾਣੀ ਹੈ, ਜਿਸ ਨੇ ਨਾਮ ਨਾਲ ਮੱਤ ਉੱਜਲ ਕੀਤੀ ਹੈ , ਸੁਣਨ ਯੋਗ, ਸ਼੍ਰਵਣ ਕਰੇ ਬ੍ਰਹਮ ਨੂੰ ਮੰਨਣਾ ਕਰੇ। 'ਮਨਿ ਕੀਤਾ ਭਾਉ' ਫਿਰ ਮਨ ਦੀ ਬ੍ਰਿਤੀ ਵਿਚ ਨਿਧਆਸਣ ਕਰੇ।

## ਅੰਤਰਿਗਤਿ ਤੀਰਥਿ ਮਲਿ ਨਾਉ ॥

**ਪਦ ਅਰਥ:– ਅੰਤਰਿਗਤਿ–ਆਪੇ ਵਿੱਚ ਪ੍ਰਾਪਤ ਹੋ ਕੇ, ਆਪਣੇ ਅੰਦਰ ਪ੍ਰਾਪਤ ਹੋ ਕੇ,** achieving it within। **ਤੀਰਥਿ–ਤੀਰਥ ਇਸ਼ਨਾਨ,** bath in pilgrimage sites। **ਮਲਿ ਨਾਉ–ਮਲ ਮਲ ਕੇ ਨਹਾਉਣਾ,** scrubbing dirt।

ਨਿਧਆਸਣ ਤੋਂ ਬਾਅਦ ਸ਼ਾਖਜਾਤਕਾਰ ਹੁੰਦਾ ਹੈ। 'ਅੰਤਰ ਗਤਿ' ਆਪਣੇ ਅੰਦਰ ਹੀ ਪ੍ਰਾਪਤ ਹੋਇਆ ਤੀਰਥ, ਕੌਣ? ਬ੍ਰਹਮ, ਜਿਸ ਵਿਚ ਦਵੈਤ ਰੂਪੀ ਮੈਲ ਨੂੰ ਖਤਮ ਕਰੇ। 'ਨਾਉ' ਅਰਥ ਇਸ ਵਿਚ ਬ੍ਰਿਤੀ ਨੂੰ

ਮਿਲਾ ਲਵੇ। ਵਾ ਅੰਤਰਿ ਨਾਮ ਫਰਕ ਦਾ ਵੀ ਹੈ, ਭੇਦ ਦਾ, ਜੋ ਸਰੂਪ ਵਿਚ ਫਰਕ ਵੀ ਹੈ। ਉਹ ਹੈ ਗਤਿ, ਕੀ? ਨਾਸ਼। ਹੋਰ ਅਰਥ ਵੀ ਇਸੇ ਤਰਾਂ ਹੀ।

ਇਹਨਾਂ ਦੋਨਾਂ ਤੁਕਾਂ ਵਿਚ ਕਾਰਨਮਾਲਾਲੰਕਾਰ ਵੀ ਹੈ। ਇਥੇ ਸ਼੍ਰਵਨ ਕਾਰਨ ਮੰਨਣ ਦਾ, ਮੰਨਣ ਕਾਰਨ ਨਿਧਆਸਨ ਦਾ, ਨਿਧਆਸਣ ਸ਼ਾਖਆਤਕਾਰ ਦਾ। ਇਹਨਾਂ ਦੇ ਇਕਤ੍ਰ ਕਰਨ ਤੇ ਕਾਰਨਮਾਲਾਲੰਕਾਰ ਹੁੰਦਾ ਹੈ। ਜਦ ਸ਼ਾਖਆਤ ਹੋਇਆ ਤਾਂ ਜੋ ਸਮਝਦੇ ਹਨ ਉਹ ਕਹਿੰਦੇ ਹਨ।

## ਸਭਿ ਗੁਣ ਤੇਰੇ ਮੈ ਨਾਹੀ ਕੋਇ ॥

**ਪਦ ਅਰਥ:- ਸਭਿ ਗੁਣ-ਸਾਰੇ ਗੁਣ, ਸਭ ਚੰਗਿਆਈਆਂ,** all the virtues। **ਮੈ ਨਾਹੀ ਕੋਇ-ਮੇਰੇ ਵਿੱਚ ਕੋਈ ਨਹੀ,** I don't possess any।

ਸਾਰੇ ਜੋ ਗੁਣ ਹਨ ਤੇਰੇ ਵਿਚ ਕਹੀਏ ਹੇ ਪ੍ਰਮਾਤਮਾਂ! ਤੇਰੇ ਵਿਚ ਕਲਪਨਾਂ ਕਰਕੇ ਪਾਏ ਜਾਂਦੇ ਹਨ। ਅਰਥ ਇਹ ਜੋ ਤਿੰਨੇ ਗੁਣ ਕਲਪਤ ਹਨ। ਜਿਵੇ ਰੱਸੀ ਵਿਚ ਸੱਪ ਅਤੇ ਫੁੱਲਾਂ ਦੀ ਮਾਲਾ, ਧਰਤੀ ਵਿਚ ਤਰੇੜ ਕਲਪਦੇ ਹਨ, ਇਹਨਾਂ ਸਭਨਾਂ ਦਾ ਆਸਰਾ ਇਕ ਰੱਸੀ ਹੈ। ਜੋ ਨੇੜੇ ਹੋ ਕੇ ਇਹਨਾਂ ਨੂੰ ਦੇਖੇ ਤਾਂ ਰੱਸੀ ਬਿਨਾਂ ਹੋਰ ਕੁਝ ਵੀ ਨਹੀਂ। 'ਨਾਹੀ ਕੋਇ' ਵਾਸਤਵ ਵਿਚ ਵੀਚਾਰੀਏ ਤਾਂ ਤੇਰੇ ਵਿਚ ਕੋਈ ਵੀ ਨਹੀਂ। ਜੇ ਕੋਈ ਬੁੱਝੇ ਬ੍ਰਹਮ ਵਿਚ ਤਾਂ ਗੁਣ ਕੋਈ ਵੀ ਨਹੀਂ ਹੈ ਤਾਂ ਫਿਰ ਕਲਪਦੇ ਕਿਉਂ ਹਨ। ਇਸ ਵਾਸਤੇ ਕਹਿੰਦੇ ਹਨ:

## ਵਿਣੁ ਗੁਣ ਕੀਤੇ ਭਗਤਿ ਨ ਹੋਇ ॥

**ਪਦ ਅਰਥ:- ਵਿਣੁ ਗੁਣ-ਬਿਨਾ ਗੁਣਾਂ ਤੋਂ,** without Guru। **ਕੀਤੇ-ਪੈਦਾ ਕੀਤੇ,** gave birth। **ਭਗਤਿ ਨ ਹੋਇ-ਭਗਤੀ ਨਹੀ ਹੋ ਸਕਦੀ,** cannot perform devotion ।

ਕਲਪਨੇ ਦਾ ਕਾਰਨ ਕਹਿੰਦੇ ਹਨ। ਬਿਨਾਂ ਬ੍ਰਹਮ ਵਿਚ ਗੁਣ ਅਰੋਪੇ ਭਗਤਿ ਸੇਵਕ ਨੂੰ ਨਹੀ ਮਿਲਦੇ ਹਨ। ਗੁਣਵਾਨ ਈਸ਼ਵਰ ਬਣੇ, ਇਸ ਕਰਕੇ ਚਿਤ ਨੂੰ ਟਿਕਾ ਕਰ ਭਗਤਿ ਸੌਖਾ ਤੇ ਆਦਿ ਕਰਦੇ ਹਨ ਭਗਤ। ਬਿਨਾਂ ਗੁਣਵਾਨ ਈਸ਼ਰ ਤੋਂ ਭਗਤ ਚਿਤ ਨੂੰ ਕਿਵੇਂ ਟਿਕਾਵੇ? ਬ੍ਰਹਮ ਵਿਚਾਰ ਵਿਚ ਤਾਂ ਠਹਿਰਣਾ ਤਾਂ ਪਹਿਲਾ ਹੀ ਮੁਸ਼ਕਲ ਹੈ। ਮੂਰਤਿ ਈਸ਼ਰ ਦੀ ਉੱਤੇ ਮਨ ਨੂੰ ਟਿਕਾ ਕੇ ਫਿਰ ਬ੍ਰਹਮ ਵੀਚਾਰ ਵਿਚ ਸੌਖਾ ਲਗ ਜਾਂਦਾ ਹੈ।

ਇਨਾਂ ਦੋਨਾਂ ਤੁਕਾਂ ਵਿਚ ਲਾਟਾਨੁਪ੍ਰਾਸ ਹੈ, ਗੁਣ ਪਦ ਦੋ ਵਾਰੀ ਆਇਆ, ਭਾਵ ਭਿੰਨ ਹਨ, ਗੁਣ ਤੇਰੇ ਵਿਚ ਕਲਪਦੇ ਹਨ, ਬਿਨਾਂ ਗੁਣ ਕਲਪੇ ਭਗਤੀ ਨਹੀਂ ਹੁੰਦੀ ਹੈ। ਇਹ ਭਾਵ ਭਿੰਨ ਹੈ, ਇਹ ਸਿਧ ਅਵਸਥਾ ਦੀ ਗੱਲ ਕਹੀ। ਤੁਰੀਆ ਪਦ ਜਿਸ ਨੂੰ ਕਹਿੰਦੇ ਹਨ। ਇਹਨਾਂ ਦੋ ਤੁਕਾਂ ਦਾ ਅਰਥ ਹੋਰ ਲੋਕ ਇਸ ਤਰਾਂ ਕਰਦੇ ਹਨ। ਸਭ ਗੁਣ ਤੇਰੇ ਵਿਚ ਹਨ। ਮੈ ਮੇਰੇ ਵਿੱਚ ਕੋਈ ਨਹੀਂ ਹੈ। ਬਿਨਾਂ ਤੇਰੇ ਗੁਣ ਕੀਤੇ ਤੋਂ ਮੇਰੇ ਕੋਲੋ ਭਗਤੀ ਨਹੀ ਹੁੰਦੀ ਹੈ। ਇਸ ਤੁਕ ਵਿਚ ਦੁਖ ਆਉਂਦਾ ਹੈ। ਸ਼ਾਖਿਆਤ ਕਹਿ ਕੇ ਫੇਰ ਕਹਿੰਦੇ ਹਨ। ਮੇਰੇ ਵਿਚ ਗੁਣ ਵੀ ਕੋਈ ਨਹੀਂ ਜੋ ਭਗਤੀ ਕਰਾਂ। ਪ੍ਰਸੰਗ ਦੇ ਵਿਰੁੱਧ ਗੱਲ ਹੁੰਦੀ ਹੈ। ਇਸੇ ਕਰਕੇ ਸਾਡੇ ਕੀਤੇ

ਅਰਥ ਚੰਗੇ ਹਨ, ਗੁਰੂ ਜੀ ਦਾ ਅਰਥ ਵੀ ਇਹੋ ਰੱਖਿਆ ਹੈ । ਹੁਣ ਅੱਗੇ ਅਧਯਾਰੋਪ ਕਰਕੇ ਜਗਤ ਦੀ ਉਤਪਤੀ ਵਿਚ ਬਿਅੰਤਤਾ ਲਿਖਦੇ ਹਨ।

## ਸੁਅਸਤਿ ਆਥਿ ਬਾਣੀ ਬਰਮਾਉ ॥

**ਪਦ ਅਰਥ:- ਸੁਆਸਤਿ-ਸੱਚਾ ਪ੍ਰਭ, ਕਲਿਆਨ, ਮੁਕਤੀ,** true lord, salvation। **ਆਥਿ-ਮਾਇਆ, ਰਚਨਾ,** worldly delusion, creation। **ਬਾਣੀ-ਸ਼ਬਦ ਬ੍ਰਹਮ,** the word। **ਬਰਮਾਉ-ਬ੍ਰਹਮਾ,** Brahma।

ਉਹ ਜੋ ਅੱਖਰ ਹਨ ਪੂਰਬ ਦੇ ਅਰਥ ਨੂੰ ਜਣਾਉਂਦੇ ਹਨ। ਜਿਸ ਵਿਚ ਗੁਣ ਕਲਪਤ ਕਹਿ ਆਏ ਹਾਂ, ਸੋਈ ਜੋ ਬ੍ਰਹਮ 'ਅਸਤਿ' ਸਚੁ ਜੋ 'ਹੈ' ਅਤੇ 'ਆਥਿ'=ਮਾਇਆ ਦੋਨਾਂ ਦੇ ਮਿਲਣ ਤੇ ਬਾਣੀ ਬਰਮਾਉ। 'ਬਾਣੀ' ਸਬਦ ਬ੍ਰਹਮ ਨਾਮ ਓਅੰਕਾਰ ਦਾ ਮਾਇਆ ਸਬਲ ਹੋ ਕੇ ਓਅੰਕਾਰ ਸਬਦ ਕਿਹਾ ਹੈ। ਵਾ 'ਬਰ' ਨਾਮ ਸ੍ਰੇਸਟ ਦਾ, ਵਾ ਬਲ ਦਾ। ਸ਼ਰੇਸ਼ਟ ਬਾਣੀ ਉਚਾਰਨ ਕੀਤੀ, ਵਾ ਜੋਰ ਵਿਚ ਜੋ ਪੂਰਬ ਬਾਣੀ ਕਹੀ ਹੈ, ਕੈਸੀ ਬਾਣੀ? ਮਾਉ=ਇਸ ਵਿਚ ਤਿੰਨ ਅੱਖਰ: ਮਕਾਰ, ਕੰਨੇ ਨੂੰ ਅਕਾਰ, ਅਤੇ ਉਕਾਰ, ਅੱਗੇ ਪਿੱਛੇ ਨੂੰ ਅਨ੍ਹੈ ਹੁੰਦਾ ਹੈ ਇਹਨਾਂ ਤਿੰਨਾਂ ਅੱਖਰਾਂ ਨਾਲ ਹੀ ਓਅੰਕਾਰ ਹੁੰਦਾ ਹੈ। ਤਿੰਨ ਗੁਣ ਹੀ ਤਿੰਨ ਦੇਵਤੇ ਜਿਸ ਤੇ ਉਤਪਤ ਹੋਏ। ਅੱਗੇ ਓਅੰਕਾਰ ਦਾ ਅਰਥ ਵਿਸਥਾਰ ਨਾਲ ਕਹਿ ਆਏ ਹਾਂ। ਉਸ ਤੇ ਸੰਪੂਰਨ ਜਗਤਿ ਦੀ ਉਤਪਤੀ ਹੋਈ। ਇਸੇ ਅਧਯਾਰੋਪ ਵਿਚ ਹੀ ਬ੍ਰਹਮ ਦੇ ਤਿੰਨ ਅੰਸ਼ ਕਲਪਤ ਹਨ।

## ਸਤਿ ਸੁਹਾਣੁ ਸਦਾ ਮਨਿ ਚਾਉ ॥

**ਪਦ ਅਰਥ:- ਸਤਿ-ਸਦਾ ਥਿਰ,** true in past present and future, permanent। **ਸੁਹਾਣੁ-ਸੋਹਣਾ, ਚੇਤਨ,** beautiful। **ਸਦਾ-ਹਮੇਸ਼ਾ, ਸਦਾ ਹੀ, ਹਰ ਵਕਤ,** forever। **ਮਨਿ ਚਾਉ-ਮਨੋ ਚਿੱਤੋਂ ਹਮੇਸ਼ਾ ਖੁਸ਼, ਪ੍ਰਸੰਨ ਚਿੱਤ, ਮਨ ਵਿੱਚ ਆਨੰਦ,** eternal joy।

ਮੁਮੋਖੀ ਦੀ ਦਵੈਤ ਮਿਟਾਉਣ ਦੇ ਹਿਤ ਹੀ ਤਿੰਨ ਅੰਸ਼ ਬ੍ਰਹਮ ਦੇ ਬਣਾਉਣ ਵਿਚ ਆਓਦਾ ਹੈ। ਵਾਸਤਵ ਨਹੀਂ ਹੈ। 'ਸਤਿ' ਕੀ ਹੈ? ਅਸਤੀ ਬ੍ਰਹਮ ਹੈ, ਦਵੈਤ ਦੇ ਝੂਠ ਲਖਾਵਨ ਦੇ ਹਿਤ ਜਗਤ ਝੂਠਾ ਹੈ। ਬ੍ਰਹਮ ਸਤਿ ਹੈ। 'ਸੁਹਾਣੁ' ਕਿਆ? ਪ੍ਰਿਯ ਹੈ, ਚੇਤਨ ਹੈ। ਜਗਤ ਜੜ ਹੈ, ਬ੍ਰਹਮ ਚੇਤਨ ਹੈ। 'ਸਦਾ ਮਨਿ ਚਾਉ' ਸਦਾ ਹੀ ਬ੍ਰਹਮ ਅਨੰਦ ਰੂਪ ਹੈ, ਜਗਤ ਦੁਖ ਰੂਪ ਹੈ। ਮੁਮੋਖੀ ਦੇ ਉਪਦੇਸ਼ ਹਿਤ ਤਿੰਨ ਅੰਸ਼ ਬਣਾਉਦਾ ਹੈ ਬ੍ਰਹਮ ਦੇ; ਵਾਸਤਵ ਇਕ ਵੀ ਕਹਿਣਾ ਨਹੀਂ ਹੈ। ਜੇ ਕੋਈ ਕਹੇ: ਪਹਿਲੀ ਤੁਕ ਵਿਚ ਉਤਪਤੀ ਕਹੀ ਹੈ। ਇਸ ਵਿਚ ਫਿਰ ਕਿਵੇ ਬ੍ਰਹਮ ਨੂੰ ਹੀ ਵਰਣਨ ਕੀਤਾ? ਅਤੇ ਉਤਪਤੀ ਦੇ ਅਰਥ ਵਿਚ ਵੀ। ਦੂਸਰਾ ਅਰਥ ਇਸ ਤੁਕ ਦਾ ਬਣਦਾ ਹੈ ਉਹ ਕਹਿੰਦੇ ਹਨ, ਮਾਇਆ ਸਬਲ ਹੋ ਕੇ ਓਅੰਕਾਰ ਕਹਿਣੇ ਤੇ ਜੋ ਜਗਤ ਉਤਪਤਿ ਹੋਇਆ ਉਹ ਸਭ ਹੀ ਭਲੀ ਪ੍ਰਕਾਰ ਪ੍ਰਿਅ ਹੈ। ਇਸ ਤੋਂ ਵੱਖਰਾ ਹੋਰ ਕੁਝ ਨਹੀਂ ਹੈ। ਇਸ ਨੂੰ ਸਿਧ ਕਰਦੇ ਹਨ। ਅਸਤਿ ਦਾ ਨਾਮ ਹੈ , 'ਹੋਤ ਹੈ' ਸੋ ਜੋ ਕੁਝ ਬਣਾਵਟ ਬਣੀ ਹੈ , ਉਹ ਸਭ ਵਿਚ 'ਹੈ' ਪਦ ਹੈ। ਇਹ ਤਾਂ ਅਰਥ ਸਭ ਰੰਗਾਂ ਦਾ ਹੋਇਆ। ਕਾਲਾ ਪੀਲਾ ਰੰਗ ਅਤੇ ਹੋਰ ਜੋ ਵੀ ਪ੍ਰਕਾਸ਼ਤ ਹੈ ਸਭ ਵਿਚ ਉਹ ਇਸ ਤਰ੍ਹਾਂ ਕਰਕੇ ਅਤੇ ਜੋ ਕੁਝ ਦੇਖ ਕੇ ਚਿਤ ਅਨੰਦ ਪਾਉਦਾ ਹੈ। ਇਹ ਪ੍ਰਿਅ ਹੈ। ਇਹ ਤਿੰਨ ਵਸਤੂਆਂ

ਸਭ ਵਿਚ ਹਨ। ਇਸ ਤਰ੍ਹਾਂ ਸਭ ਬ੍ਰਹਮ ਹੀ ਹੈ। ਅਸਤਿ ਭਾਤ ਤੇ ਪ੍ਰਿਅ ਵਿਚ ਹੀ ਜਗਤ ਆਰੋਪਤ ਹੈ। ਨਾਮ ਰੂਪ ਸਭ ਜਗਤ ਵਿਚ ਪੰਜ ਵਸਤੂ ਹਨ ਅਸਤਿ ਭਾਤ ਪ੍ਰਿਅ ਨਾਮ ਰੂਪ। ਪੂਰਬ ਦੇ ਤਿੰਨ ਬ੍ਰਹਮ ਰੂਪ ਹਨ। ਅਗਲੇ ਦੋ 'ਨਾਮ' 'ਰੂਪ' ਉਹ ਝੂਠੇ ਹਨ। ਉਹ ਨਾਮ ਰੂਪ ਕਲਪਤ ਹਨ। ਇਸ ਕਰਕੇ ਨਾਸ਼ਵੰਤ।

ਪਹਿਲੀ ਤੁਕ ਵਿਚ ਹੇਤਾਅਲੰਕਾਰ ;

ਮਾਇਆ ਸਬਲ ਹੋਣ ਕਾਰਨ ਓਅੰ ਤੇ ਜਗਤ ਹੋਣ ਕਰਕੇ ਇਕ ਸੰਗ ਵਰਣਨ ਹੁੰਦਾ ਹੈ। ਦੂਸਰੀ ਤੁਕ ਵਿਚ 'ਸਤਿ' 'ਸੁਹਾਣ' 'ਸਦਾ' ਸਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਹੈ। ਵਾ ਬ੍ਰਹਮ ਨੂੰ ਸਤਿਚਿਦਾਨੰਦ ਸਰੂਪ ਕਥਨ ਤੇ ਜਾਤਿ ਸੁਭਾਵਤੋਕਿ ਅਲੰਕਾਰ ਹੁੰਦਾ ਹੈ। ਵਾ ਸਭ ਵਿਚ ਅਸਤਿ ਭਾਂਤ ਪ੍ਰਿਅ ਹੀ ਹੈ। ਜਿਸ ਤੇ ਬਿਸ਼ੇਖਾਲੰਕਾਰ ਹੁੰਦਾ ਹੈ। ਇਕ ਵਸਤੂ ਨੂੰ ਅਨੇਕ ਠੌਰ ਬਰਨੇ ਇਹ ਲਛਣ ਹੈ। ਸਭ ਵਿਚ ਬ੍ਰਹਮ ਹੀ ਨਿਰੂਪਨ ਕੀਤਾ। ਹੁਣ ਅੱਗੇ ਕਹਿੰਦੇ ਹਨ। ਇਸ ਰੀਤ ਨਾਲ ਜੋ ਬ੍ਰਹਮ ਦਾ ਨਿਰੂਪਣ ਅਤੇ ਮਾਇਆ ਸਬਲ ਹੋ ਕਰ ਓਅੰ ਤੇ ਜਗਤ ਉਤਪਤਿ, ਇਸ ਤੇ ਆਦਿ ਅਤੇ ਜਿਤਨਾ ਬ੍ਰਹਮ ਦਾ ਵਰਣਨ ਹੈ, ਉਹ ਆਪ ਹੀ ਬ੍ਰਹਮ ਨੇ ਲਿਖਾਇਆ ਹੈ। ਜੀਵ ਸਮਰੱਥ ਬ੍ਰਹਮ ਦੇ ਨਿਰੂਪਣ ਵਿਚ ਕਿਸੀ ਰੀਤ ਨਾਲ ਵੀ ਨਹੀਂ, ਜੋ ਕੁਝ ਬੇਦ ਮਹਾਂਵਾਕ ਵਿਚ ਕਹਿਆ ਹੈ, ਉਹ ਹੀ ਪ੍ਰਾਣੀ ਆਦਿ ਤੇ ਉਸੇ ਰੀਤ ਨਾਲ ਕਹਿੰਦੇ ਰਹੇ ਹਨ। ਨਹੀਂ ਤਾਂ ਸਮੇਂ ਥਿਤਿ ਵਾਰ ਰੁਤਿ ਇਹ ਨਹੀ ਕਹੀ ਹੈ। ਇਸ ਕਰਕੇ ਲੋਕ ਵੀ ਨਹੀ ਜਾਣਦੇ ਹਨ। ਇਸ ਉੱਪਰ ਕਹਿੰਦੇ ਹਨ।

## ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥

**ਪਦ ਅਰਥ:– ਕਵਣੁ–ਕਿਹੜਾ,** which। **ਸੁ–ਉਹ,** is the। **ਵੇਲਾ–ਸਮਾਂ,** period। **ਵਖਤੁ–ਵਕਤ, ਸਮਾਂ,** time। **ਥਿਤਿ–ਗ੍ਰਹਿ ਚਾਲ ਅਨੁਸਾਰ ਕਿਹੜੀ ਥਿਤ ਜਾ ਘੜੀ ਸੀ। ਵਾਰੁ–ਦਿਨ ਤੇ ਵਾਰ,** day।

ਸੋ ਪਹਿਲੇ ਅਰਥ ਨੂੰ ਜਣਾਉਦੇ ਹਨ। ਮਾਇਆ ਨਾਲ ਮਿਲ ਕੇ ਜਗਤਿ ਦੀ ਉਤਪਤੀ ਅਤੇ 'ਸਤਿ ਸੁਹਾਣਿ ਚਾਉ' ਜਿਸ ਨੂੰ ਕਹਿ ਆਏ ਹਨ ਉਸਨੂੰ ਬੁੱਝਦੇ ਹਾਂ। ਜੇ ਕੋਈ ਜਾਣਦਾ ਹੈ ਤਾਂ ਦੱਸੋ? ਕਿਹੜਾ ਵੇਲਾ ਪ੍ਰਭਾਤ, ਦੁਪਿਹਰ, ਪਿਛਲਾ ਪਹਿਰ। ਇਹ ਤਾਂ ਹਿੰਦੂਆਂ ਪ੍ਰਤੀ ਪੁੱਛਣ। ਅੱਗੇ ਤੁਰਕਾਂ ਨਾਲ ਬੁੱਝਦੇ ਹਨ, ਤੁਸੀ ਪੁੱਛੋ ਕਿਹੜਾ ਵੇਲਾ ਹੋਇਆ , ਸੰਧਿਆ, ਰਾਤਿ, ਅੱਧੀ ਰਾਤ, ਕੀ ਰਾਤ ਦਾ ਪਿਛਲਾ ਪਹਿਰ? ਕੌਣ ਥਿਤਿ ਏਕਮ, ਦੂਜ ਤੇ ਆਦਿ। ਇਥੇ ਤੁਰਕਾਂ ਨੂੰ ਤਰੀਕ ਬੁੱਝਣ ਦੇ ਅਧਯਾਹਾਰ ਅਤੇ ਵਾਰ ਕੌਣ ਹੋਇਆ ਦੱਸੋ। ਵੇਲੇ ਵਕਤ ਵਿਚ ਪੁਨਰਕਤਿ ਨਹੀਂ ਦੋਵੇ ਪਰਖਣ ਦੇ ਨਾਮ ਹੋਏ। ਅਗਲੀ ਤੁਕ ਵਿਚ ਉਹੀ ਵੇਲਾ ਵਖਤ ਦੀ ਰੀਤ ਕਹਿਣੀ।

ਵੇਲਾ ਵਖਤ ਵਿਚ ਅਰਥਾਬ੍ਰਿਤਦੀਪਕ ਅਲੰਕਾਰ ਹੈ।

ਲੱਛਨ:– ਦੋਇ ਪਦ ਏਕ ਅਰਥ ਕੋ ਕਹੈਂ।
'ਅਰਥਾਬ੍ਰਿਤ ਦੀਪਕੁ' ਸੋ ਅਹੈ।

ਵੇਲਾ ਵਖਤ ਇਕ ਸਮੇਂ ਦੇ ਅਰਥ ਕਹਿੰਦੇ ਹਨ। ਜਿਸ ਤੇ ਅਰਥਾਬ੍ਰਿਤ ਦੀਪਕ ਕਵਣੁ ਕਵਣੁ ਪਦ ਵਿਚ ਉਭਯਾਬ੍ਰਿਤ ਦੀਪਕ ਅਲੰਕਾਰ ਹੈ। ਅਰਥ ਵੀ ਉਹੋ , ਪਦ ਵੀ ਉਹੋ।

## ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥

**ਪਦ ਅਰਥ:- ਕਵਣਿ-ਕਿਹੜਾ,** which। **ਸਿ-ਉਹ,** is the। **ਰੁਤੀ-ਰੁੱਤ,** season। **ਮਾਹੁ-ਮਹੀਨਾ,** month। **ਜਿਤੁ-ਜਿਸ ਵੇਲੇ,** when। **ਹੋਆ-ਹੋਂਦ ਵਿੱਚ ਆਇਆ, ਪੈਦਾ ਹੋਇਆ, ਬਣਿਆ,** came into existence। **ਆਕਾਰੁ-ਇਹ ਦਿਸਣ ਵਾਲਾ ਸੰਸਾਰ, ਸ੍ਰਿਸਟੀ ਦੀ ਉਤਪਤੀ, ਅਕਾਰ ਬਣਿਆ,** the world which we see।

ਬਸੰਤ, ਗ੍ਰੀਖਮ, ਪਾਵਸ, ਸ਼ਰਦ, ਹਿਮ, ਸ਼ਿਸ਼ਰ ਇਹਨਾਂ ਛੇ ਰੁਤਾਂ ਵਿਚ ਰੁਤ ਕਿਹੜੀ? ਅਤੇ ਮਾਹੁ ਮਹੀਨੇ ਦੁਆਦਸ਼ ਵਿਚ ਮਹੀਨਾ ਕੌਣ ਹੋਇਆ? ਜਿਸ ਵਿਚ ਮਾਇਆ ਸਬਲ ਹੋ ਕਰ ਨਿਰਾਕਾਰ ਤੇ ਸਾਕਾਰ ਹੋਇਆ ਤਾਂ ਕੀ ਹੋਇਆ? ਵਾ ਜਗਤ ਦਾ ਆਕਾਰ ਜਦੋਂ ਬਣਿਆ ਉਹੋ ਵੀ ਨਹੀਂ ਕਿਸੇ ਤੇ ਜਾਣਿਆ ਜਾਂਦਾ।
ਇਸ ਤੁਕ ਵਿਚ ਲਾਟਾਨੁਪ੍ਰਾਸਲਕਾਰ ਹੈ। ਕਵਣੁ ਕਵਣੁ ਪਦੁ ਦੋ ਵਾਰੀ ਆਉਣ ਤੇ ਵਾ ਸਮੁੱਚੇ ਅਲੰਕਾਰ ਹੈ ਦੋਨਾਂ ਤੁਕਾਂ ਵਿਚ।

ਲੱਛਨ:- ਮੂਲ ਅਰਥ ਜਹਿ ਇਕ ਪਦ ਕਰਿਹੀ।
ਪੇਖਕ ਬਹੁਰ ਔਰ ਮਹਿਂ ਧਰਿਹੀ।
ਪ੍ਰਥਮ 'ਸਮੁੱਚੈ' ਭੇਦ ਪਛਾਨ।
ਕਵਿ ਸੰਤੋਖ ਸਿੰਘ ਕਹਯੋ ਪ੍ਰਮਾਨ।

ਇਥੇ ਇਕ ਵੇਲਾ ਬੁੱਝਦੇ ਹਨ ਜੋ ਅਕਾਰ ਕਿਸ ਵੇਲੇ ਹੋਇਆ? ਸੋਈ ਨਹੀਂ ਜਾਨਣੇ ਨੂੰ ਸਿਧ ਕਰਦੇ ਹਨ। ਤਿਸ ਨੂੰ ਦੇਖਣ ਹਿਤ ਤਿਥਿ ਵਾਰ ਰੁਤਿ ਮਾਂਹ ਬੁੱਝੇ, ਇਸ ਕਰਕੇ ਸਮੁਚੈ ਹੁੰਦਾ ਹੈ।

## ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥

**ਪਦ ਅਰਥ:- ਵੇਲ-ਵੇਲਾ, ਸਮਾ,** time। **ਨ ਪਾਈਆ-ਨਹੀ ਲੱਭੀ,** cannot be found। **ਪੰਡਤੀ-ਪੰਡਤਾਂ ਨੇ,** the scholars। **ਕਿ-ਜੇ,** if। **ਹੋਵੈ-**it is। **ਲੇਖੁ ਪੁਰਾਣੁ-ਪੁਰਾਣ ਰੂਪ ਲੇਖ, ਪੁਰਾਣ ਪੁਸਤਕ ਧਰਮ ਗ੍ਰੰਥ,** written in the Vedas।

ਅਕਾਰ ਬਣਨ ਦਾ ਜੋ ਵੇਲਾ ਜੋ ਸਮਾਂ ਹੈ ਉਸ ਨੂੰ ਪੰਡਿਤ ਵੀ ਨਹੀ ਜਾਣਦੇ ਹਨ। ਕੈਸੇ ਪੰਡਿਤ ਹਨ? ਜੇ ਲਿਖਣਵਾਰੇ ਹਨ ਪੁਰਾਣਾਂ ਦੇ ਬਿਆਸ ਤੇ ਆਦਿ ਪੁਰਾਣਾਂ ਦੇ ਲਿਖਣ ਤੇ ਬਿਆਸ ਜੀ ਦਾ ਨਾਮ ਜਾਨਣਾ।

## ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥

**ਪਦ ਅਰਥ:- ਵਖਤੁ-ਸਮਾਂ, ਵਕਤ,** time। **ਨ ਪਾਇਓ-ਨਹੀਂ ਪਾਇਆ, ਨਹੀਂ ਜਾਣਦੇ,** is not known। **ਕਾਦੀਆ-ਕਾਜੀਆਂ ਨੇ,** Qazis। **ਜਿ-ਜੇ ਪਤਾ ਹੁੰਦਾ,** if they knew। **ਲਿਖਨਿ-ਲਿਖਦੇ ਹਨ,** written। **ਲੇਖੁ ਕੁਰਾਣੁ-ਕਲਮ ਤੋਂ ਕੁਰਾਨ ਨੂੰ, ਕੁਰਾਨ ਦੀ ਤਰ੍ਹਾਂ ਲੇਖ,** in Quran।

ਸ਼ਾਕਾਰ ਹੋਣੇ ਦਾ ਵਕਤ ਕਾਜੀ ਵੀ ਨਹੀਂ ਜਾਣਦੇ ਹਨ। ਕਾਜੀ ਨੂੰ ਕਹਿਣ ਦਾ ਅਰਥ ਮੁਲਾਂ ਆਦਿ ਸਭ। 'ਜਿ ਲਿਖਨਿ ਲੇਖੁ ਕੁਰਾਣੁ' ਜੋ ਲਿਖਦੇ ਹਨ ਲੇਖ ਕਹੀਏ ਕਲਮ ਤੋਂ ਕੁਰਾਨ ਨੂੰ। ਕੁਰਾਨ ਦੇ ਲਿਖਣੇ ਤੇ ਮੁਹੰਮਦ ਦਾ ਅਰਥ। ਇਹਨਾਂ ਵਿਚੋਂ ਕੋਈ ਵੀ ਵਖਤ ਨਹੀਂ ਜਾਣਦਾ ਹੈ ਕਿ ਕਿਸ ਵਖਤ ਸਾਕਾਰ ਹੋਇਆ ਹੈ।

ਇਨਾਂ ਦੋਨਾਂ ਤੁਕਾਂ ਵਿਚ ਵਿਸ਼ੇਸ਼ਖੋਕਤਿ ਅਨੁਕਤਿ ਨਿਮਿਤਾਲੰਕਾਰ ਹੁੰਦਾ ਹੈ।

ਲੱਛਨ:- ਕਾਰਨ ਤੇ ਜਹਿਂ ਕਾਜ ਨ ਹੋਇ।
ਕਹੈਂ 'ਵਿਸ਼ੇਖੋਕਤਿ' ਬੁਧਿ ਸੋਇ।

ਇਥੇ ਪੁਰਾਣ ਕੁਰਾਣ ਲਿਖਣ ਦਾ ਕਾਰਣ ਵੇਲਾ ਵਖਤ ਜਾਨਣ ਤੇ , ਉਹ ਤਿਸ ਤੇ ਕਾਰਜ ਵੇਲਾ ਵਖਤ ਬੁੱਝਣ ਦਾ ਨਹੀਂ ਹੋਇਆ ਅਤੇ ਇਹ ਨਹੀਂ ਕਹਿਆ ਕਿਸ ਕਰਕੇ? ਨਹੀ ਜਾਣਿਆ ਗਿਆ ਜਿਸ ਤੇ ਅਨੁਕਤਿ ਨਮਿਤਾ ਵਿਸ਼ੇਖੋਕਤਿ ਹੁੰਦਾ ਹੈ।

## ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥

**ਪਦ ਅਰਥ:- ਥਿਤਿ-ਗ੍ਰਹਿ ਚਾਲ ਅਨੁਸਾਰ ਕਿਹੜੀ ਥਿਤ ਜਾ ਘੜੀ ਸੀ,** date। **ਵਾਰੁ-ਦਿਨ ਤੇ ਵਾਰ,** day। **ਨ ਜੋਗੀ ਜਾਣੈ-ਜੋਗੀ ਨਹੀ ਜਾਣਦੇ,** the Yogis do not know। **ਰੁਤਿ-ਕਿਹੜੀ ਰੁੱਤ ਸੀ,** which season। **ਮਾਹੁ-ਮਹੀਨਾ,** month।

ਹਿੰਦੂ ਤੁਰਕਾਂ ਨੂੰ ਕਹਿ ਕਰਿ ਜੋਗੀ , ਜੋ ਸਮਾਧਿ ਜੋਗ ਕਰਕੇ ਲਗਾਉਦੇ ਹਨ ਉਹ ਵੀ ਭੂਤ ਭਵਿਖ ਦੀ ਗੱਲ ਜਾਣ ਲੈਂਦੇ ਹਨ। ਉਨਾਂ ਨੂੰ ਕਿਹਾ ਹੈ ਕਿ ਸਾਕਾਰ ਹੋਣ ਤੇ ਬ੍ਰਹਮ ਦਾ ਤਿਸ ਵਿਚ ਥਿਤਿ ਵਾਰ ਮਾਹੁ, ਇਸ ਨੂੰ ਜੋਗੀ ਵੀ ਨਹੀ ਜਾਣ ਸਕਦੇ ਕਿਸ ਵਖਤ ਹੋਇਆ। 'ਨ ਕੋਈ' ਪਦ ਤੇ ਅਤੇ ਸਭ ਬੁਧਿਵਾਰ ਤੇ ਵਿਦਿਆਬਾਰੇ ਆਦਿ ਜੋ ਕੋਈ ਹੈ ਜਗਤ ਵਿਚ ਉਹ ਵੀ ਨਹੀਂ ਜਾਣਦੇ ਹਨ। ਇਸ ਤਰਾਂ ਕਹਿਣ ਨਾਲ ਸਿਧ ਕਿਥੇ ਹੋਇਆ? ਜੋ ਜਿੰਨਾ ਪ੍ਰਮੇਸ਼ਰ ਨੇ ਇਨਾਂ ਪ੍ਰਾਣੀਆਂ ਨੂੰ ਲਿਖਾਇਆ ਹੈ ਉਤਨਾ ਹੀ ਜਾਣਦੇ ਹਨ। ਪ੍ਰਮੇਸ਼ਰ ਦੇ ਲਿਖਾਏ ਬਿਨਾਂ ਐਨੀ ਗੱਲ: ਰੁਤਿ ਮਾਂਹ ਆਦਿ ਹੈ, ਇਸਨੂੰ ਵੀ ਨਹੀਂ ਜਾਣ ਸਕਦੇ ਹਨ।

ਇਸ ਤੁਕ ਵਿਚ ਵੀ ਪਹਿਲੀ ਰੀਤ ਵਿਚੋਂ ਸਭ ਹੈ। ਤਿਥਿ ਵਾਰ ਰੁਤਿ ਮਾਂਹ ਇਹ ਬਹੁਤ ਬੁੱਝੇ ਇਹਨਾਂ ਵਿਚੋਂ ਇਕ ਬੁੱਝਣ ਤੇ ਨਹੀ ਜਾਣਦੇ ਉਹ ਵੀ ਸਿਧ ਕਰਦੇ ਹਨ, ਇਸ ਕਰਕੇ ਸਮੁੱਚੈ ਅਲੰਕਾਰ।

## ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

**ਪਦ ਅਰਥ:- ਜਾ ਕਰਤਾ-ਜਦ ਕਰਤਾ ਪ੍ਰਮੇਸ਼ਰ, ਜਿਹੜਾ ਕਰਤਾ,** when the Creator। **ਸਿਰਠੀ ਕਉ-ਸ੍ਰਿਸਟੀ ਨੂੰ, ਜਗਤ ਨੂੰ,** world। **ਸਾਜੇ-ਪੈਦਾ ਕਰਦਾ ਹੈ, ਬਣਾਉਂਦਾ ਹੈ,** make, construct। **ਆਪੇ ਜਾਣੈ-ਉਹ ਸਭ ਕੁਝ ਆਪ ਹੀ ਜਾਣਦਾ ਹੈ,** only he knows। **ਸੋਈ-ਉਹ ਕਰਤਾ ਪ੍ਰਭੂ,** the Almighty।

ਜਦ ਕਰਤਾ ਪੁਰਖ ਮਾਇਆ ਸਬਲ ਹੋ ਕਰ ਸ੍ਰਿਸ਼ਟੀ ਉਤਪਤਿ ਕਰਦਾ ਹੈ ਤਿਸ ਵੇਲਾ, ਰੁਤਿ, ਤਿਥਿ, ਮਾਹੁ ਨੂੰ ਆਪ ਹੀ ਕਰਤਾ ਪੁਰਖ ਜਾਣਦਾ ਹੈ। ਹੋਰ ਜੋ ਪ੍ਰਾਣੀ ਹੈ ਉਹ ਨਹੀਂ ਜਾਣਦਾ ਹੈ। ਜੇ ਆਪਿ ਹੀ ਵੇਲਾ ਤੇ ਵਖਤ ਆਦਿ ਅਤੇ ਹੋਰ ਜਣਾਵੇ ਤਾਂ ਜਾਣੇ।

ਇਸ ਤੁਕ ਵਿਚ ਕਰਤਾ ਬਿਸ਼ੇਖਯ ਸਾਭਿਪ੍ਰਾਯ ਹੈ ਸ੍ਰਿਸ਼ਟੀ ਉਤਪਤੀ ਦੇ ਪ੍ਰਸੰਗ ਵਿਚ, ਜਿਸ ਤੇ ਪਰਕਾਰਕੁਰ ਅਲੰਕਾਰ ਹੈ। ਹੋਰ ਸਭ ਤੇ ਜਾਨਣਾ ਛੱਡ ਕੇ ਇਕ ਕਰਤਾ ਪੁਰਖ ਵਿਚ ਰੱਖਿਆ, ਜਿਸ ਤੇ ਪ੍ਰਸੰਖਯਾਲੰਕਾਰ ਹੋ ਜਾਂਦਾ ਹੈ।

## ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥

**ਪਦ ਅਰਥ:- ਕਿਵ ਕਰਿ-ਕਿਸ ਤਰ੍ਹਾ, ਕਿਸ ਤਰੀਕੇ ਨਾਲ? ,** how shall I। **ਆਖਾ-ਬਿਆਨ ਕਰਾਂ, ਕਹਾਂ,** say, narrate। **ਕਿਵ ਸਾਲਾਹੀ-ਕਿਸ ਤਰ੍ਹਾਂ ਸਲਾਹੀਏ, ਕਿਸ ਤਰ੍ਹਾਂ ਵਡਿਆਈ ਕਰੀਏ? ,** how to praise?। **ਕਿਉ ਵਰਨੀ-ਕਿਸ ਤਰ੍ਹਾਂ ਵਰਣਨ ਕਰੀਏ, ਕਿਸ ਤਰ੍ਹਾਂ ਬਿਆਨ ਕਰੀਏ,** how to put in words?। **ਕਿਵ ਜਾਣਾ-ਕਿਸ ਤਰੀਕੇ ਨਾਲ ਉਸ ਨੂੰ ਜਾਣੀਏ,** how to understand।

ਜਿਸ ਦਾ ਕਰਤਵ ਨਾ ਜਾਣਿਆ ਜਾਏ ਅਤੇ ਸਮੇਂ ਰੁਤਿ ਵੀ ਨਾ ਜਾਣਿਆ ਜਾਏ , ਸ਼ਕਤੀ ਨਹੀਂ ਜਾਣੀ ਜਾਏ, ਉਸ ਨੂੰ ਕਿਸ ਰੀਤ 'ਆਖਾ' ਕਹੀਏ ਕਥਨ ਕਰੀਏ। ਜੋ ਐਸਾ ਰੰਗ ਰੂਪ ਹੈ ਅਤੇ ਕਿਸ ਰੀਤ ਸਲਾਹੀਏ, ਉਸਤਤਿ ਕਰੀਏ, ਜੋ ਜੈਸਾ ਹੈ ਜਿਸ ਦੇ ਬਰਾਬਰ ਕੋਈ ਨਹੀਂ ਹੈ। ਕਿਸ ਰੀਤ ਬਰਣਨ ਕਰੀਏ ਜੋ ਐਨੇ ਵਿਸਥਾਰ ਵਾਲਾ ਹੈ , ਐਨੀ ਸ਼ਕਤੀ ਵਾਲਾ ਹੈ। ਕੁਝ ਵਰਣਨ ਵਿਚ ਨਹੀਂ ਆਉਂਦਾ। ਜਾਣੀਏ ਕਿਸ ਰੀਤ ਉਸ ਦੇ ਕਰਤਵ ਨੂੰ, ਵਾ ਸਰੂਪ ਨੂੰ ਵਾ ਬਲ ਨੂੰ ਕੁਛ ਵੀ ਜਾਨਣ ਵਿੱਚ ਨਹੀਂ ਆਉਂਦਾ ਹੈ। ਜਿਸ ਦਾ ਕਿਸੇ ਰੀਤ ਵੀ ਭੇਦ ਨਹੀ ਜਾਣਿਆ ਜਾ ਸਕਦਾ, ਉਹ ਵਰਣਨ ਵਿਚ ਕਿਵੇ ਆ ਸਕਦਾ ਹੈ। ਮਨ ਬਾਣੀ ਤੋਂ ਪਰੇ ਹੈ। ਜੇ ਕੋਈ ਕਹੇ ਬੇਦ ਅਤੇ ਬਹੁਤੇ ਗ੍ਰੰਥ ਕਹੇ ਹਨ ਰਿਖੀਆਂ ਮੁਨੀਆਂ ਨੇ ਉਸ ਵਿਚ ਪ੍ਰਮੇਸ਼ਰ ਦੇ ਕਰਤਵ, ਸਰੂਪ, ਸ਼ਕਤੀ , ਸਭ ਬਿਆਨ ਕੀਤੇ ਹਨ ਤੁਸੀ ਕਿਵੇਂ ਕਹਿੰਦੇ ਹੋ ਜੋ ਨਹੀਂ ਜਾਣ ਸਕੀਦਾ? ਇਸ ਪ੍ਰਸ਼ਨ ਨੂੰ ਲੈ ਕੇ ਸਤਿਗੁਰੂ ਜੀ ਕਹਿੰਦੇ ਹਨ:

## ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ ॥

**ਪਦ ਅਰਥ:- ਆਖਣਿ-ਆਖਣ ਨੂੰ,** when saying। **ਸਭੁ ਕੋ-ਹਰ ਕੋਈ,** everyone। **ਆਖੈ-ਆਖਦਾ ਹੈ,** says। **ਇਕਦੂ-ਇਕ ਦੂਜੇ ਤੋਂ ਵੱਧ,** is better than the other।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ 'ਆਖਨਿ ਸਭ ਕੋ ਆਖੈ' ਜੋ ਕੁਝ ਬੇਦ ਵਿਚ ਪ੍ਰਥਮ ਹੀ ਕਰਤਾ ਪੁਰਖ ਨੇ ਕਿਹਾ ਉਸ ਕਹੇ ਹੋਏ ਹੀ ਨੂੰ ਅੱਗੇ ਕਹਿੰਦੇ ਹਨ। ਪ੍ਰਥਮ ਦ੍ਵਾਦਸ਼ ਮਹਾਂ ਵਾਕ ਬ੍ਰਹਮਾ ਜੀ ਨੂੰ ਉਪਦੇਸ਼ ਕੀਤਾ ਉਸ ਤੇ ਉਹਨਾਂ ਨੇ ਚਾਰੇ ਵੇਦ ਉਚਾਰਨ ਕੀਤੇ। ਫਿਰ ਇਹਨਾਂ ਵੇਦਾਂ ਨੂੰ ਵੇਖ ਕੇ ਰਿਖੀਆਂ ਮੁਨੀਆਂ ਨੇ ਸਿਮਰਤੀਆਂ ਬਣਾਈਆਂ। ਫਿਰ ਇਹਨਾਂ ਦੇ ਅਨੁਸਾਰ ਹੀ ਸ਼ਾਸਤ੍ਰ ਅਤੇ ਪੁਰਾਣ ਅਤੇ ਹਜਾਰਾਂ ਹੀ ਗ੍ਰੰਥ ਬਣੇ। ਇਸ ਤਰ੍ਹਾਂ ਹੀ ਪਹਿਲਾਂ ਦੇਖ ਕੇ ਸਭ ਬਣਾਈ ਗਏ ਹਨ। ਸਿਧਾਂਤ ਇਹ : ਜੋ ਪ੍ਰਥਮ ਪ੍ਰਮਾਤਮਾਂ ਨੇ ਜੋ ਕੁਛ ਕਿਹਾ ਹੈ ਸੋਈ ਅੱਗੇ ਗ੍ਰੰਥਾਂ ਵਿਚ ਕਹਿੰਦੇ ਹਨ। ਜੋ ਪਹਿਲਾਂ ਅਸੀ ਕਹਿ ਆਏ ਹਾਂ ਕਿ ਗੁਨ ਕਲਪਤ ਹਨ। ਅਸਤਿ ਆਥਿ ਮਿਲ ਕੇ ਓਅੰਕਾਰ ਕਹਿਆ ਹੈ , ਇਸ ਤੋਂ ਪਹਿਲਾਂ ਅਤੇ ਜਿੰਨੀ ਪ੍ਰਮੇਸ਼ਰ ਵਾਰਤਾ ਹੈ ਉਹ ਉਸ ਦੀ ਬੁੱਝਾਈ ਹੋਈ ਬੁੱਝੀ ਹੈ। ਨਹੀ ਤਾਂ ਤਿਥਿ ਵਾਰ ਰੁਤਿ ਮਾਹੁ ਨਹੀਂ ਕਹੇ। ਜੇ ਕੋਈ ਦੱਸੇ ਇਸ ਵਿਚ ਆਕਾਰ ਬਣਿਆ ਹੈ ਉਹ ਕਿਸੇ ਵੀ ਭੇਦ ਨਹੀ ਦੱਸੇ। ਇਸ ਤੇ ਪਰਮੇਸ਼ਰ ਦੇ ਕਹੇ ਹੋਏ ਵਿਸਤਾਰ ਆਪਣੀ ਆਪਣੀ ਮਤ ਅਨੁਸਾਰ ਸਭ ਆਖਦੇ ਹਨ। 'ਇਕਦੂ ਇਕੁ ਸਿਆਣਾ' ਇਕ ਸਿਆਣੇ ਨੂੰ ਮਿਲ ਕੇ ਜੋ ਅਨਜਾਣ ਹਨ ਉਹ ਵੀ ਸਿਆਣੇ ਬਣਦੇ ਜਾਂਦੇ ਹਨ। ਆਪਣੇ ਆਪ ਕਿਸੇ ਵਿਚ ਵੀ ਸ਼ਕਤੀ ਨਹੀਂ ਹੈ ਜੋ ਸਿਆਣਾ ਹੋ ਬੈਠੇ। ਇਸ ਰੀਤ ਤੇ ਪਰੰਪਰਾ ਉਪਦੇਸ਼ ਆਖਣ ਅਤੇ ਗਿਆਨਵਾਨ ਨੂੰ ਮਿਲ ਕੇ ਗਿਆਨਵਾਨ ਹੋਣਾ ਚਲਿਆ ਆਇਆ ਹੈ।

ਪੂਰਬ ਦੀ ਤਬਕ ਵਿਚ 'ਕਿਵ ਕਿਵ' ਪਦ ਤੇ ਉਭਿਜਾਬ੍ਰਿਤਦੀਪਕ ਅਲੰਕਾਰ। ਦੂਸਰੀ ਤੁਕ ਵਿਚ ਕਹੇ ਹੋਏ ਸਭ ਨੂੰ ਆਖਦੇ ਹਨ। ਇਸ ਵਿਚ ਐਤਿਹਜ ਅਲੰਕਾਰ ਹੈ।

ਲੱਛਨ:- ਪਰੰਪਰਾ ਕਹਿਨਾਵਤ ਜੋਈ।
ਤਿਹ 'ਐਤਿਹਯ' ਕਹਤ ਸਭ ਕੋਈ।

ਇਥੇ ਕਹੇ ਹੋਏ ਸਭ ਨੂੰ ਕਹਿੰਦੇ ਹਨ। ਪ੍ਰਥਮ ਬਕਤਾ ਬ੍ਰਹਮਾਦਿ ਤੇ ਕੋਈ ਨਹੀਂ ਪਾਈਦਾ ਹੈ, ਜਿਸ ਤੇ ਐਤਿਹਯ। ਵਾ ਦੋਨਾਂ ਤੁਕਾਂ ਵਿਚ ਕਾਵਯਲਿੰਗ। 'ਕਿਵ ਕਰਿ ਆਖਾ ਕਿਵ ਸਾਲਾਹੀ' ਇਸ ਤੁਕ ਵਿਚ ਅਰਥ ਤੇ ਸਮਰਥਨੀਯ। 'ਨਾਨਕ ਆਖਣਿ ਸਭ ਕੋ ਆਖੈ' ਇਸ ਤੁਕ ਵਿਚ ਜੁਗਤਿ ਤੇ ਸਮਰਥਨ ਕੀਤਾ ; ਜੋ ਆਏ ਹੋਏ ਨੂੰ ਆਖਦੇ ਹਨ, ਹੋਰ ਨਵੀ ਗੱਲ ਪ੍ਰਮੇਸ਼ਰ ਦੀ ਕੋਈ ਨਹੀਂ ਜਾਣ ਸਕਦਾ ਹੈ। ਜੇ ਕੋਈ ਜਾਣੇ ਤਾਂ ਆਖੇ। ਹੋਰ ਸਲਾਹੇ ਅਤੇ ਵਰਣਨ ਕਰੇ ਤੇ ਜਾਣੇ। ਇਸ ਤਰ੍ਹਾਂ ਕਾਵਯਲਿੰਗ ਹੁੰਦਾ ਹੈ।

## ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥

**ਪਦ ਅਰਥ:- ਵਡਾ ਸਾਹਿਬੁ–ਵੱਡਾ ਮਾਲਕ, ਵੱਡਾ ਅਕਾਲ ਪੁਰਖ,** great is our owner। **ਵਡੀ ਨਾਈ– ਵੱਡਾ ਨਾਵ ਕਰਕੇ, ਉੱਚੀ ਵਡਿਆਈ,** great praise। **ਜਾ ਕਾ–ਉਸ ਦਾ,** is his। **ਹੋਵੈ–ਹੁੰਦਾ ਹੈ,** happens।

ਇਸੇ ਗੱਲ ਤੇ ਵੱਡਾ ਸਾਹਿਬ ਹੈ ਅਤੇ ਉਸ ਤੋਂ ਸਭ ਛੋਟੇ ਹਨ। ਜਿਸ ਦਾ ਰੂਪ ਰੰਗ ਕ੍ਰਿਆ ਕਰਤਬ ਕੁਝ ਕਿਸੇ ਤੋਂ ਨਹੀਂ ਜਾਣਿਆ ਜਾਂਦਾ ਹੈ , ਬੁਧਿ ਤੋਂ ਨਾ ਬਲ ਤੋਂ। 'ਵਡੀ ਨਾਈ' ਵੱਡਿਆ ਨਾਵਾਂ ਕਰਕੇ ਵੀ ਵੱਡਾ ਹੈ। ਜਿਸ ਦੇ ਨਾਮ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਪ੍ਰਮੇਸ਼ਰ ਨਿਰੰਕਾਰ ਸਤਿਚਿਤਦਾਨੰਦ ਇਸ ਤੇ

ਆਦਿ ਜੋ ਨਾਮ ਹਨ ਉਹਨਾਂ ਕਰਕੇ ਵੱਡਾ ਹੈ। ਵਾ ਉਸ ਪ੍ਰਮੇਸ਼ਰ ਦਾ ਨਾਮ ਇਸ ਕਰਕੇ ਵੱਡਾ ਹੈ ਜੋ ਸਤਿ ਨਾਮ ਨੂੰ ਸਿਮਰਨ ਕਰਦਾ ਹੈ ਉਸ ਨੂੰ ਸਤਿ ਪਦ ਪਰ ਪਹੁੰਚਾ ਦਿੰਦਾ ਹੈ। ਇਸ ਰੀਤ ਕਰਕੇ ਉਹ ਆਪਨੇ ਨਾਮ ਕਰਕੇ ਵੱਡਾ ਹੈ। ਹੋਰ ਕੈਸਾ ਹੈ? 'ਕੀਤਾ ਜਾ ਕਾ ਹੋਵੈ' ਜੜ ਜੰਗਮ ਕੀੜੀ ਅਤੇ ਬ੍ਰਹਮਾ ਪ੍ਰਯੰਤ ਇਨ ਸਭ ਵਿਚ ਜਿਸ ਨੇ ਕੀਤਾ ਹੋਇਆ ਹੈ। ਉਸ ਦੇ ਹੁਕਮ ਦੇ ਬਿਨਾਂ ਪੱਤਾ ਵੀ ਹਿਲ ਨਹੀਂ ਸਕਦਾ। ਹੋਰ ਕਰਨਾ ਜਾਂ ਨਹੀ ਕਰਨਾ ਉਸ ਦੀ ਤਾਂ ਕੀ ਗੱਲ ਹੈ ਜੋ ਪ੍ਰਮੇਸ਼ਰ ਦੇ ਬਿਨਾਂ ਹੋ ਸਕੇ।

ਇਸ ਤੁਕ ਵਿਚ 'ਵੱਡਾ ਸਾਹਿਬੁ' ਤਾਂ ਹੋਇਆ ਉਸ ਨੂੰ ਫੇਰ ਸਿਧ ਕੀਤਾ 'ਵੱਡੀ ਨਾਈ' ਪਦ ਤੇ ਜਿਸ ਤੇ ਬਿਧ ਅਲੰਕਾਰ ਹੁੰਦਾ ਹੈ। ਲੱਛਣ ਪਹਿਲਾਂ ਕਹਿ ਆਏ ਹਾਂ। ਵਾ 'ਵੱਡਾ ਸਾਹਿਬੁ ਵਡੀ ਨਾਈ' ਇਸ ਅਰਥ ਨੂੰ ਸਪੱਸ਼ਟ ਕੀਤਾ ਹੈ 'ਕੀਤਾ ਜਾ ਕਾ ਹੋਵੈ' ਇਸ ਵਾਕ ਨਾਲ, ਜਿਸ ਕਰਕੇ ਕਾਵਯਲਿੰਗ ਵੀ ਹੈ।

## ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ ੨੧ ॥

**ਪਦ ਅਰਥ:- ਜੇ ਕੋ–ਜੇ ਕੋਈ,** if someone। **ਆਪੌ–ਆਪਣੇ ਆਪ ਨੂੰ, ਆਪਣੀ ਅਕਲ ਦੇ ਬਲ ਤੋਂ,** consider he/she। **ਜਾਣੈ–ਜਾਣੇ, ਸਮਝੇ,** understands। **ਅਗੈ ਗਇਆ–ਪ੍ਰਲੋਕ ਵਿੱਚ ਗਇਆ,** in the afterlife। **ਨ ਸੋਹੈ–ਨਹੀ ਸੋਹਦਾ, ਸੋਭਾ ਨਹੀਂ ਪਾਉਂਦਾ,** does not get accepted।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਜੋ ਪ੍ਰਾਣੀ ਜਾਣਦਾ ਹੈ ਜੋ ਫਲਾਨਾ ਕੰਮ ਮੈ ਕੀਤਾ ਹੈ, ਕਿਸੇ ਨੂੰ ਬਖਸ਼ਿਆ, ਮਾਰਿਆ, ਵਾ ਪਦਾਰਥ ਮੈ ਬੁਧੀ ਨਾਲ, ਵਾ ਵੱਡੇ ਬਲ ਨਾਲ ਰਾਜ ਮੈਂ ਲਿਆ ਇਤਆਦਿ। ਹੋਰ ਕਾਰਜ ਹਾਨੀ ਲਾਭ ਦੇ ਜੋ ਹਨ ਆਪਣੇ ਜਾਂ ਸੰਪਦਾ ਦੇ। ਜੋ ਮਨੁੱਖ ਜੇ 'ਆਪੌ ਜਾਣੈ' ਕਿ ਆਪਣੇ ਆਪ ਤੋਂ ਜਾਣੇ ਜੋ ਕਰਨਵਾਲਾ ਮੈਂ ਹਾਂ। ਇਹ ਸਭ ਕਾਰਜ ਮੇਰੇ ਕੀਤੇ ਹੁੰਦੇ ਹਨ ਐਸਾ ਜਿਹੜਾ ਪੁਰਖ ਹੈ, 'ਅਗੈ ਗਇਆ ਨ ਸੋਹੈ' ਪ੍ਰਲੋਕ ਵਿਚ ਐਸਾ ਪੁਰਖ ਸੋਭਾ ਨਹੀਂ ਪਾਉਂਦਾ ਹੈ।

ਪ੍ਰਸ਼ਨ: ਇਥੇ ਪ੍ਰਮੇਸ਼ਰ ਦੇ ਕੀਤੇ ਹੋਏ ਨੂੰ ਨਹੀਂ ਜਾਣਦੇ ਹਨ, ਉਸਨੂੰ ਸੋਭਾ ਨਹੀਂ ਮਿਲਦੀ ਹੈ , ਇਹ ਕਿਉਂ ਕਿਹਾ? ਉਸ ਨੂੰ ਨਰਕ ਜਾਣਾ ਕਿਉ ਨਹੀਂ ਲਿਖਿਆ? ਉੱਤਰ: ਇਥੇ ਸੁਭ ਕਰਮ ਕਰਨਵਾਲੇ ਅਤੇ ਕੁਕਰਮ ਕਰਨਵਾਲੇ ਸਭ ਨੂੰ ਕਿਹਾ ਹੈ। ਸੁਭ ਕਰਮ ਕਰਨਵਾਲੇ ਜੋ ਹਨ ਉਹ ਨਰਕ ਨਹੀਂ ਜਾਂਦੇ ਹਨ, ਪ੍ਰੰਤੂ ਪਰਮੇਸ਼ਰ ਦਾ ਕੀਤਾ ਜੋ ਜਾਣਦੇ ਹਨ ਸੰਤ, ਉਹ ਸਮੇਤ ਸੋਭਾ ਦੇ ਜਾਂਦੇ ਹਨ ਅਤੇ ਸ਼ੁਭ ਕਰਮ ਜੋ ਕਰਦੇ ਹਨ ਸੋਭਾ ਉਹਨਾਂ ਦੀ ਨਹੀਂ ਹੁੰਦੀ ਹੈ। ਕਿੰਨੇ ਥਾਵਾਂ ਤੇ ਨਿਰਾਦਰੀ ਉਹਨਾਂ ਦੀ ਹੁੰਦੀ ਹੈ ਜਿਵੇ ਵੱਡੇ ਸ਼ਾਹ ਹਨ। ਜਿਸ ਜਗਾ ਲੱਗ ਜਾਂਦੇ ਹਨ ਉਥੇ ਹੀ ਅਟਕ ਜਾਂਦੇ ਹਨ। ਜਗਾਤੀਓ ਦੇ ਹਾਥ ਹੋ ਕੇ ਛੁੱਟਦੇ ਹਨ ਐਸੇ ਸੋਭਾ ਨਹੀਂ ਪਾਉਂਦੇ। ਜੋ ਪ੍ਰਮੇਸ਼ਰ ਦਾ ਕੀਤਾ ਜਾਣਦੇ ਹਨ ਸੰਤ, ਉਹ ਐਸੇ ਜਾਂਦੇ ਹਨ ਜਿਵੇ ਪਾਤਸ਼ਾਹ ਦੇ ਖਜਾਨਚੀ ਜਾਂਦੇ ਹਨ। ਉਸ ਨੂੰ ਜਗਾਤੀਏ ਦੀ ਭੇਟ ਮਿਲਦੀ ਹੈ, ਉਹ ਦਰਬਾਰ ਵਿਚ ਸੋਭਾ ਦੇ ਨਾਲ ਜਾਂਦੇ ਹਨ। ਜੋ ਸੁਭ ਕਰਮੀ ਹਨ ਆਪਣੇ ਕਰਮਾਂ ਦਾ ਸੁਖ ਭੋਗ ਫਿਰ ਆਵਾਗਉਨ ਵਿਚ ਪੈਂਦੇ ਹਨ।

ਇਸ ਤੁਕ ਵਿਚ ਬਿਕਸ੍ਵਰ ਅਲੰਕਾਰ ਹੈ।

ਲੱਛਨ:- ਜਹਿ ਬਿਸ਼ੇਖ ਪਦ ਪਰ ਸਾਮਾਨਜ।
ਬਹੁਰ ਬਿਸ਼ੇਖ ਸੁ ਪਦ ਕੋ ਆਨਜ।
ਇਸ ਬਿਧਿ ਤੀਨ ਸੁਪਦ ਜਹਿਂ ਆਵਹਿ।

'ਬਿਕਸ੍ਵਰ' ਸੋ ਸੰਤੋਖ ਸਿੰਘ ਗਾਵਹਿ।

'ਵਡਾ ਸਾਹਿਬ ਵਡੀ ਨਾਈ ਕੀਤਾ ਜਾ ਕਾ ਹੋਵੈ' ਇਹ ਬਿਸ਼ੇਖ ਪਦ। ਜੋ ਲੋਕ ਬਾਤ ਥੋੜੀ ਜਾਣਦੇ ਹੋਏ ਉਹ ਵਿਸ਼ੇਖ ਪਰਮੇਸ਼ਰ ਲੈਣ ਦੇਣ, ਮਾਰਨ ਜੀਵਾਲਣਹਾਰ ਹੈ ਇਸ ਗੱਲ ਨੂੰ ਸੰਤ ਹੀ ਜਾਣਦੇ ਹਨ, ਹੋਰ ਨਹੀਂ ਜਾਣਦੇ, ਇਸ ਕਰਕੇ ਬਿਸ਼ੇਖ। 'ਨਾਨਕ ਜੇ ਕੋ ਆਪੌ ਜਾਣੈ' ਇਹ ਵਾਕ ਸਾਮਾਨ ਹੈ। 'ਅਗੈ ਗਇਆ ਨ ਸੋਹੈ' ਇਹ ਵਾਕ ਦੁਬਾਰਾ ਬਿਸ਼ੇਖ। ਜੋ ਅਸੀ ਆਪਣੇ ਆਪ ਨੂੰ ਦੇਨਹਾਰ ਮੰਨਦੇ ਹਾਂ, ਅੱਗੇ ਅਸੀ ਸੋਭਾ ਸਹਿਤ ਹੋਵਾਂਗੇ ਕਿ ਨਹੀਂ ਹੋਵਾਂਗੇ, ਇਹ ਕੋਈ ਨਹੀਂ ਜਾਣਦਾ ਹੈ। ਜਿਸ ਤੇ ਬਿਸ਼ੇਖ। ਇਸ ਰੀਤ ਨਾਲ ਬਿਕਸ੍ਵਰ ਅਲੰਕਾਰ ਹੈ।

(ਬਾਈਵੀਂ ਪਉੜੀ)

ਹੁਣ ਅੱਗੇ ਜੋ ਕਥਨ ਕਰਦੇ ਹਨ ਹਿੰਦੂ ਅਤੇ ਤੁਰਕ: ਸਪਤ ਅਕਾਸ਼ ਹਨ, ਸਪਤ ਪਤਾਲ ਹਨ, ਇਹਨਾਂ ਹੀ ਕਰਤਵ ਵਿਚ ਪ੍ਰਮੇਸ਼ਰ ਦਾ ਅੰਤ ਜਾਣਦੇ ਹਨ ਇਹਨਾਂ ਪ੍ਰਤੀ ਕਹਿੰਦੇ ਹਨ:

## ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥

**ਪਦ ਅਰਥ:- ਪਾਤਾਲਾ ਪਾਤਾਲ-ਧਰਤੀ ਤੋਂ ਹੇਠਾਂ ਧਰਤੀ ਪਾਤਾਲ,** underworlds। **ਆਗਾਸਾ ਆਗਾਸ-ਆਕਾਸ਼ਾ ਦੇ ਉੱਤੇ ਹੋਰ ਆਕਾਸ਼ ਹਨ,** heavens।

ਪਰਮੇਸ਼ਰ ਇਸ ਰੀਤ ਵਿਚ ਵੀ ਬਿਅੰਤ ਹੈ। ਪਾਤਾਲਾਂ ਤੋਂ ਪਰੇ ਪਾਤਾਲ ਵੀ ਲੱਖਾਂ ਹਨ। ਆਕਾਸ਼ਾਂ ਤੋਂ ਪਰੇ ਆਕਾਸ਼ ਵੀ ਲੱਖਾਂ ਹਨ। ਲੱਖ ਜੋ ਪਦ ਹੈ ਉਹ ਦੇਹਲੀ ਦੀਪਕ ਹੈ। ਦੋਨਾਂ ਪਾਸੇ ਲੱਗਿਆ।

ਇਸ ਤੁਕ ਵਿਚ ਪਾਤਾਲ ਆਕਾਸ਼ ਦੋ ਦੋ ਵਾਰ ਆਉਣ ਤੇ ਬੀਪਸਾਲੰਕਾਰ ਹੈ।
ਜੇ ਕੋਈ ਕਹੇ ਲੱਖ ਹੀ ਹੈ ਤਾਂ ਵੀ ਅੰਤ ਆਇਆ। ਇਸ ਉੱਪਰ ਕਹਿੰਦੇ ਹਨ।

## ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥

**ਪਦ ਅਰਥ:- ਓੜਕ-ਅੰਤ, ਅਖੀਰ,** end। **ਭਾਲਿ ਥਕੇ-ਖੋਜ ਕੇ ਥੱਕ ਗਏ,** tired of finding। **ਕਹਨਿ-ਕਹਿੰਦੇ ਹਨ,** they say। **ਵਾਤ-ਗੱਲ, ਕਥਨ,** say।

ਲੱਖ ਤੋਂ ਵੀ ਪਰੇ ਜੇ ਓੜਕਿ 'ਅੰਤ' ਦੇਖਣਾ ਚਾਹੇ ਤਾਂ ਵੀ ਅੰਤ ਨਹੀਂ ਹੈ। 'ਭਾਲਿ' ਕਹੀਏ ਖੋਜਿ ਖੋਜਿ ਕੇ ਥੱਕ ਗਏ ਹਨ ਅਨੇਕ ਹੀ ਸ਼ਕਤੀ ਵਾਲੇ, ਪਰੇ ਤੇ ਪਰੇ ਬਿਅੰਤ ਹੀ ਹੈ। ਇਹ ਵਾਕ ਕੇਵਲ ਕਹਿਣ ਤੱਕ ਨਹੀ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਨੇ ਬਗਦਾਦ ਦੇ ਪੀਰ ਨੂੰ ਦਿਖਾਏ ਵੀ ਹਨ। ਸਾਡਾ ਲਿਖਿਆ ਨਾਨਕ ਪ੍ਰਕਾਸ਼ ਗ੍ਰੰਥ ਵੀ ਹੈ। ਉਸ ਵਿਚ ਸਾਰੀ ਕਥਾ ਵਿਸਥਾਰ ਸਹਿਤ ਹੈ, ਇਥੇ ਸੰਖੇਪ ਜਿਹਾ ਕਹਿੰਦੇ ਹਾਂ: ਇਕ ਸਮੇਂ ਬਗਦਾਦ ਵਿਚ ਗਏ, ਇਕ ਤੁਕ ਪੜੀ, ਉਹ ਸੁਣ ਕੇ ਦਸਤਗੀਰ ਪੀਰ ਸੰਗਸਾਰ ਕਰਨੇ ਦਾ ਹੁਕਮ ਸ਼ਹਿਰ ਵਿਚ ਜਿੰਨੇ ਤੁਰਕ ਸਨ, ਉਹਨਾਂ ਨੂੰ ਹੁਕਮ ਕੀਤਾ ਜਦੋਂ ਸਾਰੇ ਤੁਰਕ ਆਏ ਤਾਂ ਗੁਰੂ ਜੀ ਦੇ ਚਾਰੇ ਪਾਸੇ ਇਕ ਇਕ ਪੱਥਰ ਹੱਥ ਵਿਚ ਲੈ ਕੇ ਜਦੋਂ ਮਾਰਨ ਲੱਗੇ ਤਦ ਹੁੰਕਾਰ ਗੁਰੂ ਜੀ ਨੇ ਕਹਿਆ ਤਾਂ ਸਭ ਦੀ ਬਾਹਾਂ

ਉਪਰ ਨੂੰ ਕਾਸ਼ਟ ਦੇ ਸਮਾਨ ਕਰ ਦਿੱਤੀਆਂ। ਐਸੀ ਕਰਾਮਾਤ ਦੇਖੀ ਪੀਰ ਨੇ ਆਣ ਪੁੱਛਿਆ ਤੁਸੀ ਕੁਫਰ ਕਿਉ ਕਹਿੰਦੇ ਹੋ? ਚੌਦਾਂ ਲੋਕ ਸਭ ਨੇ ਕਹੇ ਹਨ, ਚੌਦਾਂ ਹੀ ਲੋਕ ਕੁਰਾਨ ਵਿਚ ਲਿਖੇ ਹਨ, ਗੁਰੂ ਜੀ ਨੇ ਕਿਹਾ ਜਿੰਨੀ ਕਿਸੇ ਨੂੰ ਸੋਝੀ ਹੈ ਓਨੀ ਹੀ ਕਹਿੰਦੇ ਹਨ , ਕੁਰਾਨ ਦੇ ਲਿਖਣ ਵਾਲੇ ਨੂੰ ਚੌਦਾਂ ਦੀ ਹੀ ਸੁਧਿ ਹੈ, ਸਾਨੂੰ ਲੱਖਾਂ ਦੀ ਸੋਝੀ ਹੈ, ਕੁਫਰ ਨਹੀਂ ਕਹਿੰਦੇ ਹਾਂ, ਸਣਿ ਕੇ ਉਹਨਾਂ ਨੇ ਮੰਨਿਆ ਨਹੀਂ, ਕਹਿਣ ਲੱਗੇ ਜੇਕਰ ਤੁਹਾਨੂੰ ਸੁਧਿ ਹੈ ਤਾਂ ਸਾਨੂੰ ਵੀ ਦਿਖਾ ਦਿਉ। ਤਦ ਗੁਰੂ ਨਾਨਕ ਜੀ ਨੇ ਪੀਰ ਦੇ ਪੁਤ੍ਰ ਦੀ ਬਾਂਹ ਪਕੜ ਕੇ ਕਹਿਆ, ਨੇਤ੍ਰ ਬੰਦ ਕਰ ਲਉ। ਇਕ ਛਿਨ ਵਿਚ ਲੱਖ ਹੀ ਪਾਤਾਲ ਅਤੇ ਲੱਖ ਹੀ ਆਕਾਸ਼ ਉਸ ਨੂੰ ਵਿਖਾਏ ਹਨ। ਇਕ ਇਕ ਸਾਲ ਅਤੇ ਪਾਤਾਲ ਵਿਚ ਬਿਤਾਏ, ਜਦ ਅਸੰਖ ਹੀ ਸਾਲ ਬੀਤ ਗਏ ਤਾਂ ਥੱਕ ਗਏ, ਮੈਨੂੰ ਮੇਰੇ ਪਿਤਾ ਪਾਸ ਪਹੁੰਚਾਈਏ ਤਾਂ ਫਿਰ ਉਥੋਂ ਆਏ। ਆਪਣੇ ਪਿਤਾ ਨੂੰ ਕਹਿਣ ਲੱਗਾ: ਇਹ ਤਾਂ ਖੁਦਾ ਦਾ ਰੂਪ ਹੈ, ਅਸੰਖ ਹੀ ਸਾਲ ਬੀਤ ਗਏ ਹਨ ਮੈਨੂੰ ਆਕਾਸ਼ ਪਾਤਾਲ ਦੇਖਦੇ, ਤੁਸੀ ਕਹਿੰਦੇ ਹੋ ਮਹੂਰਤ ਹੋਇਆ। ਇਸ ਦਾ ਅੰਤ ਨਹੀਂ ਜਾਣਿਆ ਜਾਂਦਾ ਹੈ, ਇਹਨਾਂ ਨੂੰ ਨਮਸ਼ਕਾਰ ਹੀ ਕਰਨੀ ਬਣਦੀ ਹੈ। ਸੋ ਇਸ ਤਰ੍ਹਾਂ ਲੱਖ ਆਕਾਸ਼ ਪਾਤਾਲ ਪੀਰ ਨੂੰ ਦਿਖਾਏ ਹਨ। ਫਿਰ ਵੀ ਓੜਕ ਅੰਤ ਨਹੀਂ ਜਾਣਿਆ। 'ਵੇਦ ਕਹਿਨ ਇਕ ਵਾਤ'= ਵੇਦ ਕਹਿੰਦੇ ਹਨ ਇਕ ਬਾਤ, ਇਕ ਵਾਕ ਓਅੰਕਾਰ। ਇਕ ਵਾਕ 'ਓਅੰਕਾਰ ਓਅੰਕਾਰ' ਕਹਿਣ ਵਿਚ ਇਹ ਸਭ ਹੋਇਆ ਹੈ, ਸੋ ਇਸ ਇਕ ਵਾਕ ਦਾ ਵੀ ਅੰਤ ਨਹੀਂ ਪਾਇਆ ਜਾਂਦਾ ਹੈ। ਵਾ 'ਵੇਦ ਕਹਿਨ ਇਕ ਵਾਤ'= ਵਾਤ ਨਾਮ ਪੌਣ ਦਾ। ਐਨਾ ਜੋ ਪਸਾਰਾ ਹੈ ਉਹ ਇਕ ਬ੍ਰਹਮ ਹੀ ਹੈ। ਜਿਵੇਂ ਪੌਣ ਇਕ ਹੀ ਹੈ, ਉਸ ਦੇ ਨਾਮ ਅਨੇਕ ਹਨ, ਜਿਵੇਂ ਪੱਛਮ ਦੀ ਹਵਾ ਭਾਵ ਪੁਰਾ, ਹਨੇਰੀ ਅਤੇ ਵਾ ਵਰੋਲਾ ਆਦਿ, ਉਹ ਇਕ ਪੌਣ ਹੀ ਹੈ। ਇਹ ਨਾਮ ਲੋਕਾਂ ਨੇ ਭ੍ਰਮ ਕਰ ਕਲਪ ਲਏ ਹਨ। ਇਸੇ ਰੀਤ ਬ੍ਰਹਮ ਵਿਚ ਪਾਤਾਲ ਆਕਾਸ਼ ਕਲਪ ਰੱਖੇ ਹਨ। ਜਿਸ ਦਾ ਅੰਤ ਨਹੀਂ ਹੈ। ਵਾ 'ਵੇਦ ਕਹਿਨ ਇਕ ਵਾਤ' ਕੀ? ਬੇਅੰਤ ਹੈ, ਬਿਅੰਤ ਹੈ, ਇਹੀ ਇਕ ਬਾਤ ਕਹਿੰਦੇ ਹਨ। ਵਾ 'ਵੇਦ' ਨਾਮ ਜਾਨਣੇ ਦਾ ਜੋ 'ਓਵਕ' ਖੋਜਿ ਭਾਲਿ ਥਕੇ, ਫੇਰ ਜਾਣ ਕਰਕੇ ਬੇਅੰਤ ਕਹਿੰਦੇ ਹਨ।

ਓੜਕ ਓੜਕ ਪਦ ਵਿਚ ਬੀਪਸਾ ਅਤੇ ਦੋਨਾਂ ਤੁਕਾਂ ਵਿਚ ਬਿਸ਼ੇਖੋਕਤਿ ਅਲੰਕਾਰ ਹੈ। ਅੰਤਿ ਖੋਜਨਹਾਰੇ ਕਾਰਨ, ਅੰਤਿ ਖੋਜਣਾ ਕਾਰਜ ਨਹੀਂ ਹੋਇਆ।

## ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥

**ਪਦ ਅਰਥ:- ਸਹਸ-ਹਜ਼ਾਰ,** thousand। **ਅਠਾਰਹ-ਅਠਾਰਾਂ, ੧੮,** eighteen (18)। **ਕਹਨਿ-ਕਹਿੰਦੇ ਹਨ,** say। **ਕਤੇਬਾ-ਧਾਰਮਿਕ ਕਿਤਾਬਾਂ, ਚਾਰ ਕਿਤਾਬਾ: ਕੁਰਾਨ, ਅੰਜੀਲ, ਤੌਰੇਤ, ਜੰਬੂਰ,** religious texts। **ਅਸੁਲੂ-ਮੁੱਢ, ਸ਼ੁਰੂਆਤ, ਅਸਲ ਵਿੱਚ,** core। **ਇਕੁ ਧਾਤੁ-ਇਕ ਵਸਤ, ਕਰਤਾਰ,** one entity।

ਹਿੰਦੂਆ ਦੇ ਪੁਰਾਣਾਂ ਵਿਚ ਚੁਰਾਸੀ ਲੱਖ ਜੂਨ ਲਿਖਦੇ ਹਨ, ਤੁਰਕਾਂ ਦੇ ਅਠਾਰਹ ਹਜਾਰ ਆਲਮ ਕਤੇਬਾਂ ਵਿਚ ਲਿਖਦੇ ਹਨ। ਇਹਨਾਂ ਪ੍ਰਤੀ ਸਾਹਿਬ ਜੀ ਕਹਿੰਦੇ ਹਨ। 'ਅਸੁਲੂ' ਦਾ ਅਸਲੂੰ ਪਾਠ ਹੈ। ਅਸੁਲੋ ਨਾਮ ਲੋਕਾਂ ਦੀ ਕਹਾਵਤ ਵਿਚ ਵਾਸਤਵ ਦਾ ਹੈ। ਵਾਸਤਵ ਜੇ ਵੀਚਾਰੀਏ ਇਕ ਧਾਤ ਹੈ, ਕੀ? ਇਕ ਮਾਇਆ ਹੀ ਸਰਬ ਰੂਪ ਹੋ ਰਹੀ ਹੈ। ਵਾ 'ਇਕ ਧਾਤੁ', ਕੰਚਨ ਆਦਿ ਜੋ ਧਾਤ ਹੈ ਉਸ ਤੋਂ ਅਨੇਕ ਭੂਖਨ ਬਨਦੇ ਹੈ, ਨਾਮ ਰੂਪ ਕਲਪਤ ਹੋ ਜਾਤ ਹੈ, ਵਾਸਤਵ ਜੇ ਬੀਚਾਰੀਏ ਸਵਰਨ ਰੂਪ ਹੀ ਸਰਬ ਹੈ, ਹੋਰ ਜੋ ਕਲਪੇ ਹਨ ਸਭ ਮਿਥਿਆ ਹੈ। ਇਸੇ ਤਰ੍ਹਾਂ ਇਕ ਬ੍ਰਹਮ ਵਿਚ ਅਨੇਕ ਜੂਨ ਕਲਪਤ ਹੈ, ਵਾਸਤਵ ਜੇ ਵੀਚਾਰੀਏ ਇਕ ਬ੍ਰਹਮ ਹੀ ਹੈ। ਕਲਪਤ ਉਸ ਵਿਚ ਸਭ ਮਿਥਿਆ ਹੈ। ਜਿਵੇ ਇਕ ਰੱਸੀ ਵਿਚ ਭੁਜੰਗ, ਫੁੱਲਾਂ ਦੀ ਮਾਲਾ,

ਧਰਤੀ ਵਿਚ ਤਰੇੜ ਆਦਿ ਕਲਪਤ ਮਿਥਿਆ ਹੈ, ਵਾਸਤਵ ਨੂੰ ਇਕ ਰੱਸੀ ਹੀ ਹੈ। ਉਹ ਰੱਸੀ ਕੁਝ ਵੀ ਨਹੀਂ ਬਣੀ ਅਤੇ ਜੇ ਕਲਪੇ ਹਨ ਉਸ ਵਿੱਚ, ਉਹਨਾਂ ਨੂੰ ਵੀ ਰੱਸੀ ਆਸਰਾ ਹੈ, ਸਭ ਨੂੰ ਇਹੋ ਜਣਾਉਂਦਾ ਹੈ।

ਇਸ ਤੁਕ ਵਿਚ ਦ੍ਰਿਸ਼ਟਾਂਤਾਲੰਕਾਰ ਹੈ।

ਲੱਛਨ:- ਬਿੰਬ ਪ੍ਰਤਿਬਿੰਬ ਵਾਕਜ ਦੁਹ ਮਾਂਹੀ।
ਉਪਮੇਯੋ ਉਪਮਾ ਦ੍ਵੈ ਜਾਂਹੀ।
ਧਰਮ ਜੁਦੋ ਦੋਊਨ ਕੋ ਆਹੀ।
ਲਖਹੁ ਦ੍ਰਿਸ਼ਟਾਂਤ ਨਾਮ ਹਹਿ ਤਾਹੀ ।

ਇਸ ਤੁਕ ਵਿਚ ਅਠਾਰਾਂ ਹਜਾਰ ਜੂਨ ਜੇਕਰ ਕਹਿੰਦੇ ਹਨ ਤਾਂ ਵਾਸਤਵ ਵਿਚ ਬ੍ਰਹਮ ਇਕ ਹੀ ਹੈ। ਜੂਨ ਦਾ ਅਤੇ ਬ੍ਰਹਮ ਦਾ ਅਧਯਾਹਾਰ ਹੈ। ਇਹ ਤਾਂ ਵਾਕ ਉਪਮੇਯ ਦ੍ਰਿਸ਼ਟਾਂਤ ਹੋਇਆ। 'ਅਸੁਲੁ ਇਕੁ ਧਾਤੁ' ਜਿਵੇਂ ਭੂਖਨ ਸਭ ਭੂਖਨ ਦਾ ਵੀ ਅਧਯਾਹਾਰ, ਵਾਸਤਵ ਉਹ ਸਰਬ ਕੰਚਨ ਹੀ ਹੈ, ਇਹ ਵਾਕਯ ਉਪਮਾ ਦ੍ਰਿਸ਼ਟਾਂਤ। ਧਰਮ ਵੱਖਰਾ ਵੱਖਰਾ ਹੈ ਧਾਤ ਦਾ ਅਤੇ ਬ੍ਰਹਮ ਦਾ, ਇਸ ਕਰਕੇ ਦ੍ਰਿਸ਼ਟਾਂਤਾਲੰਕਾਰ ਹੈ। ਪਹਿਲੀ ਤੁਕ ਵਿਚ ਜੋ ਹਵਾ ਦਾ ਅਰਥ ਕੀਤਾ ਹੈ, ਉਸ ਵਿਚ ਵੀ ਦ੍ਰਿਸ਼ਟਾਂਤਾਲੰਕਾਰ ਹੈ।

ਇਸ ਪਉੜੀ ਦੀਆਂ ਜੋ ਤਿੰਨ ਤੁਕਾਂ ਆਈਆਂ ਹਨ ਅੱਖਰੀ ਅਰਥ ਤਾਂ ਇਹਨਾਂ ਦਾ ਕਹਿ ਦਿੱਤਾ ਹੈ ਅਤੇ ਸਭ ਦਾ ਵਿਅੰਗ ਇਹ ਹੈ ਅਗਿਆਨ ਪ੍ਰਮਾਣ ਕਰਿ ਬਚਿਤ੍ਰਤਾ ਦਾ ਅੰਤਿ ਲੈਣਾ ਚਾਹੇ ਤਾਂ ਕਦੀ ਨਹੀਂ ਆਉਦਾ ਹੈ। ਜਦ ਗਿਆਨ ਦ੍ਰਿਸ਼ਟੀ ਨਾਲ ਦੇਖੀਏ ਤਾਂ ਇਕ ਬ੍ਰਹਮ ਬਿਨਾਂ ਕੁਝ ਵੀ ਨਹੀਂ ਭਾਸਦਾ ਹੈ। ਇਸੇ ਵਿਅੰਗ ਤੇ ਧੁਨਿ ਵੀ ਹੁੰਦੀ ਹੈ। ਜਿਸ ਵਿਅੰਗ ਵਿਚੋਂ ਚਮਤਕਾਰ ਨਿਕਲੇ , ਉਸ ਦਾ ਨਾਮ ਧੁਨੀ ਹੋ ਜਾਂਦੀ ਹੈ। ਇਸ ਵਿਚ ਚਮਤਕਾਰ ਇਹ ਜੋ ਮੁਮੋਖੀ ਦਾ ਉਪਦੇਸ਼ ਨਿਕਲਦਾ ਹੈ। ਸਭ ਨਾਨੱਤ੍ਵ ਦ੍ਰਿਸ਼ਟ ਨੂੰ ਤਿਆਗੇ, ਸਭ ਵਿਚ ਬ੍ਰਹਮ ਰੂਪ ਇਕ ਕਰਿ ਜਾਣੇ। ਇਸੇ ਵਿਚ ਆਵਾਗਉਣ ਤੋਂ ਬਚਦਾ ਹੈ। ਅੱਗੇ ਹੁਣ ਇਸੇ ਗੱਲ ਨੂੰ ਫਿਰ ਪ੍ਰਤਿਪਾਦਨ ਕਰਦੇ ਹਨ:

## ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥

**ਪਦ ਅਰਥ:- ਲੇਖਾ ਹੋਇ–ਜੇ ਲੇਖਾ ਹੋ ਸਕੇ, ਲੇਖਾ ਲਾਈਏ, ਜੇ ਗਿਣਤੀ ਮਿਣਤੀ ਵਿੱਚ ਪਈਏ,** write an account of this। **ਲੇਖੈ**–writer। **ਵਿਣਾਸੁ–ਅੰਤ, ਖਾਤਮਾ, ਨਾਸ ਹੋ ਜਾਂਦਾ ਹੈ,** die।

ਜੇ ਕਿਸੇ ਨੂੰ ਲੇਖਾ ਲਿਖਣਾ ਬਣ ਆਵੇ ਤਾਂ ਲਿਖੇ। ਉਹ ਕਿਸੇ ਤਰ੍ਹਾਂ ਵੀ ਲੇਖਾ ਨਹੀਂ ਹੋ ਸਕਦਾ ਹੈ। ਉਸ ਪ੍ਰਮਾਤਮਾਂ ਦੇ ਕਰਤਵ ਦਾ, ਕਿਵੇਂ ਉਸ ਦੇ ਸਰੂਪ ਦਾ, ਕਿਵੇਂ ਉਸ ਦੇ ਬਲ ਦਾ, ਵਾ ਸੌਂਦਰਜ ਦਾ, ਵਾ ਉਸ ਦੀ ਦਾਤ ਨੂੰ, ਇਸ ਤੇ ਆਦਿ ਜੋ ਵਸਤੂਆਂ ਹਨ ਜੋ ਪ੍ਰਮਾਣ ਗੋਚਰੀਆਂ ਉਹ ਕਿਸ ਤਰ੍ਹਾਂ ਵੀ ਉਸ ਦਾ ਅੰਤ ਨਹੀਂ ਆਉਂਦਾ ਹੈ। ਜੇ ਲੇਖਾ ਲਿਖਣੇ ਵਿਚ ਆਵੇ ਤਾਂ ਲਿਖੀਏ। ਉਹ ਤਾਂ ਮਨ ਬਾਣੀ ਤੋਂ ਪਰੇ ਹੈ। ਉਸ ਨੂੰ ਕਿਵੇਂ ਲਿਖ ਸਕੇ ਭਲਾ ਕੋਈ। ਜੋ ਲੇਖੇ ਵਿਚ ਆਵੇਗਾ ਉਹ ਤਾਂ ਅਨਿਤ ਹੋ ਜਾਵੇਗਾ। ਪਰਮੇਸ਼ਰ ਨਿਤ ਹੈ।

ਇਸ ਤੁਕ ਵਿਚ ਲਾਟਾਨੁਪ੍ਰਾਸ ਅਲੰਕਾਰ ਹੈ, 'ਲੇਖਾ ਹੋਇ' ਪਦ ਦੋ ਵਾਰੀ ਆਉਣ ਤੇ ਭਾਉ, ਭਿੰਨ ਹੈ। ਲੇਖਾ ਹੁੰਦਾ ਤਾਂ ਲਿਖਦੇ, ਜੇ ਲੇਖਾ ਹੁੰਦਾ ਤਾਂ ਅਨਿਤ ਜੋ ਜਾਂਦਾ। ਇਹ ਭਾਵ ਭਿੰਨ ਹੈ। ਹੁਣ ਅੱਗੇ ਇਸ ਕਥਨ ਨੂੰ ਸਮਾਪਤ ਕਰਦੇ ਹੋਏ ਕਹਿੰਦੇ ਹਨ :

## ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥

**ਪਦ ਅਰਥ:- ਵਡਾ-ਵੱਡਾ,** great। **ਆਖੀਐ-ਆਖੀਦਾ ਹੈ,** consider। **ਆਪੇ ਜਾਣੈ-ਪ੍ਰਭੂ ਆਪ ਹੀ ਜਾਣਦਾ ਹੈ,** Almighty knows। **ਆਪੁ-ਆਪਣਾ ਆਪ,** only and only him।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ: ਉਹ ਜੋ ਪ੍ਰਮੇਸ਼ਰ ਹੈ ਉਸ ਨੂੰ ਵੱਡਾ ਆਖੀਦਾ ਹੈ। ਇਕ ਤੋਂ ਸੁਣ ਕੇ ਦੂਸਰਾ ਕਹਿ ਦਿੰਦਾ ਹੈ ਕਿ ਵੱਡਾ ਹੈ। ਹੋਰ ਥਾਵਾਂ ਤੇ ਵੀ ਗੁਰੂ ਜੀ ਨੇ ਐਸਾ ਕਿਹਾ ਹੈ। ਪ੍ਰਮਾਣ :

ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵੱਡਾ ਡੀਠਾ ਹੋਇ ॥ (ਆਸਾ ਮਹਲਾ ੧)

ਇਸੇ ਕਰਕੇ ਸਾਹਿਬ ਜੀ ਕਹਿੰਦੇ ਹਨ: ਪਰਮਾਤਮਾ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। ਇਸ ਤਰ੍ਹਾਂ ਕਹਿਣ ਤੇ ਹਰ ਪ੍ਰਕਾਰ ਵੱਡਾ ਲਿਖ ਕੇ ਕਰਤਵ ਅਦਿ ਜੋ ਗਿਣੇ ਹਨ ਇਸ ਤੋ ਵਧ ਕੇ ਹੋਰ ਵੀ ਜਿਆਦਾ ਹੈ ਉਹ ਆਪ ਨੂੰ ਆਪ ਹੀ ਜਾਣਦਾ ਹੈ। ਹੋਰ ਕਿਸੇ ਵਿਚ ਸ਼ਕਤੀ ਨਹੀਂ ਹੈ ਲਿਖਣ ਦੀ। ਜਿਵੇ ਹੋਰ ਅਰਥ: ਵੱਡਾ ਸਭ ਤੋਂ ਉਹੀ ਕਹੀਦਾ ਹੈ, ਜੋ ਆਪ ਜਲ ਉਸ ਨੂੰ ਵੀ ਜਲ ਹੀ ਜਾਣੇ। ਉਹ ਵੱਡਾ ਕੌਣ? ਗਿਆਨੀ।

ਇਸ ਤੁਕ ਵਿਚ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। 'ਅਕਾਰ' ਅਨੇਕ ਵਾਰੀ ਆਉਣ ਤੇ। ਜਿਵੇਂ ਪ੍ਰਸੰਖਯਾਲੰਕਾਰ ਹੈ। ਇਥੇ ਹੋਰ ਤੇ ਜਾਨਣਾ ਛੱਡ ਕੇ ਇਕ ਈਸ਼ਵਰ ਵਿਚ ਠਹਿਰਾਇਆ, ਜਿਸ ਕਰਕੇ ਪ੍ਰਸੰਖਯਾ ਹੈ।

(ਤੇਈਵੀਂ ਪਉੜੀ)

ਹੁਣ ਜੇ ਕੋਈ ਅੱਗੇ ਪੁੱਛਣਾ ਕਰੇ: ਕਿ ਇਸ ਜੀਵ ਦੀ ਕਲਿਆਣ ਕਿਵੇਂ ਹੈ? ਅਤੇ ਗਿਆਨ ਦੀ ਪ੍ਰਾਪਤੀ ਕਿਵੇਂ ਹੈ? ਉਸੇ ਪਰਪਾਟੀ ਨੂੰ ਫੇਰ ਕਹਿੰਦੇ ਹਨ:

## ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥

**ਪਦ ਅਰਥ:- ਸਾਲਾਹੀ-ਉਸ ਦੀ ਵਡਿਆਈ ਕਰਨ ਵਾਲੇ, ਸਲਾਹੁਣ ਵਾਲੇ,** praisers। **ਸਾਲਾਹਿ-ਸਲਾਹੁਣਾ ਕਰ, ਵਡਿਆਈ ਕੀਤੀ,** praise। **ਏਤੀ ਸੁਰਤਿ-ਐਨੀ ਸਮਝ ਸਿਆਣਪ,** intuitive understanding। **ਨ ਪਾਈਆ-ਨਹੀ ਪਾਈ, ਪ੍ਰਾਪਤ ਨਹੀਂ ਹੁੰਦੀ,** does not recieve।

ਸਲਾਹੀ ਜੋ ਪਰਮੇਸ਼ਰ, ਉਸ ਨੂੰ ਸਲਾਹੁਣਾ ਕਰ। ਜਿਸ ਤੋਂ ਪਾਤਸ਼ਾਹ ਤੇ ਆਦਿ ਏਕਾਕੀ ਹੋ ਕੇ ਸਾਲਾਹ, ਕੀ? ਮਸਲਤ ਕਰਦੇ ਹਨ , ਉਹ ਸਲਾਹੀ ਕਹਾਉਦੇ ਹਨ। ਇਸੇ ਤਰ੍ਹਾਂ ਪ੍ਰਮੇਸ਼ਰ ਦੇ ਸਲਾਹੁਣ ਵਾਲੇ ਕੌਣ ਹਨ ? ਸੰਤ। ਜਿੰਨ੍ਹਾਂ ਨੂੰ ਹਰ ਵਖਤ ਹੀ ਪ੍ਰਮੇਸ਼ਰ ਮਿਲਿਆ ਰਹਿੰਦਾ ਹੈ। ਉਹਨਾਂ ਸੰਤਾ ਦੀ ਸਲਾਉਤ, ਕੀ?

ਉਸਤਤਿ ਸਦੀਵ ਹੀ ਕਰਦੇ ਰਹੁ। ਕਿਵੇ ਉਹਨਾਂ ਸੰਤਾਂ ਦੀ ਸਾਲਾਹਿ, ਦੀ ਉਹਨਾਂ ਦਾ ਮੰਤ੍ਰ ਗ੍ਰਹਿਣ ਕਰ। ਕਿਵੇਂ ਸਾਲਾਹਿ ਕਰੀਏ ਪਰਮੇਸ਼ਰ ਦੀ ਸਿਫਤੀ ਨੂੰ ਸਮੂਹ, ਉਸ ਦੀ ਸਾਲਾਹੁਤਾ ਕਰਦੇ ਰਹੁ , ਉਸਤਤਿ ਨੂੰ ਚੰਗੀ ਮੰਨਣਾ ਕਰੋ। ਕਿਵੇਂ ਪ੍ਰਮੇਸ਼ਰ ਦਾ ਨਾਮ ਲੈ ਕੇ ਸਾਲਾਹੁੰਦਾ ਹੀ ਸਲਾਹੁੰਦਾ ਰਹੁ : ਕਦੀ ਵੀ ਉਸ ਨੂੰ ਭੁੱਲਣਾ ਨਹੀਂ। ਜੇਕਰ ਸਿਖ ਪੁੱਛੇ ਕਦੋਂ ਤੱਕ ਸਾਲਾਹੋ? ਇਸ ਤੇ ਕਹਿੰਦੇ ਹਨ : 'ਏਤੀ ਸੁਰਤਿ ਨ ਪਾਈਆ'। ਇਕਾਰ ਦਾ ਯਕਾਰ ਬਣਦਾ ਹੈ ਜਿਵੇ 'ਨੈਣ' ਹੈ ਨਕਾਰ ਵਿਚ ਇਕਾਰ ਹੈ। ਉਸ ਨੂੰ 'ਨਯਨ' ਕਹਿੰਦੇ ਹਨ। ਜਿਵੇਂ 'ਯਗਜ' ਨੂੰ 'ਜਗਜ' ਕਹਿੰਦੇ ਹਨ। 'ਜੋਧਾ' ਨੂੰ 'ਯੋਧਾ' ਕਹਿੰਦੇ ਹਨ। ਯਕਾਰ ਜਕਾਰ ਸਵਰਣੀ ਹੈ। ਇਹ ਤਾਂ ਬਹੁਤ ਅਸ਼ਥਾਨਾਂ ਤੇ ਪ੍ਰਸਿੱਧ ਹੈ। ਇਸੇ ਤਰ੍ਹਾਂ ਇਥੇ ਇਕਾਰ ਤੇ ਯਕਾਰ ਦਾ ਅਰਥ ਗੁਰੂ ਜੀ ਕਹਿੰਦੇ ਹਨ ਤਦ ਤੱਕ ਸਾਲਾਹ, ਜੇਤੀ ਕਹੀਏ ਜਦ ਤੱਕ ਸੁਰਤ ਨ ਪਾਈਆ: ਜਦ ਤੱਕ 'ਸੁਰਤਿ' ਕਹੀਏ ਹੇ ਸਿਖ 'ਸੋਝੀ' ਤੇਰੀ ਬ੍ਰਹਮ ਰੂਪ ਨ ਹੋ ਜਾਏ। ਜਦ ਤੱਕ ਬ੍ਰਿਤੀ ਬ੍ਰਹਮ ਰੂਪ ਨ ਹੋ ਜਾਏ, ਤਦ ਤੱਕ ਸਲਾਹਉਂਦਾ ਰਹੁ। ਸਥੂਲ ਲਿੰਗ ਕਾਰਨ ਤਿੰਨ ਗੁਣਾਂ ਦੀ ਹੰਗਤਾ ਜਿੰਨਾਂ ਚਿਰ ਨਹੀ ਮਿਟਦੀ , ਜਾਗਰਤ, ਸੁਪਨ, ਸਖੋਪਤ ਇਹ ਤਿੰਨ ਅਵਸਥਾ ਨੂੰ ਛੱਡ ਕੇ ਜਦ ਤੱਕ ਤੁਰੀਆ ਅਵਸਥਾ ਨੂੰ ਪ੍ਰਾਪਤ ਨਹੀਂ ਹੁੰਦੀ ਬ੍ਰਿਤੀ। ਪ੍ਰਸ਼ਨ: ਇਥੇ ਜਦ ਤੱਕ ਇਕ ਰੂਪ 'ਅਹੰ ਬ੍ਰਹਮਾਸਮੀ' ਕਹਿਣਾ ਉਚਿਤ ਨ ਹੋਇ, ਤਦ ਤੱਕ 'ਸਤਿਨਾਮ' ਸਿਮਰੇ ਇਹ ਗਲ ਕਿਵੇਂ ਬਣਦੀ ਹੈ? ਸਭ ਕਰਮ ਦੇ ਪੁੰਜ ਤੇ ਤਾਂ ਅੰਤਹਿਕਰਨ ਸੁਧ ਹੁੰਦਾ ਹੈ, ਨਾਮ ਸਿਮਰਨ ਤੇ ਚਿਤ ਥਿਰਤਾ ਨੂੰ ਪਾਉਂਦਾ ਹੈ। ਇਸ ਤੇ ਉਪਰੰਤ ਗਿਆਨ ਕਹਿਆ ਹੈ ਸਭ ਗ੍ਰੰਥਾ ਵਿਚ। ਸ੍ਰਵਨ ਮਨਨ ਨਿਧਆਸਣ ਸ਼ਾਖਿਆਤਕਾਰ । ਤੁਸੀ ਕਹਿੰਦੇ ਹੋ ਸ਼ਾਖਿਆਤਕਾਰ ਵਿਚ ਸਿਮਰਨ ਕਰੇ? ਇਥੇ ਇਹ ਸ਼ੰਕਾ।

ਉੱਤਰ: ਜਿਹੜੇ ਗ੍ਰੰਥਾਂ ਵਿਚ ਪਰਖ ਦੀ ਗੱਲ ਨਹੀਂ ਹੈ। ਕੇਵਲ ਪਰਾਣੀ ਦਾ ਕਲਿਆਣ ਕਰਦਾ ਹੈ। ਉਹਨਾਂ ਦੀ ਰੀਤ ਇਸ ਤਰ੍ਹਾਂ ਹੀ ਹੈ ਜਿਵੇਂ ਗੁਰੂ ਜੀ ਨੇ ਕਥਿਆ ਹੈ। ਸ਼ੁਭ ਕਰਮ ਕਰਨ ਤੇ ਆਦਿ ਸ਼੍ਰਵਣ ਮੰਨਣ ਨਿਧਆਸਣ ਦੇ ਅੰਤ ਤੱਕ ਸ਼ਾਖਿਸ਼ਾਤਕਾਰ ਦੇ ਹੋਵਣ ਤੱਕ, ਨਾਮ ਦਾ ਸਿਮਰਨ ਕਦਾਚਿਤ ਨਹੀ ਤਿਆਗਿਆ, ਜਦ ਤੱਕ ਗਿਆਨ ਪ੍ਰਪੱਕ ਨਹੀਂ ਹੁੰਦਾ, ਤਦ ਤੱਕ ਅਨੇਕ ਬਿਘਨ ਹਨ। ਉਹਨਾਂ ਵਿਘਨਾਂ ਨੂੰ ਮਾਰਿਆ ਜਾਂਦਾ ਹੈ ਬਿਨਾਂ ਸਹਾਇਤਾ ਦੇ। ਜਿਸ ਦਾ ਸਤਿਨਾਮ ਸਹਾਈ ਹੈ। ਸਭ ਤੋਂ ਬਚਾਉਦਾ ਹੈ। ਬਿਘਨ ਨਹੀਂ ਹੋਣ ਦਿੰਦਾ। ਇਸ ਉਪਰ ਦ੍ਰਿਸ਼ਟਾਂਤ ਹੈ: ਜਿਵੇ ਇਕ ਜੋਧਾ ਰਥੀ ਹੁੰਦਾ ਹੈ। ਜੋ ਇਕ ਨਾਲ ਇਕ ਜੁੱਧ ਕਰੇ ਉਹ ਰਥੀ। ਇਕ ਮਹਾਂ ਰਥੀ ਹੁੰਦਾ ਹੈ, ਜੋ ਦਸ ਹਜਾਰ ਦੇ ਨਾਲ ਇਕੱਲਾ ਹੀ ਜੁੱਧ ਕਰੇ ਉਹ ਮਹਾਂ ਰਥੀ। ਤੀਸਰਾ ਅਤਿ ਰਥੀ, ਜਿਵੇਂ ਕ੍ਰਿਸ਼ਨ ਜੀ ਬਿਨਾਂ ਸਹਾਇਤਾ ਤੇ ਅਸੰਖ ਹੀ ਜੋਧਿਆਂ ਦੇ ਨਾਲ ਲੜਦਾ ਰਹੇ। ਇਸੇ ਤਰ੍ਹਾਂ ਰਥੀ ਦਾ ਸ਼ਥਾਨ ਸ਼੍ਰਵਨ ਗਿਆਨ ਹੈ, ਉਹ ਵੀ ਸਤਿਨਾਮ ਦੇ ਸਿਮਰਨ ਦੀ ਸਹਾਇਤਾ ਚਾਹੁੰਦਾ ਹੈ। ਅਗਿਆਨ ਦੀ ਅਨੇਕ ਜੋ ਸੈਨਾ ਹੈ ਉਸ ਨੂੰ ਇਕੱਲਾ ਨਹੀਂ ਜਿਤ ਸਕਦਾ ਹੈ। ਅੱਗੇ ਮਨਨ ਦਾ ਅਤੇ ਨਿਧਆਸਨ, ਇਹ ਮਹਾਂਰਥੀ ਜੈਸੇ ਹਨ। ਇਹ ਵੀ ਸਹਾਇਤਾ ਚਾਹੁੰਦੇ ਹਨ। ਬਿਨਾਂ ਸਹਾਇਤਾ ਦੇ ਅਗਿਆਨ ਨੂੰ ਨਹੀ ਜਿਤ ਸਕਦੇ ਹਨ ਅਤੇ ਜਦੋ ਨਿਧਆਸਨ ਅਭਿਆਸ ਗਿਆਨ ਦੁਆਰਾ ਸ਼ਾਖਿਆਤਕਾਰ ਹੋਇਆ ਤਦ ਇਸ ਅਤ ਰਥੀ ਰੂਪ ਬ੍ਰਹਮ ਗਿਆਨ ਨੂੰ ਕਿਸੇ ਦੀ ਸਹਾਇਤਾ ਨਹੀਂ ਚਾਹੀਦੀ। ਉਸੇ ਪ੍ਰਕਾਰ ਸਤਿਗੁਰ ਆਪਣੀ ਬਾਣੀ ਵਿਚ ਕਥਨ ਕਰਦੇ ਹਨ। ਇਸ ਵਿਚ ਸੰਕਾ ਨਹੀਂ ਬਣਦਾ ਹੈ। ਪਹਿਲੇ ਵੀ ਸ਼ਾਖਿਆਤਕਾਰ ਦੀ ਜੋ ਤੁਕ ਕਹੀ ਹੈ, ਤੰਤਵਮਸੀ ਉਪਦੇਸ਼ ਉਪਰ। ਉਸ ਤੇ ਪਹਿਲੇ ਹੀ ਕਹਿੰਦੇ ਆਏ ਹਨ। 'ਜੋ ਤੁਧੁ ਭਾਵੈ ਸਾਈ ਭਲੀ ਕਾਰ'। ਨਿਧਆਸਨ ਤੋਂ ਪਿਛੋਂ ਸ਼ਾਖਿਆਤ ਦੇ ਪੂਰਬ ਇਸ ਤਰ੍ਹਾਂ ਜਾਣੀਏ ਜਿਵੇਂ ਮੁਮੋਖੀ ਤਦ ਫਿਰ ਸਤਿਨਾਮ ਸਿਮਰੇ, ਜਦ ਫਿਰ ਸੁਰਤ ਕਿਆ? ਬ੍ਰਿਤਿ ਬ੍ਰਹਮਾਕਾਰ ਨਹੀ ਹੋਵੇ ਕਿਵੇਂ ਨਹੀਂ ਹੋਵੇ। ਇਸ ਉੱਤੇ ਅੱਗੇ ਦ੍ਰਿਸ਼ਟਾਂਤ ਕਹਿੰਦੇ ਹਨ।

## ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥

**ਪਦ ਅਰਥ:– ਨਦੀਆ**–river। **ਅਤੈ–ਅਤੇ, ਤੇ,** and। **ਵਾਹ–ਨਾਲੇ,** streams। **ਪਵਹਿ–ਪੈਂਦੇ ਹਨ,** flow into। **ਸਮੁੰਦਿ–ਸਮੁੰਦਰ,** ocean। **ਨ ਜਾਣੀਅਹਿ–ਨਹੀਂ ਜਾਣੇ ਜਾਂਦੇ,** do not know its vastness।

**ਜੈਸੇ ਨਦੀ 'ਅਤੈ' ਕਹੀਐ 'ਅਤੇ' ਵਾਹੇ ਪੈ ਕੇ ਸਮੁੰਦਰ ਵਿਚ ਸਮੁੰਦਰ ਰੂਪ ਨਹੀਂ ਹੋਇ, ਐਸੇ ਜਦ ਤਕ ਨਹੀ ਹੋਵੇ ਤਦ ਤੱਕ ਸਾਲਾਹੇ।**

**ਪ੍ਰਸ਼ਨ: ਇਥੇ ਨਦੀ ਅਤੇ ਵਾਹ ਦੋ ਕਿਵੇਂ ਦੋ ਕਹਿਣੇ ਬਣਦੇ ਹਨ? ਜੀਵ ਦੀ ਬ੍ਰਿਤੀ ਤਾਂ ਇਕ ਹੈ, ਅੱਗੇ ਸਮੁੰਦਰ ਰੂਪ ਬ੍ਰਹਮ ਤਾਂ ਇਕ ਹੈ, ਨਦੀ ਕਹਿਣ ਤਾਂ ਵੀ ਅਰਥ ਬਣਦਾ ਹੈ। ਵਾਹ ਕਹੀਏ ਤਾਂ ਵੀ ਅਰਥ ਬਣਦਾ ਹੈ, ਇਥੇ ਨਦੀ ਅਤੇ ਵਾਹੇ ਦੋ ਕਹਿਣੇ ਦ੍ਰਿਸ਼ਟਾਂਤ ਵਿਚ ਅਜਮੰਜਸ (ਅਯੋਗ) ਹੁੰਦਾ ਹੈ। ਇਥੇ ਇਹ ਸ਼ੰਕਾ।**

**ਉੱਤਰ : ਇਥੇ ਵੀ ਸਾਹਿਬ ਜੀ ਨੇ ਤਿੰਨ ਪਦ ਪ੍ਰਯੋਗ ਕੀਤੇ ਹਨ। ਜਿਵੇਂ ਤਤ੍ਵੰਮਸੀ ਦੇ ਤਿੰਨ ਪਦ ਹਨ। ਨਦੀ ਵੱਡੀ ਹੁੰਦੀ ਹੈ ਗੰਗਾ ਜਮਨਾ ਆਦਿ, ਵਾਹੜੋ ਛੋਟਾ ਹੁੰਦਾ ਹੈ। 'ਆ' ਜੋ ਨਦੀ ਤੇ ਪਦ ਅੱਗੇ ਹੈ ਇਸ ਦਾ ਅਰਥ 'ਅਇਕੈ ਪਵਹਿ' ਜੋ ਦੋਵੇ ਸਮੁੰਦਰ ਰੂਪ ਹੋ ਜਾਂਦਾ ਹੈ। ਨਦੀ ਤਾਂ ਈਸ਼ਰ ਸਰਬਗਯ ਸਮਸ਼ਟਤਾ ਦਾ ਅਭਿਮਾਨੀ, ਜੋ ਵਾਹੜੋ ਲਘੁ ਹੈ ਜੀਵ ਅਲਪਗਯ ਬਯਸ਼ਟਤਾ ਦਾ ਅਭਿਮਾਨੀ, ਜਦ ਤੱਕ ਇਹਨਾਂ ਦੋਨਾਂ ਦੀ ਏਕਤਾ, ਸਮੁੰਦਰ ਰੂਪ ਜੋ ਬ੍ਰਹਮ ਹੈ, ਉਸ ਦੇ ਸਮਾਨ ਨਹੀਂ ਹੁੰਦੀ ਤਦ ਤੱਕ ਸਤਿਨਾਮ ਨੂੰ ਸਿਮਰੇ।**

**'ਸਾਲਾਹੀ ਸਾਲਾਹਿ' ਤੇ ਯਮਕ ਅਲੰਕਾਰ ਹੈ। ਸਾਲਾਹੀ= ਸੰਤ, ਸਾਲਾਹੇ =ਉਸਤਤਿ, ਅਰਥ ਦੋ ਹੋਏ, ਪਦ ਇਕ ਹੀ ਰਹਿਆ। ਵਾ ਵੀਪਸਾਲੰਕਾਰ ਹੈ ਦੋ ਵਾਰ ਵਿਚ। ਸਾਲਾਹੀ ਵਿਸ਼ੇਸ਼ਣ ਸੰਤ ਸਭਿਪ੍ਰਾਯ ਦੇ ਹਨ, ਜਿਸ ਤੇ ਪਰਕਰ ਅਲੰਕਾਰ ਹੈ। ਅੱਗੇ ਦੋ ਤੁਕਾਂ ਵਿਚ ਦ੍ਰਿਸ਼ਟਾਂਤਾਲੰਕਾਰ ਹੈ, ਲੱਛਣ ਪਹਿਲਾਂ ਕਹਿ ਆਏ ਹਾਂ। ਬੁਧਿ ਬਲ ਵੀ ਇਸੇ ਪ੍ਰਕਾਰ ਸਮਝਣਾਂ। ਜੀਵ ਈਸ਼ਰ ਬ੍ਰਹਮ ਇਹ ਤਾਂ ਦ੍ਰਿਸ਼ਟਾਂਤ, ਨਦੀ ਵਾਹ ਸਮੁੰਦਰ ਦ੍ਰਿਸ਼ਟਾਂਤ ਹੈ।**

**ਅੱਗੇ ਜਦ ਸ਼ਾਖਿਆਤਕਾਰ ਹੋਇਆ ਬਹੁਤੇ ਗਿਆਨਵਾਨ ਦਾ ਅਨੁਭਵ ਕਹਿੰਦੇ ਹਨ:**

## ਸਮੁੰਦ ਸਾਹ ਸੁਲਤਾਨ

**ਪਦ ਅਰਥ:– ਸਮੁੰਦ–ਸਮੁੰਦਰ,** ocean। **ਸਾਹ–ਪਾਤਸ਼ਾਹ,** king। **ਸੁਲਤਾਨ–ਬਾਦਸ਼ਾਹ,** emperor।

**ਜਦੋਂ ਬ੍ਰਹਮਾਕਾਰ ਬ੍ਰਿਤੀ ਹੋਈ, ਤਦ 'ਅਹੰਬ੍ਰਹਮਾਸਮੀ' ਗਿਆਨਵਾਨ ਕਿਹਾ। ਜਿਵੇ ਨਦੀ ਅਤੇ ਵਾਹ ਸਮੁੰਦਰ ਰੂਪ ਹੋ ਜਾਂਦੇ ਹਨ, ਆਪਣੇ ਆਪ ਨੂੰ ਸਮੁੰਦਰ ਹੀ ਮੰਨਦੇ ਹਨ। ਕਿਹੜਾ ਸਮੁੰਦਰ ਹੈ? ਸ਼ਾਹ ਸੁਲਤਾਨ ਹੈ। ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਛੋਟੀ ਨਦੀਆਂ ਦਾ ਪਾਤਿਸ਼ਾਹ ਵੱਡਾ ਦਰਿਆ ਹੈ ਅਤੇ ਉਸ ਦਾ ਪਾਤਿਸ਼ਾਹ ਸਮੁੰਦਰ ਹੈ। ਬ੍ਰਹਮ ਗਿਆਨੀ ਹੀ ਬਣ ਜਾਂਦਾ ਹੈ, ਕਿਹੜਾ ਬ੍ਰਹਮ ਹੈ? ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਜਗਤ ਦਾ ਪਤੀ ਬ੍ਰਹਮਾ, ਵਿਸ਼ਨੂੰ, ਸ਼ਿਵ ਹੈ, ਉਸ ਨੂੰ ਵੀ ਸੱਤਾ ਦੇਣ ਵਾਲਾ ਬ੍ਰਹਮ ਹੈ। ਸਚਿਦਾਨੰਦ।**

'ਸਮੁੰਦ ਸਾਹ ਸੁਲਤਾਨ' ਇਹਨਾਂ ਅੱਖਰਾਂ ਵਿਚ ਸਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਯਾਨੁਪ੍ਰਾਸ ਅਲੰਕਾਰ ਹੁੰਦਾ ਹੈ ਅਤੇ ਮੀਲਤ ਅਲੰਕਾਰ ਵੀ ਹੁੰਦਾ ਹੈ।

ਲੱਛਨ:– ਦੋਇ ਵਸਤੁ ਮਿਲਿ ਭੇਦ ਨੇ ਫੁਰੈ।
'ਮੀਲਤ' ਅਲੰਕਾਰ ਸੋ ਉਚਰੈ।

ਇਥੇ ਜੀਵ ਬ੍ਰਹਮ ਦੀ ਏਕਤਾ ਵਿਚ ਭੇਦ ਨਹੀ ਕਿਹਾ। ਨਦੀ ਵਹਿਣ ਤੇ ਸਮੁੰਦਰ ਵਿਚ ਭੇਦ ਨਹੀਂ ਕਿਹਾ, ਜਿਸ ਤੇ ਮੀਲਤ। 'ਸਮੁੰਦ ਸਾਹ ਸੁਲਤਾਨ' ਇਹਨਾਂ ਅੱਖਰਾਂ ਵਿਚ ਰੂਪਕਾਤਿਸ਼ਯੋਕਤਿ ਅਲੰਕਾਰ ਵੀ ਹੁੰਦਾ ਹੈ। ਉਪਮੇਯ 'ਬ੍ਰਹਮ' ਉਪਰ ਤੋਂ ਜਾਣਿਆ ਜਾਂਦਾ, ਉਪਮਾਨ 'ਸਮੁੰਦ' ਪਾਠ ਵਿੱਚ ਹੈ। ਜਦ ਐਸਾ ਬ੍ਰਹਮ ਗਿਆਨ ਪ੍ਰਪੱਕ ਹੋਇਆ ਉਸ ਬ੍ਰਹਮ ਗਿਆਨੀ ਦੀ ਨਿਰਲੇਪਤਾ ਵਰਣਨ ਕਰਦੇ ਹਨ।

## ਗਿਰਹਾ ਸੇਤੀ ਮਾਲੁ ਧਨੁ ॥
## ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰੈ ॥ ੨੩ ॥

**ਪਦ ਅਰਥ:– ਗਿਰਹਾ–ਇਸਤਰੀ, ਬਹੁਤੇ ਘਰ, ਪਹਾੜਾਂ,** wife, many houses, mountains। **ਸੇਤੀ–ਸਮੇਤ, ਨਾਲ,** together। **ਮਾਲੁ ਧਨੁ–ਮਾਲ ਦੌਲਤ ਹੋਵੇ,** wealth। **ਕੀੜੀ**–ant। **ਤੁਲਿ–ਬਰਾਬਰ,** equivalent। **ਨ ਹੋਵਨੀ–ਨਹੀਂ ਹੁੰਦੇ,** to nothing। **ਜੇ ਤਿਸੁ–ਜੇ ਉਸ ਪ੍ਰਭੂ ਨੂੰ,** if that person। **ਮਨਹੁ ਨ ਵੀਸਰੈ–ਮਨ ਵਿੱਚੋਂ ਨਾ ਭੁੱਲੇ,** does not forget Almighty।

ਜਿਸ ਨੂੰ ਹੋਇਆ ਬ੍ਰਹਮ ਗਿਆਨ ਫਿਰ ਬ੍ਰਹਮ ਗਿਆਨੀ 'ਗਿਰਹਾ ਸੇਤੀ' = ਘਰ ਦੇ ਸਮੇਤ ਵੀ ਹੈ। 'ਗਿਰਹਾ' ਪਦ ਤੇ ਬਹੁਤ ਘਰ : ਸਹੁਰੇ ਘਰ, ਭਾਈ ਬੰਧਪ ਅਤੇ ਸਭ ਸਬੰਧੀ ਦੇ ਘਰ, ਕਹੀਏ ਇਸ ਵਿਵਹਾਰ ਸਮੇਤ ਵੀ ਹੈ। ਵਾ 'ਗਿਰਹਾ' ਨਾਮ ਇਸਤ੍ਰੀ ਦਾ ਵੀ ਹੈ। ਜਿਵੇ: ਮਹਲਾ, ਹਰਮਾ, ਇਹ ਨਾਮ ਦੋਨੇ ਹਨ। ਇਸੇ ਤਰ੍ਹਾਂ ਗਿਰਹਾ ਵੀ ਇਸਤ੍ਰੀ ਦਾ ਹੀ ਨਾਮ ਹੁੰਦਾ ਹੈ। ਜੇ ਕੋਈ ਕਹੇ ਹੋਰ ਇਸਤ੍ਰੀ ਨਾਮ ਕਿਉਂ ਨਹੀਂ ਕਿਹਾ? ਇਸ ਦਾ ਉੱਤਰ ਇਸ ਨਾਮ ਤੇ ਗ੍ਰਿਹ ਦਾ ਵੀ ਨਾਮ ਆਇਆ, ਇਸ ਕਰਕੇ ਗਿਰਹਾ ਨਾਮ ਧਰਿਆ, ਦੋਵੇ ਅਰਥ ਬਣਦੇ ਹਨ। ਗ੍ਰਿਹ ਵੀ ਅਤੇ ਗਿਰਹਾ ਇਸਤਰੀ ਵੀ। ਇਕ ਐਸੇ ਵੀ ਹਨ ਅਗਸਤ ਆਦਿ ਜੋ ਇਸਤਰੀ ਬਨ ਵਿੱਚ ਹੀ ਰੱਖਦੇ ਹਨ, ਉਥੇ ਬ੍ਰਹਮ ਗਿਆਨ ਪਾ ਕੇ ਰਹਿੰਦੇ ਹਨ, ਉਹ ਨਹੀਂ ਹਨ, ਘਰ ਦੇ ਵਿੱਚ ਹੈ, ਇਸਤਰੀ ਵੀ ਨਾਲ ਹੈ, ਸੋਈ ਬ੍ਰਹਮ ਗਿਆਨੀ, ਵਹਿਰ ਦੇ ਬੇਸ ਵਿੱਚ ਵਾ ਵਿਵਹਾਰ ਵਿੱਚ ਵੈਰਾਗੀ ਆਦਿ ਵੀ ਨਹੀਂ ਬਣਿਆ। ਗ੍ਰਿਹ ਅਤੇ ਇਸਤਰੀ ਦੇ 'ਸੇਤੀ' ਕਹੀਏ ਸਮੇਤ ਵੀ ਹੈ। ਮਾਲ ਘੋੜਾ ਗਊ ਮੱਝ ਆਦਿ ਉਹ ਵੀ ਨਾਲ ਰੱਖਦੇ ਹਨ। ਧਨ ਪਦਾਰਥ ਵੀ ਲੱਖਾਂ ਆਦਿ ਕੋਲ ਹੈ, ਸਭ ਵਿਵਹਾਰ ਜਿਵੇਂ ਅਗਿਆਨੀ ਵਰਤਦੇ ਹਨ, ਉਸੇ ਤਰ੍ਹਾਂ ਬ੍ਰਹਮ ਗਿਆਨ ਵਾਲੇ ਵੀ ਕਰਮ ਕਰਦੇ ਹਨ, ਪਰ 'ਕੀੜੀ ਤੁਲਿ ਨ ਹੋਵਨੀ' ਦੇ ਅਰਥ ਜਹਿਤੀ ਲੱਛਣਾ ਨਾਲ 'ਥੋੜਾ', ਜਿਵੇਂ ਪਹਿਲਾ ਕਹਿ ਆਏ ਹਾਂ 'ਜੇ ਕੋ ਪਾਵੈ ਤਿਲ ਕਾ ਮਾਨੁ' ਤਿਲ ਦਾ ਕੀ? ਤਿਲ ਦਾ ਮਾਨ ਥੋੜੇ ਪਾਉਂਦੇ ਹਨ। ਇਸ ਕਰਕੇ ਜਹਿਤੀ ਲੱਛਣਾ ਨਾਲ 'ਥੋੜੇ' ਦਾ

ਅਰਥ। ਤਿਵੈ ਹੀ ਕੀੜੀ ਜੋ ਛੋਟੀ ਹੈ, ਉਸ ਦੇ ਥੋੜੇ ਦਾ ਅਰਥ ਕਹਿੰਦੇ ਹਨ। ਰੰਚ, ਤਿਲੁ, ਕੀਟੀ ਦਾ ਦਾ ਅਰਥ ਹੈ 'ਥੋੜਾ'। ਜਹਿਤੀ ਲੱਛਣਾ ਨੂੰ

ਲੱਛਨ:– ਤੁਕ ਕੇ ਬਿਖੇ ਜੋਇ ਪਦ ਹੋਇ।
ਅਰਥ ਕਰਤ ਸੋ ਦੀਜੈ ਖੋਇ।
ਔਰ ਅਰਥ ਜਹਿਂ ਮੁਖਤਾ ਪਾਵੈ।
'ਜਹਿਤੀ ਲਖਨਾ' ਸੋਇ ਕਹਾਵੈ।

ਸਿ ਤੇ ਕੀੜੀ ਦਾ ਅਰਥ ਥੋੜਾ, ਬੰਧਨ ਦਾ ਅਧਜਾਹਾਰ, ਥੋੜੇ ਵੀ ਬੰਧਨ ਬੁਰੇ ਭਲੇ ਕਾਮ ਨੂੰ, ਫਿਰ ਬ੍ਰਹਮ ਗਿਆਨੀ ਨੂੰ ਨਹੀਂ ਹੁੰਦਾ ਹੈ, ਪਰ 'ਜੇ ਤਿਸੁ ਮਨਹੁ ਨ ਵੀਸਰਹਿ' ਜੋ ਨਿਦਧਜਾਸਨ ਅਭਿਆਸ ਦੁਆਰਾ ਬ੍ਰਿਤੀ ਬ੍ਰਹਮਾਕਾਰ ਹੋਈ ਹੈ, ਉਹੀ ਰਹੇ। ਕੀ? ਇਸ ਨਾਲ ਬ੍ਰਿਤੀ ਡਿਗਦੀ ਨਹੀ, ਸਥਿਤ ਰਹਿੰਦੀ ਹੈ: ਜੇ ਕੋਈ ਪ੍ਰਸ਼ਨ ਕਰੇ: ਅਗਿਆਨੀ ਦੇ ਬਰਾਬਰ ਹੀ ਗਿਆਨੀ ਕਰਮ ਕਰਦਾ ਹੈ, ਉਸ ਨੂੰ ਕਰਮ ਦਾ ਬੰਧਨ ਕਿਉਂ ਨਹੀਂ ਹੁੰਦਾ? ਅਗਿਆਨੀ ਨੂੰ ਬੰਧਨ ਕਿਵੇਂ ਕਰਦੇ ਹਨ? ਇਸ ਦਾ ਉੱਤਰ ਵੀ ਸੰਖੇਪ ਹੀ ਕਹਿੰਦੇ ਹਨ। ਕਰਮ ਜੋ ਹਨ ਉਹ ਤਿੰਨ ਪ੍ਰਕਾਰ ਦੇ ਹਨ: ਇਕ ਸੰਚਿਤ, ਦੂਜਾ ਪ੍ਰਾਰਬਧ, ਤੀਜਾ ਕ੍ਰਿਯਮਾਣ। ਇਹ ਤਿੰਨੇ ਕਰਮ ਰੂਪੀ ਜੋ ਬਾਣ ਹਨ, ਅੰਤਹਕਰਣ ਰੂਪੀ ਜੋ ਤਰਕਸ ਹੈ, ਉਸ ਦੇ ਵਿੱਚ ਰਹਿਣ ਵਾਲੇ ਹਨ। ਉਹ ਅੰਤਹਕਰਣ ਵੀ ਕਿਹੋ ਜਿਹਾ ਹੈ? ਜੋ ਚੇਤੰਨ ਆਤਮਾ ਦੀ ਛਾਇਆ ਪ੍ਰਤੀਬਿੰਬ ਕਰਕੇ ਯੁਕਤ ਹੈ ਉਤੇ ਅਗਿਆਨ ਅੰਸ਼ ਕਰਕੇ ਯੁਕਤ ਹੈ। ਇਸ ਅੰਤਹਕਰਨ ਵਿੱਚ ਕਰਮ ਰੂਪੀ ਬੀਜ ਰਹਿੰਦਾ ਹੈ। ਆਪ ਤਾਂ ਅੰਤਹਕਰਣ ਜੜ ਹੈ, ਬਿਨਾ ਚੇਤਨ ਦੀ ਸੱਤਾ ਕਰਮ ਧਾਰਨ ਨੂੰ ਸਮਰੱਥ ਹੈ। ਜਦ ਚੇਤਨ ਦੀ ਛਾਇਆ ਕਰ ਯੁਕਤ ਹੋਵੇ ਤਦ ਕਰਮ ਬੀਜ ਧਾਰਨ ਨੂੰ ਸਮਰਥ ਹੈ। ਮਨ ਜੋ ਹੈ ਅੰਤਹਕਰਣ ਜਦ ਅਗਿਆਨ ਕਰਕੇ ਜੁਕਤ ਹੁੰਦਾ ਹੈ ਤਦ ਕਰਮ ਦੇ ਧਾਰਨ ਨੂੰ ਸਮਰਥ ਹੈ। ਜੇ ਅਗਿਆਨ ਜੁਕਤ ਨਹੀਂ ਹੋਵੇ, ਤਦ ਵੀ ਕਰਮਾਂ ਨੂੰ ਨਹੀਂ ਧਾਰ ਸਕਦਾ। ਅੰਤਹਕਰਣ ਅਤੇ ਆਤਮਾ, ਚੇਤਨ ਅਤੇ ਅਗਿਆਨ ਇਹਨਾਂ ਦਾ ਦ੍ਰਿਸਟਾਂਤ ਪੂਰਬਕ ਕਹਿੰਦੇ ਹਨ, ਜਿਸ ਤੇ ਸੁਣਨ ਵਾਲੇ ਨੂੰ ਨਿਰਸੰਦੇਹ ਹੁੰਦਾ ਹੈ। ਅੰਤਹਕਰਣ ਤਾਂ ਇਕ ਸਤੋਗੁਣ ਰੂਪ ਮ੍ਰਿਤਕਾ ਦਾ ਪਿੰਡ ਮਾਤ੍ਰ ਹੈ। ਆਤਮਾ ਚੇਤਨ ਰੂਪ ਅਕਾਸ਼ ਹੈ ਉਤੇ ਅਗਿਆਨ ਰੂਪ ਜਲ ਹੈ। ਜਦ ਮ੍ਰਿਤਕਾ ਪਿੰਡ ਜਲ ਕਰਕੇ ਘਟ ਰੂਪ ਹੁੰਦਾ ਹੈ, ਅਕਾਸ਼ ਨੂੰ ਅੰਤਰ ਲਏ ਹੋਏ, ਤਦ ਕਰਮ ਰੂਪ ਅਨਾਜ ਆਦਿ ਦੇ ਧਾਰਨ ਨੂੰ ਸਮਰੱਥ ਹੁੰਦਾਂ ਹੈ। ਕੇਵਲ ਅਕਾਸ਼ ਪਦਾਰਥ ਨੂੰ ਨਹੀਂ ਧਾਰ ਸਕਦੇ ਅਤੇ ਕਵਲ ਮ੍ਰਿਤਕਾ ਪਿੰਡ ਵੀ ਨਹੀਂ ਧਾਰ ਸਕਦੇ। ਜਦ ਤਿੰਨਾਂ ਦਾ ਸੰਜੋਗ ਹੁੰਦਾ ਹੈ, ਤਦ ਪਦਾਰਥ ਦੇ ਧਾਰਨ ਨੂੰ ਸਮਰੱਥ ਹੁੰਦਾ ਹੈ। ਇਸੀ ਪ੍ਰਕਾਰ ਕੇਵਲ ਆਤਮਾ ਵੀ ਕਰਮਾਂ ਨੂੰ ਨਹੀਂ ਧਾਰ ਸਕਦਾ। ਅੰਤਹਕਰਣ ਵੀ ਇਕੱਲੇ ਨਹੀਂ ਧਾਰਦੇ, ਜਦ ਤਿੰਨੇ ਇਕੱਠੇ ਹੁੰਦੇ ਹਨ ਤਦ ਕਰਮਾਂ ਦੇ ਧਾਰਨ ਨੂੰ ਸਮਰਥ ਹੁੰਦਾ ਹੈ। ਸੋ ਇਹ ਕਰਮ ਰੂਪੀ ਬਾਣ ਅੰਤਹਕਰਣ ਤਰਕਸ ਵਿੱਚ ਸਥਿਤ ਹੈ, ਜੌਨਸੌ ਬਾਨ ਕਮਾਨ ਦੇ ਗੁਣ ਨਾਲ ਛੁਟ ਕੇ ਚਲਾ ਹੈ, ਉਹ ਤਾਂ ਆਪਣਾ ਬੇਗ ਕਰਕੇ ਹੀ ਡਿਗੇਗਾ। ਇਸ ਦਾ ਨਾਮ ਹੈ 'ਪ੍ਰਾਰਬਧ'। ਜੋ ਤਰਕਸ਼ ਵਿੱਚ ਹੈ ਬਾਣ, ਉਸ ਦਾ ਨਾਮ 'ਸੰਚਿਤ' ਹੈ। ਜੋ ਕਮਾਣ ਚਿੱਲੇ ਕਮਾਨ ਦੇ ਨਾਲ ਜੋੜਿਆ ਹੈ, ਉਸ ਦਾ ਨਾਮ 'ਕ੍ਰਿਯਮਾਨ' ਹੈ। ਜਿੰਨ੍ਹਾਂ ਕਰਮਾਂ ਨੇ ਸਰੀਰ ਦਿੱਤਾ ਹੈ, ਉਹ ਤਾਂ ਪ੍ਰਾਰਬਧ। ਜੋ ਅਨੇਕ ਜਨਮ ਦੇ ਇਕੱਠੇ ਕੀਤੇ ਹੋਏ ਹਨ, ਉਹ ਸੰਚਿਤ। ਜੇ ਵਰਤਮਾਨ ਸਰੀਰ ਵਿੱਚ ਅਭਿਮਾਨ ਪੂਰਬਕ ਕ੍ਰਿਆ ਹੁੰਦੀ ਹੈ, ਉਹ ਕ੍ਰਿਆਮਾਨ। ਇਹ ਜੋ ਕ੍ਰਿਆਮਾਨ ਹੈ, ਉਹੀ ਤਿੰਨ ਸੰਗਯਾ ਨੂੰ ਪ੍ਰਾਪਤ ਹੋ ਜਾਂਦਾ ਹੈ। ਕਰਮ ਕਰਕੇ ਪਹਿਲੀ ਅਵੱਸਥਾ ਵਿੱਚ ਕ੍ਰਿਆਮਾਨ ਸੰਗਯਾ ਹੁੰਦੀ ਹੈ, ਦੂਜੀ ਵਿੱਚ ਸੰਚਿਤ ਕਰਮ ਰੂਪ ਉਸ ਦੀ ਸੰਗਯਾ ਹੁੰਦੀ ਹੈ। ਤੀਜੀ ਅਵੱਸਥਾ ਵਿੱਚ ਪ੍ਰਾਰਬਧ ਉਸ ਦੀ ਸੰਗਯਾ ਹੁੰਦੀ ਹੈ। ਜਿਵੇ ਇਕ ਕਾਲ ਹੀ ਪਹਿਲਾ ਭਵਿੱਖਤ ਰੂਪ ਹੁੰਦਾ ਹੈ, ਉਹੀ ਵਰਤਮਾਨ ਹੋ ਜਾਂਦਾ ਹੈ, ਫਿਰ ਉਹੀ ਭੂਤ

ਹੋ ਜਾਂਦਾ ਹੈ, ਇਸ ਤਰ੍ਹਾਂ ਜਾਣੋ। ਪ੍ਰਾਰਬਧ ਜੋ ਹੈ ਉਸ ਦੇ ਤਿੰਨ ਫਲ: ਜਾਤਿ, ਆਰਬਲ, ਭੋਗ। ਜਾਤ ਕਹੀਏ ਸੁਰ ਨਰ ਆਦਿ ਜੜ ਜੰਗਮ ਸਰੀਰ, ਸਾਰਿਆ ਵਿੱਚੋਂ ਉੱਤਮ ਮੱਧਮ ਅਧਮ ਹੈਂ। ਹੋਰ ਆਰਬਲ ਜੋ ਹੈ ਨਿਮਖ ਆਦਿ ਜੀਵਣ ਦੀ , ਹੋਰ ਜੋ ਭੋਗ ਹਨ, ਸਭ ਸੁੱਖ ਦੁੱਖ ਦਾ ਅਨੁਭਵ ਰੂਪ ਹਨ। ਇਹ ਤਿੰਨ ਪ੍ਰਕਾਰ ਦੇ ਜੋ ਕਰਮ ਹਨ ਉਹਨਾਂ ਦੇ ਵਿਚਕਾਰ 'ਸੰਚਿਤ' ਅਤੇ 'ਕ੍ਰਿਆਮਾਨ' ਇਹ ਦੋਵੇਂ ਕਰਮ ਤਾਂ ਗਿਆਨਵਾਨ ਦੇ ਨਸ਼ਟ ਹੋ ਜਾਂਦੇ ਹਨ। ਪ੍ਰਾਰਬਧ ਕਰਮ ਰਹਿੰਦਾ ਹੈ, ਜਿਵੇਂ ਤਰਕਸ਼ ਦੇ ਨਾਲ ਬਾਣ। ਉਸ ਨੂੰ ਵੀ ਸੂਰਮਾ ਨਾਸ਼ ਕਰ ਦਿੰਦਾ ਹੈ। ਜੋ ਚਿੱਲੇ ਵਿੱਚ ਜੋੜਿਆ ਹੈ, ਉਸ ਨੂੰ ਵੀ ਨਾਸ਼ ਕਰਨ ਵਿੱਚ ਸਮਰਥ ਹੈ। ਜੋ ਬਾਣ ਪ੍ਰਾਰਬਧ ਰੂਪ ਜੁਟਾ ਹੈ ਉਸ ਨੂੰ ਨਾਸ਼ ਕਰਨ ਨੂੰ ਸਮਰਥ ਨਹੀਂ ਹੁੰਦਾ। ਉਹ ਜਦ ਆਪਣਾ ਬੇਗ ਕਰ ਰਹਿੰਦਾ ਹੈ ਤਦ ਹੀ ਨਾਸ਼ ਹੁੰਦਾ ਹੈ। ਇਸ ਕਰਕੇ ਪ੍ਰਾਰਬਧ ਕਰਮ ਗਿਆਨ ਦੇ ਪ੍ਰਾਪਤ ਹੋਇਆ ਵੀ ਦੂਰ ਨਹੀਂ ਹੁੰਦਾ ਹੈ। ਉਹ ਗਿਆਨੀ ਅਤੇ ਅਗਿਆਨੀ ਨੂੰ ਇਕ ਸਮਾਨ ਹੈ। 'ਗਿਰਹਾ ਸੇਤੀ ਮਾਲੁ ਧਨੁ' ਜਿਵੇਂ ਕਹਿ ਕੇ ਆਏ ਹਾਂ, ਉਹ ਦੋਨਾਂ ਨੂੰ ਬਰਾਬਰ ਹੈ। ਅੱਗੇ ਦੋ ਜੋ ਕਰਮ ਹਨ: ਸੰਚਿਤ ਨੂੰ ਤਾਂ ਗਿਆਨ ਦੇ ਪ੍ਰਭਾਵ ਨਾਲ ਨਾਸ਼ ਕਰ ਦਿੰਦਾ ਹੈ। ਜਿਵੇਂ ਸੰਚਿਤ ਅੰਨ ਦੇ ਮੰਦਰ ਨੂੰ ਅੱਗ ਕਰਕੇ ਜਲਾ ਦੇਵੇ ਕੋਈ ਹੈ ਪੁਰਖ ਸਮਰੱਥ, ਤਦ ਮੰਦਰ ਦੇ ਸੰਜੁਗਤ ਹੀ ਅਨ ਦਾ ਬੀਜ ਵੀ ਜਲ ਜਾਂਦਾ ਹੈ। ਫਿਰ ਜਲੇ ਹੋਏ ਬੀਜ ਉੱਗਣ ਨੂੰ ਸਮਰਥ ਨਹੀਂ ਹੁੰਦੇ। ਤਿਵੇਂ ਹੀ ਅੰਤਹਕਰਣ ਰੂਪ ਮੰਦਰ ਸੰਚਿਤ ਕਰਮ ਸੰਜੁਗਤ ਗਿਆਨ ਅਗਨ ਨਾਲ ਨਾਸ਼ ਹੋ ਜਾਂਦਾ ਹੈ। ਫਿਰ ਕਰਮ ਜਨਮ ਦਾਇਕ ਨਹੀਂ ਰਹਿੰਦੇ। ਅੰਤਹਕਰਣ ਦਾ ਨਾਮ 'ਚਿਤਸਤਿ' ਹੋ ਜਾਂਦਾ ਹੈ। 'ਚਿਤਸਤਿ' ਦਾ ਅਰਥ ਕਹਿੰਦੇ ਹਨ: ਅੰਤਹਕਰਣ ਦਾ ਇਹ ਰੂਪ ਜਿਸ ਕਰਕੇ ਅਸੰਮਕ ਦਰਸ਼ਨ ਹੋਵੇ, ਅਨਾਤਮ ਵਿੱਚ ਆਤਮ ਬੁਧ ਹੋਵੇ। ਜਿਸ ਕਰਕੇ ਰੂਪ ਜਗਤ ਵਿੱਚ ਰੂਪ ਜਗਤ ਵਿੱਚ ਸਤਿ ਬੁਧ ਹੋਵੇ ਅਤੇ ਅਤੇ ਸਤ ਰੂਪ ਆਤਮਾਂ ਅਸਤ ਬੁਧ ਹੋਵੇ, ਇਸ ਕਰਕੇ ਮਨ ਕਹੀਦਾ ਹੈ। ਇਸ ਦਾ ਨਾਮ ਮਨ ਹੈ। ਜਦ ਗਿਆਨ ਪ੍ਰਾਪਤ ਹੁੰਦਾ ਹੈ, ਤਦ ਇਹ ਭਾਵ ਨਸ਼ਟ ਹੋ ਜਾਂਦਾ ਹੈ, ਜਿਉਂ ਦਾ ਤਿਉਂ ਪਦਾਰਥ ਲਗਦਾ ਹੈ, ਉਹ 'ਚਿਤਸਤਿ' ਕਹੀਦਾ ਹੈ। ਜਦ ਚਿਤ ਸਤ ਹੋਇਆ ਤਦ ਮਨ ਸੰਚਿਤ ਕਰਮ ਸੰਜੁਗਤ ਨਾਸ਼ ਹੋ ਜਾਂਦਾ ਹੈ। ਜੋ ਕਿਰਿਆਮਾਨ ਕਰਮ ਹੈ, ਉਹ ਪੈਦਾ ਨਹੀ ਹੁੰਦੇ, ਪ੍ਰਾਰਬਧ ਕਰਕੇ ਜੋ ਕ੍ਰਿਆ ਹੁੰਦੀ ਹੈ। ਉਹੀ ਕ੍ਰਿਆ ਅਨਾਤਮ ਅਭਿਮਾਨ ਪੂਰਬਕ ਹੁੰਦੀ ਹੈ, ਤਦ ਉਹੀ ਕ੍ਰਿਆ ਕ੍ਰਿਆਮਾਨ ਕਰਮ ਹੋ ਕੇ ਪ੍ਰਣੰਮਤੀ ਹੈ। ਜੇ ਅਭਿਮਾਨ ਪੂਰਬਕ ਕ੍ਰਿਆ ਨਹੀ ਹੁੰਦੀ ਤਦ ਕ੍ਰਿਆਮਾਨ ਨਹੀ ਪੈਦਾ ਹੁੰਦੇ, ਪ੍ਰਾਰਬਧ ਤੋਂ ਹੀ ਕ੍ਰਿਆਮਾਨ ਪੈਦਾ ਹੁੰਦੇ ਹਨ, ਜਿਵੇਂ ਭੋਜਨ ਰੂਪ ਜੋ ਕ੍ਰਿਆ ਹੈ, ਉਹ ਪ੍ਰਾਰਬਧ ਰੂਪ ਹੈ ਅਤੇ ਉਸ ਭੋਜਨ ਤੋਂ ਜੋ ਪੁਸ਼ਟਤਾ ਉਪਜਦੀ ਹੈ ਉਹ ਕ੍ਰਿਆਮਾਨ ਰੂਪ ਹੈ। ਜੇ ਦੇਹ ਰੋਗ ਕਰਕੇ ਜੁਗਤੀ ਹੁੰਦੀ ਹੈ ਤਦ ਪੁਸ਼ਟ ਨਹੀ ਹੁੰਦੀ ਜੇ ਰੋਗ ਤੋਂ ਰਹਿਤ ਹੁੰਦੀ ਹੈ ਤਦ ਪੁਸ਼ਟਤਾ ਹੁੰਦੀ ਹੈ। ਇਸੇ ਤਰ੍ਹਾਂ ਜਦ ਦੇਹ ਅਭਿਮਾਨ ਯੁਕਤ ਹੁੰਦਾ ਹੈ ਤਦ ਕ੍ਰਿਆਮਾਨ ਪੈਦਾ ਹੁੰਦੇ ਹਨ ਅਤੇ ਗਿਆਨਵਾਨ ਜੋ ਅਭਿਮਾਨ ਤੋਂ ਰਹਿਤ ਹੁੰਦਾ ਹੈ, ਇਸ ਕਰਕੇ ਉਸ ਦੇ ਕ੍ਰਮਾਨ ਕਰਮ ਨਹੀ ਪੈਦਾ ਹੁੰਦੇ। ਗਿਆਨੀ ਨੂੰ ਕਰਮ ਬੰਧਨ ਨਹੀਂ, ਗ੍ਰਸਤੀ ਵੀ ਹੈ, ਅਗਿਆਨ ਦੀ ਰੀਤ ਸਾਰੇ ਵਿਵਹਾਰ ਕਰਦੇ ਵੀ ਹਨ, ਪਰ ਅਲੇਪ ਰਹਿੰਦਾ ਹੈ। ਇਸ ਅਰਥ ਨੂੰ ਸਿਧ ਕਰਨ ਵਾਸਤੇ ਕਰਮਾਂ ਦਾ ਵੀ ਨਿਰਨਾ ਹੋਇਆ। 'ਗਿਰਹਾ ਸੇਤੀ ਮਾਲੁ ਧਨੁ' ਇਸ ਤੁਕ ਦੇ ਹੋਰ ਜੇ ਅਰਥ ਕਰੀਏਤਾਂ ਇਹਨਾਂ ਵਿੱਚ ਦੁਖ ਆਤੁੰਦਾ ਹੈ। ਕੋਈ ਅਰਥ ਕਰਦਾ ਹੈ: ਕੀਟੀ ਨੂੰ ਮਨ ਤੇ ਨਾ ਵਿਸਰੇ ਤਾਂ ਇੰਦਰ ਵੀ ਉਸ ਦੇ ਬਰਾਬਰ ਨਹੀ ਹੈ। ਉਹ ਵਿਚਾਰ ਕਰਕੇ ਦੇਖਣਾ ਚਾਹੀਦਾ ਹੈ: ਪ੍ਰਸੰਗ ਕਿਹੜਾ ਹੈ? ਇਥੇ ਸਾਖਜਾਤਕਾਰ ਦੇ ਉਪਰਮਤ ਉਪਾਸਨਾ ਕਿਵੇਂ ਬਣਦੀ ਹੈ? ਫਿਰ ਇਕ ਪਉੜੀ ਵਿੱਚ ਇਹ ਬਿਧ ਨਹੀਂ ਬਣਦੀ, ਦੂਸਰੀ ਪਉੜੀ ਦਾ ਪ੍ਰਸੰਗ ਚਲੇ ਤਾਂ ਵੀ ਸਹੀ। ਇਥੇ ਇਕ ਰੂਪ ਕਰਕੇ ਫਿਰ ਦ੍ਵੈਤ ਕਿਵੇਂ? ਇਸ ਤੋਂ ਪਹਿਲਾ ਹੋਰ ਵੀ ਅਰਥ ਹਨ ਸਭ ਵਿੱਚ ਦੂਖਨ ਆਉਂਦਾ ਹੈ। ਗ੍ਰੰਥ ਵਧਣ ਕਰਕੇ ਨਹੀਂ ਕਹੇ। ਬੁਧੀਵਾਨ ਆਪ ਵੀ ਵਿਚਾਰ ਲੈਣਗੇ। ਜੇ ਗੁਰੂ ਜੀ ਨੇ ਧਰਿਆ ਹੋਇਆ ਅਰਥ ਕਿਹੜਾ ਹੈ।

ਇਸ ਤੁਕ ਵਿੱਚ ਬਿਸ਼ੇਖਕਤਿ ਅਲੰਕਾਰ ਹੈ।

ਲੱਛਨ:– ਕਾਰਨ ਹੈ ਜਹਿਂ ਕਾਰਜ ਨਾਂਹੀ।
ਕਹੈਂ ਬਿਸ਼ੇਖੋਕਤਿ ਬੁਧਿ ਤਾਂਹੀ।

ਗਿਆਨੀ ਕਰਮ ਕਰਦਾ ਹੈ, ਇਹ ਕਾਰਨ ਹੈ, ਬੰਧਨ ਕਾਰਜ ਨਹੀ ਹੋਇਆ। 'ਜੇ ਤਿਸੁ ਮਨਹੁ ਨ ਵੀਸਰਹ' ਇਸ ਕਹਨ ਤੇ ਉਕਤਿ ਨਮਿਤਾ ਵਿਸ਼ੇਖੋਕਤਿ ਹੁੰਦਾ ਹੈ। ਜਿਥੇ ਨਾਮ ਕਹੀਏ ਉਥੇ ਅਨੁਕਤਿ ਨਿਮਿਤਾ। ਜਿਥੇ ਜਾਣਿਆ ਨਹੀ ਪਰੈ ਅਚਿੰਤਨਿਮਿਤਾ। ਇਹ ਤਿੰਨ ਭੇਦ ਵਿਸ਼ੇਖੋਕਤਿ ਦੇ ਹਨ। ਵਾ ਬਿਭਾਵਨਾਲੰਕਾਰ ਹੈ।

ਲੱਛਨ:– ਪ੍ਰਤਿਬੰਧਕ ਕੇ ਹੋਤ ਹੀ ਕਾਰਜ ਪੂਰਨ ਮਾਨ।
ਕਰਮ ਜੋ ਹੈਂ ਮੁਕਤਿ ਕੇ ਪ੍ਰਤਿਬੰਧਕ ਹੈਂ ਤੌ ਭੀ ਮੁਕਤਿ ਭਈ।

(ਪਉੜੀ ਚਉਵੀਵੀਂ)

ਹੁਣ ਅੱਗੇ 'ਸਰਬ ਰੀਤ ਨਾਲ ਪ੍ਰਮੇਸ਼ਰ ਦਾ ਅੰਤ ਨਹੀਂ ਪਾਈਦਾ ਹੈ', ਇਸ ਦਾ ਵਰਣਨ ਕਰਦੇ ਹਨ:

## ਅੰਤੁ ਨ ਸਿਫਤੀ ਕਹਣਿ ਨ ਅੰਤੁ ॥

**ਪਦ ਅਰਥ:– ਅੰਤੁ ਨ–ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless, infinite। **ਸਿਫਤੀ–ਉਸਤਤਿ, ਵਡਿਆਈ, ਉਪਮਾ,** praises। **ਕਹਣਿ–ਕਹਿਣ ਨਾਲ,** those who say।

ਪ੍ਰਮੇਸ਼ਰ ਦੀ ਜੋ 'ਸਿਫਤ', ਕੀ? ਉਸਤਤਿ। ਉਸਤਤਿ ਨਾਮ ਦੇ ਨਾਲ, ਉਸ ਦਾ ਵੀ ਅੰਤ ਨਹੀਂ ਜੋ ਏਤੀਕ ਹੈ। ਸ਼ੇਸ਼ਨਾਗ ਤੋਂ ਆਦਿ ਕਹਿੰਦੇ ਕਹਿੰਦੇ ਹਾਰ ਰਹੇ ਹਨ, ਪਰ ਅੰਤ ਨਹੀਂ ਪਾਈਦਾ ਹੈ। ਜੇ ਕੋਈ ਕਹੇ: ਸਿਫਤ ਨੂੰ ਕਹਿਣ ਵਾਲੇ ਥੋੜੇ ਹਨ, ਇਸ ਕਰਕੇ ਅੰਤ ਨਹੀ? ਇਸ ਬਾਰੇ ਕਹਿੰਦੇ ਹਨ: 'ਕਹਿਣ ਨ ਅੰਤੁ'। ਕਹਣ ਪਦ ਤੇ ਅਜਹਿਤੀ ਲੱਛਣਾ ਨਾਲ ਕਹਿਣ ਵਾਲੇ, ਇਸ ਦਾ ਵੀ ਅੰਤ ਨਹੀ, ਜੋ ਕਿੰਨੇ ਪ੍ਰਮੇਸ਼ਰ ਦੇ ਗੁਣ ਕਹਿਣ ਵਾਲੇ ਹਨ, ਉਹ ਵੀ ਥੋੜੇ ਨਹੀ ਹਨ, ਉਹ ਵੀ ਬੇਅੰਤ ਹੀ ਹਨ।

ਇਸ ਤੁਕ ਵਿੱਚ ਵੀ ਵਿਸ਼ੇਖੋਕਤਿ ਹੈ। ਕਹਿਣ ਵਾਲੇ ਬੇਅੰਤ ਹਨ ਇਸ ਕਾਰਨ, ਸਿਫਤੀ ਦਾ ਅੰਤ ਲੈਣਾ ਕਾਰਜ ਨਹੀ ਹੋਇਆ।

## ਅੰਤੁ ਨ ਕਰਣੈ ਦੇਣਿ ਨ ਅੰਤੁ ॥

**ਪਦ ਅਰਥ:– ਅੰਤੁ ਨ–ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless। **ਕਰਣੈ–ਵਾਹਿਗੁਰੂ ਦੀ ਕਰਨੀ, ਕੰਮ ਕਾਰ, ਕਰਤਬ,** Almighty's actions। **ਦੇਣਿ–ਪ੍ਰਭੂ ਦੀਆਂ ਦੇਣਾਂ, ਦਾਤਾਂ, ਬਖਸ਼ਿਸ਼ਾਂ,** His gifts।

ਪ੍ਰਮੇਸ਼ਰ ਦਾ ਜੋ ਕਰਤਬ ਹੈ, ਉਸ ਦਾ ਵੀ ਅੰਤ ਨਹੀਂ ਹੈ, ਜੋ ਕਿੰਨਾ ਹੀ ਕੀਤਾ ਹੈ। ਉਸ ਨੇ ਜਿੰਨਾ ਕੁਝ ਸਕਾਰ ਕੀਤਾ ਹੈ ਉਹ ਸਭ ਲੈਣ ਵਾਲੇ ਹੀ ਹਨ। ਕੋਈ ਕੁਝ ਚਾਹੁੰਦਾ ਹੈ, ਕੋਈ ਕੁਝ ਚਾਹੁੰਦਾ ਹੈ, ਆਪਣੇ

ਨਿਰਬਾਹ ਵਾਸਤੇ। ਉਹ ਪ੍ਰਮੇਸ਼ਰ ਤਰ੍ਹਾਂ ਦੇ ਕੇ ਸਾਰਿਆਂ ਦੀ ਪਾਲਣਾ ਕਰਦਾ ਹੈ। ਇਸ ਦੇਣ ਦਾ ਵੀ ਅੰਤ ਨਹੀ ਹੈ।

ਇਸ ਤੁਕ ਵਿੱਚ ਣਕਾਰ ਨਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਹੁੰਦਾ ਹੈ।

## ਅੰਤੁ ਨ ਵੇਖਣਿ ਸੁਣਨਿ ਨ ਅੰਤੁ ॥

**ਪਦ ਅਰਥ:– ਅੰਤੁ ਨ–ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless। **ਵੇਖਣਿ–ਦੇਖਣ, ਵੇਖ ਲੈਣ ਨਾਲ,** see। **ਸੁਣਨਿ–ਸੁਣਨ ਨਾਲ, ਸੁਣ ਲੈਣ ਨਾਲ,** hear।

ਪ੍ਰਮੇਸ਼ਰ ਦੀ ਸ਼ਕਤੀ ਦੀ ਜੋ ਚਿਤ੍ਰਤਾ ਹੈ, ਉਸ ਦੇ ਦੇਖਣ ਦਾ ਵੀ ਅੰਤ ਨਹੀਂ ਆਉਂਦਾ ਹੈ, ਜੋ ਏਤੀਕ ਚਿਤ੍ਰਤਾ ਹੈ ਅਤੇ ਪ੍ਰਮੇਸ਼ਰ ਨੂੰ ਰਚਿਤ ਜੋ ਸ਼ਬਦ ਹੈ, ਉਸ ਵਿੱਚ ਅਨੇਕਾਂ ਹੀ ਜੁਗਤ ਜੋ ਹੈ, ਉਸ ਦਾ ਅੰਤ ਵੀ ਨਹੀਂ ਹੈ। ਸੁਣਦੇ ਸੁਣਦੇ ਅਨੇਕਾਂ ਹੀ ਅਨੇਕ ਸਮ੍ਰਿਤੀ ਚਲੇ ਗਏ ਹਨ ਚਲੇ ਗਏ ਹਨ ਪਰ ਅੰਤ ਨਹੀਨ ਪਾਇਆ ਗਿਆ। ਵਾ ਪ੍ਰਮੇਸ਼ਰ ਦਾ ਸਰੂਪ ਵਾ ਨਾਨੱਤ੍ਵ, ਵਾ ਸ਼ਕਤੀ ਇਸ ਦੇ ਆਦਿ ਹੋਰ ਜਿੰਨੀ ਪ੍ਰਮੇਸ਼ਰ ਦੀ ਵਾਰਤਾ ਹੈ, ਸੁਣਦੇ ਸਭ ਹੀ ਹਾਰ ਕੇ ਚਲੇ ਗਏ ਹਨ, ਅੰਤ ਨਹੀਂ ਪਾਇਆ।

ਇਸ ਤੁਕ ਵਿੱਚ ਣਕਾਰ ਨਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਹੈ। ਵਾ ਵਿਸ਼ੇਖੋਕਤਿ ਹੈ। ਕਾਰਜ ਵੇਖਣਾ ਅਤੇ ਸੁਣਨਾ ਸਾਰਿਆ ਤੋਂ ਨਹੀ ਹੋਇਆ।

## ਅੰਤੁ ਨ ਜਾਪੈ ਕਿਆ ਮਨਿ ਮੰਤੁ ॥

**ਪਦ ਅਰਥ:– ਅੰਤੁ ਨ–ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless। **ਜਾਪੈ–ਜਾਪਦਾ, ਦਿਸਦਾ,** perceive। **ਕਿਆ–ਕੀ?** , what?। **ਮਨਿ–ਮਨ ਵਿੱਚ,** within the mind। **ਮੰਤੁ–ਮੰਤਵ, ਮੰਤ, ਇੱਛਾ, ਮਨ ਵਿੱਚ ਧਾਰੀ ਹੋਈ ਗੱਲ,** the wishes, the words thought but not spoken।

ਪ੍ਰਮੇਸ਼ਰ ਦੇ ਮਨ ਵਿੱਚ ਕੀ ਮੰਤ ਹੈ? ਜਿਵੇ ਪਾਤਿਸ਼ਾਹ ਆਦਿ ਸਲਾਹ ਮਿਲ ਕੇ ਕਰਦੇ ਹਨ, ਉਸ ਦਾ ਨਾਮ 'ਮੰਤ੍ਰ' ਹੈ। ਮੰਤ੍ਰ ਦੱਸਣ ਤੇ ਉਸ ਦਾ ਨਾਮ 'ਮੰਤ੍ਰੀ' ਹੁੰਦਾ ਹੈ। ਉਹ ਪ੍ਰਮੇਸ਼ਰ ਨੇ ਜੋ ਅੱਗੇ ਕਰਤਬ ਕਰਨਾ ਹੈ, ਉਹੀ ਮੰਤ੍ਰ, ਉਸ ਨੂੰ ਕੋਈ ਨਹੀਂ ਜਾਣ ਸਕਦਾ ਹੈ।

## ਅੰਤੁ ਨ ਜਾਪੈ ਕੀਤਾ ਆਕਾਰੁ ॥

**ਪਦ ਅਰਥ:– ਅੰਤੁ ਨ–ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless। **ਜਾਪੈ–ਜਾਪਦਾ, ਦਿਸਦਾ,** perceive। **ਕੀਤਾ–ਬਣਾਇਆ ਹੋਇਆ,** constructed। **ਆਕਾਰੁ–ਸ੍ਰਿਸਟੀ, ਸਰੀਰ, ਰਚਨਾ, ਦ੍ਰਿਸਟਮਾਨ ਜਗਤ,** universe, creation।

ਪ੍ਰਸ਼ਨ: ਪਹਿਲਾ ਕਰਣਾ ਤਾਂ ਕਹਿ ਆਏ ਹਾਂ। ਅਕਾਰਵਾਨ ਹੀ ਸਭ ਕਰੇ ਹਨ, ਫਿਰ ਅਕਾਰ ਕਰਨਾ ਕਿਸ ਤਰ੍ਹਾਂ ਕਹਿਆ ਹੈ?

ਉੱਤਰ: ਪਹਿਲਾ ਜੋ ਕਰਨਾ ਕਹਿਆ ਹੈ, ਉਹ ਜੜ ਜੰਗਮ ਜੀਵ ਦਾ ਵਰਣਨ ਕੀਤਾ ਹੈ, ਦੇਣ ਪਦ ਤੋਂ ਜਾਣਆ ਪਰੇ ਹੈ। ਇਥੇ ਆਪਣਾ ਜੋ ਅਕਾਰ ਆਪ ਹੀ ਕੀਤਾ, ਉਸ ਦਾ ਅਰਥ: ਉਸ ਦਾ ਵੀ ਅੰਤ ਨਹੀ ਜਾਣਿਆ ਜਾਂਦਾ ਹੈ। ਜੋ ਕਿਸ ਤਰ੍ਹਾਂ ਕੀਤਾ ਹੈ ਰੂਪ ਰੰਗ ਤੋਂ ਬਿਨਾਂ, ਇੰਦ੍ਰੀਆਂ ਤੇ ਅਗੋਚਰ, ਮਨ ਬਾਣੀ ਤੋਂ ਪਰੇ।

## ਅੰਤੁ ਨ ਜਾਪੈ ਪਾਰਾਵਾਰੁ ॥

**ਪਦ ਅਰਥ:- ਅੰਤੁ ਨ-ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** endless। **ਜਾਪੈ-ਜਾਪਦਾ, ਦਿਸਦਾ,** perceive। **ਪਾਰਾਵਾਰੁ-ਪਰਲਾ ਤੇ ਉਰਲਾ ਬੰਨਾ, ਆਰ-ਪਾਰ,** beyond the horizon।

ਆਪਣਾ ਜੋ ਸਰੂਪ ਕੀਤਾ ਉਸ ਦਾ 'ਪਾਰ' ਪਰਲਾ ਪਾਸਾ ਨਹੀ ਜਾਣ ਸਕਦਾ ਹੈ, ਜੋ ਜਿਥੋ ਤੱਕ ਹੈ। 'ਵਾਰ' ਉਰਾਰ ਦਾ ਵੀ ਨਹੀਂ ਜਾਣਿਆ ਜਾਂਦਾ ਹੈ। ਜੋ ਇਥੇ ਤੋਂ ਉਸ ਦਾ ਸਰੂਪ ਅੱਗੇ ਨੂੰ ਪ੍ਰਮਾਨ ਚਲਿਆ ਹੈ। ਵਾ 'ਪਾਰਾਵਾਰ' ਨਾਮ ਸਮੁੰਦਰ ਦਾ ਵੀ ਹੈ, ਜਿਵੇਂ ਸਮੁੰਦਰ ਦਾ ਕੋਈ ਅੰਤ ਨਹੀਂ ਹੈ, ਤਿਵੇਂ ਬ੍ਰਹਮ ਦਾ ਸਰੂਪ ਬੇਅੰਤ ਹੈ।

ਇਸ ਅਰਥ ਵਿੱਚ ਰੂਪਕਾਤਿਸ਼ਜੋਕਤਿ ਹੈ।

ਜੇ ਕੋਈ ਕਹੇ ਅੰਤ ਤਾਂ ਆਂ ਜਾਂਦਾ ਕੋਈ ਲੈਣ ਦਾ ਯਤਨ ਨਹੀ ਕਰਦਾ ਹੈ। ਇਸ ਉਪਰ ਕਹਿੰਦੇ ਹਨ:

## ਅੰਤ ਕਾਰਣਿ ਕੇਤੇ ਬਿਲਲਾਹਿ ॥

**ਪਦ ਅਰਥ:- ਅੰਤੁ-ਅੰਤ, ਹੱਦ ਬੰਨਾ,** limit। **ਕਾਰਣਿ-ਪ੍ਰਾਪਤ ਕਰਨ ਲਈ, ਲੈਣ ਲਈ,** to know। **ਕੇਤੇ-ਕਿੰਨੇ ਹੀ, ਅਨੇਕਾਂ, ਕਈ,** many। **ਬਿਲਲਾਹਿ-ਤਰਲੇ ਲੈਂਦੇ ਹਨ, ਵਿਲਕਦੇ ਹਨ, ਵਿਰਲਾਪ ਕਰਦੇ ਹਨ,** struggled।

ਇਸ ਪ੍ਰਮੇਸ਼ਰ ਦਾ ਅੰਤ ਲੈਣ ਲਈ ਅਨੇਕ ਹੀ ਤਰਲੇ ਲੈਦੇ ਹਨ। ਜੋਗੀ ਜੋਗ ਕਰਕੇ, ਵਿਦਵਾਨ ਵਿੱਦਿਆ ਕਰਕੇ, ਇਸ ਤੋਂ ਪਹਿਲਾ ਹੋਰ ਸਭ ਹੀ ਤਰੀਕੇ ਨਾਲ ਅਨੇਕ ਜਤਨ ਕਰਦੇ ਹਨ, ਪਰ ਅੰਤ ਨਹੀ ਪਾਇਆ ਜਾਂਦਾ ਹੈ। ਉਹ ਕਹਿੰਦੇ ਹਨ:

## ਤਾ ਕੇ ਅੰਤ ਨ ਪਾਏ ਜਾਹਿ ॥

**ਪਦ ਅਰਥ:- ਤਾ ਕੇ-ਉਸ ਪ੍ਰਮੇਸ਼ਰ ਦੇ,** the Almighty's। **ਅੰਤੁ ਨ-ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** has no limit। **ਪਾਏ-ਪ੍ਰਾਪਤ, ਪਾਇਆ,** found। **ਜਾਹਿ-ਜਾਂਦੇ, ਜਾ ਸਕਦੇ।**

ਉਸ ਪ੍ਰਮੇਸ਼ਰ ਦੇ ਅੰਤ ਨਹੀਂ ਪਾਏ ਜਾਂਦੇ ਹਨ। 'ਤਾਕੇ' ਅਤੇ 'ਪਾਏ' ਜੋ ਪਦ ਹੈ ਬਹੁ ਵਾਚੀ ਸ਼ਬਦ ਹਨ, ਇਸ ਕਰਕੇ ਅੰਤ ਵੀ ਬਹੁਤ ਹਨ। ਸ਼ਕਤੀ ਦਾ ਅੰਤ ਨਹੀਂ, ਅਕਾਰ ਦਾ ਅੰਤ ਵੀ ਕੋਈ ਨਹੀਂ ਜਾਣਦਾ ਹੈ। ਹਰ ਤਰ੍ਹਾਂ ਦਾ ਅੰਤ ਲੈਣ ਵਾਲੇ ਜਤਨ ਕਰਦੇ ਹਾਰ ਗਏ ਹਨ। ਉਹ ਕਿਸੇ ਤਰ੍ਹਾਂ ਵੀ ਕਿਸੇ ਵਸਤੂ ਦਾ ਅੰਤ ਨਹੀਂ ਜਾਣ ਸਕੇ।

ਇਸ ਸਾਰੀ ਪਉੜੀ ਵਿੱਚ ਉਭਜਾਬ੍ਰਿਤ ਦੀਪਕ ਅਲੰਕਾਰ ਹੈ।

'ਅੰਤ' ਪਦ ਬਹੁਤ ਵਾਰੀ ਆਉਣ ਤੇ ਪਦ ਵੀ ਉਹੀ ਅਤੇ ਅਰਥ ਵੀ ਉਹੀ ਹੈ। ਅਲੰਕਾਰ ਬਿਸ਼ੇਖੋਕਤਿ ਹੈ। ਅੰਤ ਲੈਣ ਵਾਲੇ ਸਾਰੇ ਉਹ ਕਾਰਨ, ਅੰਤ ਲੈਣ ਦਾ ਕਾਰਜ ਨਹੀ ਹੋਇਆ।

## ਏਹੁ ਅੰਤੁ ਨ ਜਾਣੈ ਕੋਇ ॥

**ਪਦ ਅਰਥ:- ਏਹੁ-ਇਸ, ਇਹ,** this। **ਅੰਤੁ ਨ-ਕੋਈ ਅੰਤ ਨਹੀਂ, ਕੋਈ ਹੱਦ ਬੰਨਾ ਨਹੀਂ,** the limit can't। **ਜਾਣੈ-ਜਾਣਦਾ,** be known। **ਕੋਇ-ਕੋਈ,** anyone।

'ਏਹੁ' ਕਹੀਏ 'ਇਸੁ' ਅੰਤ ਨੂੰ ਕੋਈ ਨਹੀਂ ਜਾਣ ਸਕਦਾ। 'ਜਾਤਿ' ਵਿੱਚ ਇਕ ਸ਼ਬਦ ਹੋ ਜਾਂਦਾ ਹੈ ਅੰਤ, ਜੋ ਸਾਰਿਆ ਤਰੀਕਿਆਂ ਨਾਲ ਕਿਸੇ ਤੋਂ ਨਹੀ ਪਾਇਆ ਜਾਂਦਾ ਹੈ। ਜਾਤਿ ਵਿੱਚ ਇਕ ਸ਼ਬਦ ਦੇ ਅਰਥ ਨਹੀ ਕਰੇ ਤਾਂ ਪਹਿਲੀ ਤੁਕ ਨਾਲ ਵਿਰੋਧ ਆਉਂਦਾ ਹੈ। ਪਹਿਲੇ ਬਹੁਤ ਅੰਤ ਕਹੇ ਹਨ, ਫਿਰ ਕਹਿਆ 'ਏਹੁ ਅੰਤੁ', ਇਸ ਤੁਕ ਦਾ ਅਰਥ ਇਸ ਤਰ੍ਹਾਂ ਜਾਣੋ।

## ਬਹੁਤਾ ਕਹੀਐ ਬਹੁਤਾ ਹੋਇ ॥

**ਪਦ ਅਰਥ:- ਬਹੁਤਾ ਕਹੀਏ-ਜਿੰਨਾ ਵੀ ਵੱਧ ਤੋਂ ਵੱਧ ਕਿਹਾ ਜਾਵੇ,** the more someone says। **ਬਹੁਤਾ ਹੋਇ-ਹੋਰ ਵੱਡਾ ਪ੍ਰਤੀਤ ਹੁੰਦਾ ਹੈ, ਬਹੁਤਾ ਹੀ ਰਹਿੰਦਾ ਹੈ,** the bigger it seems।

ਕਿਉ ਨਹੀਂ ਅੰਤੁ ਆਉਂਦਾ ਹੈ? ਉਸ ਲਈ ਕਹਿੰਦੇ ਹਨ: ਜੋ ਬਹੁਤਾ ਕਹੀਏ, ਅਸੰਖ ਹੀ ਕਾਗਦੁ ਲਿਖ ਕੇ ਬਹੁਤ ਕਹਿਆ, ਇਸ ਨੂੰ ਜਿਸ ਨੇ ਗਿਣਿਆ ਉਹ ਵੀ ਬਹੁਤ ਹੀ ਹੁੰਦੇ ਹਨ, ਪਾਰ ਨਹੀ ਪਾਇਆ ਜਾਂਦਾ ਹੈ, ਬਹੁਤਾ ਹੀ ਰਹਿੰਦਾ ਹੈ।

ਇਹਨਾਂ ਦੋਨਾਂ ਤੁਕਾਂ ਵਿੱਚ ਉਕਤਿਨਮਿਤਾ ਵਿਸ਼ੇਖੋਕਤਿ ਅਲੰਕਾਰ ਹੁੰਦਾ ਹੈ। ਬਹੁਤ ਗਿਣਨ ਨਾਲ ਫਿਰ ਬਹੁਤ ਹੁੰਦਾ ਹੈ, ਇਸ ਕਰਕੇ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਹੁੰਦੇ ਦੇ ਕਾਰਨ ਤੇ ਕਾਰਜ ਨਹੀ ਹੋਇਆ, ਉਹ ਜਿਥੇ ਇਸ ਤਰ੍ਹਾਂ ਕਹਿ ਦੇਈਏ ਉਥੇ ਉਕਤਿ ਨਮਿਤਾ ਹੁੰਦਾ ਹੈ।

## ਵਡਾ ਸਾਹਿਬੁ ਊਚਾ ਥਾਉ ॥

**ਪਦ ਅਰਥ:- ਵਡਾ ਸਾਹਿਬੁ- ਵੱਡਾ ਪ੍ਰਮਾਤਮਾ, ਕਰਤਾ ਪੁਰਖ ਮਾਲਕ,** great is Almighty। **ਊਚਾ ਥਾਉ–ਉੱਚਾ ਅਸਥਾਨ ਹੈ,** high is His abode।

ਇਸੀ ਹੇਤ ਤਾਂ ਵੱਡਾ ਸਾਹਿਬ ਹੈ, ਜਿਸ ਦਾ ਕਿਸੇ ਤਰੀਕੇ ਨਾਲ ਅੰਤ ਕਿਸੇ ਕੋਲੋ ਨਹੀਂ ਪਾਇਆ ਗਿਆ। ਊਚਾ ਸਭ ਤੋਂ ਸਥਾਨ ਹੈ ਜਿਸ ਦਾ, ਜੋ ਦੇਹ ਵਿੱਚ ਲਖੀਏ ਤਾਂ ਅੰਤਹਕਰਣ ਦੀ ਬ੍ਰਿਤੀ ਜਿਥੋਂ ਤੱਕ ਨਹੀ ਪਹੁੰਚਦੀ ਉਸ ਤੋਂ ਵੀ ਉੱਚਾ ਅਸਥਾਨ ਹੈ। ਵਹਿਰ ਦੇਖੀਏ ਤਾਂ ਇੰਦ੍ਰੀਆਂ ਤੋਂ ਅਗੋਚਰ ਹੈ, ਇਸ ਤਰ੍ਹਾਂ ਉਸ ਦਾ ਸਭ ਤਰ੍ਹਾਂ ਨਾਲ ਉੱਚਾ ਸਥਲ ਹੈ।

## ਊਚੇ ਉਪਰਿ ਊਚਾ ਨਾਉ ॥

**ਪਦ ਅਰਥ:- ਊਚੇ ਉਪਰਿ–ਉੱਚੇ ਤੋਂ ਵੀ ਉੱਚਾ,** highest of the high। **ਊਚਾ ਨਾਉ–ਉੱਚਾ ਨਾਮ ਹੈ, ਉੱਚੀ ਵਡਿਆਈ ਹੈ,** high is His name।

ਸਭ ਜੋ ਜਗਤ ਵਿੱਚ ਉੱਚੇ ਗਿਣੇ ਜਾਂਦੇ ਹਨ, ਉਸ ਉੱਚੇ ਤੋਂ ਵੀ ਉੱਚਾ ਸਤਿਨਾਮ ਹੈ। ਕਿਹੋ ਜਿਹਾ ਸਤਿਨਾਮ ਹੈ? ਜੋ ਆਪਣੇ ਜਾਪਕ ਨੂੰ ਅਭੇਦ ਸਰੂਪ ਦੀ ਪ੍ਰਾਪਤੀ ਕਰਦਾ ਹੈ, ਜਿਤ ਨਾਲ ਫਿਰ ਆਵਾਗਵਨ ਨਹੀਂ ਹੁੰਦਾ ਹੈ, ਇਸ ਤਰ੍ਹਾਂ ਜੇ ਵਡਾਈ ਹੈ, ਉਹਨਾਂ ਕਰਕੇ ਸਤਿਨਾਮ ਸਭ ਤੋਂ ਉੱਚਾ ਹੈ। ਵਾ ਹੋਰ ਅਰਥ ਭਗਤ ਪੱਖ ਵਿੱਚ: ਨਾਮੀ ਨਾਲੋ ਨਾਮ ਵਿੱਚ ਅਧਿਕਤਾ ਰੱਖਦਾ ਹੈ, ਉਹੀ ਕਹਿੰਦੇ ਹਨ। ਵੱਡਾ ਸਾਹਿਬ ਜੋ ਹੈ ਸਭ ਤੋਂ ਉੱਚਾ, ਸਤਿਨਾਮ ਉਸ ਉੱਚੇ ਨਾਮੀ ਤੋਂ ਵੀ ਉੱਚਾ ਹੈ। ਕਿਸ ਤਰੀਕੇ ਉੱਚਾ ਹੈ? ਉੱਚਾ ਇਸ ਤਰ੍ਹਾ ਹੈ: ਜੋ ਪ੍ਰਮੇਸ਼ਰ ਸਾਰੇ ਸਥਾਨਾਂ ਵਿੱਚ ਸਾਰੀਆਂ ਦੇਹਾਂ ਵਿੱਚ ਵਸਦਾ ਹੈ, ਜੀਵ ਉਸ ਨੂੰ ਲਖ ਨਹੀਂ ਸਕਦਾ ਹੈ। ਜੋ ਅਤ ਸਮੀਪ ਤੋਂ ਅਤ ਸਮੀਪ ਵੀ ਹੈ ਤਾਂ ਵੀ ਸੰਸਾਰ ਵਿੱਚ ਸਾਰੇ ਦੁਖੀ ਹਨ। ਜੋ ਸਤਿਨਾਮ ਦਾ ਸਿਮਰਨ ਕਰੇ ਉਸ ਨਾਲ ਸਰੂਪ ਦੀ ਪਹਿਚਾਣ ਹੋ ਜਾਂਦੀ ਹੈ। ਇਸ ਤਰੀਕੇ ਨਾਲ ਨਿਰਗੁਣ ਸਰਗੁਣ ਦੋਨਾਂ ਤੋਂ ਨਾਮ ਨੂੰ ਉੱਚਾ ਨਾਮੀ ਨਾਲੋ ਕਹਿੰਦੇ ਹਨ।

ਇਹਨਾਂ ਤੁਕਾਂ ਵਿੱਚ ਕਾਵਜਲਿੰਗ ਅਲੰਕਾਰ ਹੈ। ਵੱਡਾ ਸਾਹਿਬ ਤਾਂ ਸਮਰਥ ਉਚੇ ਪਦ ਨਾਲ ਸਮਰਥਨ ਕੀਤਾ।

## ਏਵਡੁ ਊਚਾ ਹੋਵੈ ਕੋਇ ॥

**ਪਦ ਅਰਥ:- ਏਵਡੁ–ਉਸ ਤਰ੍ਹਾਂ, ਉਸ ਦੇ ਜਿੰਨਾ,** like this। **ਹੋਵੈ ਕੋਇ–ਜੇ ਕੋਈ ਹੋਵੇ,** if someone।

ਜਿਵੇਂ ਸਭ ਪਾਸੇ ਤੋਂ ਉੱਚਾ ਪ੍ਰਮੇਸ਼ਰ ਕਹਿਆ, ਉਸੇ ਤਰ੍ਹਾਂ ਉੱਚਾ ਹੋਰ ਜੇ ਕੋਈ ਹੋਵੇ ਸ਼ਕਤੀ ਵਿੱਚ, ਵਾ ਅਕਾਰ ਵਿੱਚ, ਇਸ ਤੋਂ ਪਹਿਲਾ ਹੋਰ ਜੇ ਉਚਾਈ ਹੈ, ਉਸ ਪ੍ਰਮੇਸ਼ਰ ਵਰਗੀ ਹੋਰ ਵਿੱਚ ਜੇ ਹੋਵੇ।

## ਤਿਸੁ ਊਚੇ ਕਉ ਜਾਣੈ ਸੋਇ ॥

**ਪਦ ਅਰਥ:- ਤਿਸੁ ਊਚੇ-ਉਸ ਉੱਚੇ ਪ੍ਰਮੇਸ਼ਰ,** the great Almighty। **ਕਉ-ਨੂੰ,** is। **ਜਾਣੈ ਸੋਈ-ਉਹੀ ਜਾਣ ਸਕਦਾ ਹੈ,** known only to Him।

ਤਦ ਕੋਈ ਉਸ ਪ੍ਰਮੇਸ਼ਰ ਨੂੰ ਚੰਗੇ ਤਰੀਕੇ ਨਾਲ ਜਾਣ ਸਕਦਾ ਹੈ। ਜੇ ਕੋਈ ਵੱਡਾ ਹੋਵੇ ਤਾਂ ਜਾਣੇ। ਪਾਰਬ੍ਰਹਮ ਦੇ ਬਰਾਬਰ ਤਾਂ ਕੋਈ ਨਹੀਂ ਹੈ ਤਾਂ ਅੰਤ ਉਸ ਦਾ ਕੋਈ ਕਿਵੇ ਜਾਣੇ?

ਇਹਨਾਂ ਦੋਨਾਂ ਤੁਕਾਂ ਵਿੱਚ ਲਾਟਾਨੁਪ੍ਰਾਸ ਅਲੰਕਾਰ ਹੈ। ਉਚਾ ਪਦ ਦੋ ਵਾਰ ਆਵਨ ਕਰਕੇ, ਅਰਥ ਵੱਖਰੇ ਹਨ, ਐਡਾ ਉੱਚਾ ਕੋਈ ਹੋਵੇ ਤਾਂ ਜਾਣੇ, ਇਹ ਅਰਥ ਭਿੰਨ ਹੈ।

## ਜੇਵਡੁ ਆਪਿ ਜਾਣੈ ਆਪਿ ਆਪਿ ॥

**ਪਦ ਅਰਥ:- ਜੇਵਡੁ-ਜਿੰਨਾਂ ਵੱਡਾ,** the extent of His greatness। **ਆਪਿ-ਆਪ ਪ੍ਰਭੁ,** Only Almighty। **ਜਾਣੈ-ਜਾਣਦਾ ਹੈ,** knows। **ਆਪਿ ਆਪਿ-ਕੇਵਲ ਆਪ ਹੀ,** only He।

ਜਿੰਨਾਂ ਵੱਡਾ ਆਪ ਹੈ, ਆਪਣੇ ਵਡੱਪਣ ਨੂੰ ਉਹ ਆਪ ਹੀ ਜਾਣਦਾ ਹੈ। ਹੋਰ ਕੋਈ ਵੀ ਨਹੀਂ ਜਾਣ ਸਕਦਾ ਹੈ। ਦੂਸਰੇ ਕੋਲੋਂ ਵੱਡਾ ਸੁਣ ਕੇ ਆਪ ਵੀ ਲੋਕ ਵੱਡਾ ਆਖ ਦਿੰਦੇ ਹਨ, ਪਰ ਕੋਈ ਵੀ ਨਹੀਂ ਜਾਣਦਾ।

## ਨਾਨਕ ਨਦਰੀ ਕਰਮੀ ਦਾਤਿ ॥੨੪॥

**ਪਦ ਅਰਥ:- ਨਦਰੀ-ਮਿਹਰ, ਮਿਹਰਵਾਨ,** grace। **ਕਰਮੀ-ਬਖਸ਼ਿਸ਼, ਕਰਮ ਨਾਲ,** with good deeds। **ਦਾਤਿ-ਦਾਤਾਂ, ਬਖਸ਼ਿਸ਼ਾਂ,** blessings।

ਗੁਰੂ ਨਾਨਕ ਸਾਹਿਬ ਜੀ ਆਖਦੇ ਹਨ: ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਅਤੇ ਜੀਵ ਦੇ ਕਰਮ ਦੇਖ ਕੇ ਦਾਤਾਂ ਦਿੰਦਾ ਹੈ। ਦੁੱਖ ਤੇ ਸੁੱਖ ਵੀ ਵਾਹਿਗੁਰੂ ਕਰਮ ਦੇਖ ਕੇ ਕ੍ਰਿਪਾ ਦ੍ਰਿਸ਼ਟੀ ਕਰ ਕੇ ਦਿੰਦਾ ਹੈ।

ਪ੍ਰਸ਼ਨ: ਕ੍ਰਿਪਾ ਦ੍ਰਿਸ਼ਟੀ ਦੇਖ ਕੇ ਦਿੰਦਾ ਹੈ ਤਾਂ ਕਰਮ ਕਹਿਣਾ ਨਹੀ ਬਣਦਾ, ਜੇ ਕਰਮ ਪਛਾਣ ਕੇ ਦਿੰਦਾ ਹੈ ਤਾਂ ਕ੍ਰਿਪਾ ਦ੍ਰਿਸ਼ਟੀ ਕਿਵੇਂ ਹੋਈ?

ਉੱਤਰ: ਅਗਲੀ ਜੋ ਪਉੜੀ ਉਸ ਵਿਚ ਦੋਵੇ ਤਰੀਕੇ ਦੀ ਦਾਤ ਵਰਣਨ ਕਰਨੀ ਹੈ. ਇਸ ਕਰਕੇ ਨਦਰਿ ਕਰਨ ਵਾਲਾ ਜੋ ਨਦਰੀ ਹੈ, 'ਕ੍ਰਿਪਾ' ਦਾ ਅਧਜਾਹਾਰ 'ਨਦਾਰ' ਪਦ ਨਾਲ, ਜਿਥੇ ਕ੍ਰਿਪਾ ਨਾਲ ਦੇਖਨ

ਹੋਵੇਗਾ, ਉਥੇ ਨਦਰਿ ਪਦ ਬਣਦਾ ਹੈ, ਇਸ ਕਰਕੇ ਆਪਣੇ ਸੇਵਕ ਨੂੰ ਕ੍ਰਿਪਾ ਦ੍ਰਿਸ਼ਟੀ ਦੇਖ ਕੇ ਸਤਿ ਸੰਤੋਖ ਆਦਿ ਗੁਣ ਬਖਸ਼ਦਾ ਹੈ ਸਮੇਤ ਸਤਿਨਾਮ ਦੇ, ਸੇਵਕ ਜੋ ਭਾਣਾ ਮੰਨਣ ਵਾਲੇ ਹਨ। ਕਰਮਾਂ ਨੂੰ ਦੇਖ ਕੇ ਸੁਖ ਦੁਖ ਦਿੰਦਾ ਹੈ। ਇਸ ਲਈ ਸਤਿਗੁਰੂ ਜੀ ਨੇ ਦੋ ਪਦ ਰੱਖੇ ਹਨ, ਨਦਰੀ ਅਤੇ ਕਰਮੀ, ਇਸ ਤਰ੍ਹਾਂ ਜਾਣੀਏ।

ਪਹਿਲੀ ਤੁਕ ਵਿੱਚ ਪਰਸੰਖਜਾਲੰਕਾਰ ਹੈ, ਹੋਰਾਂ ਤੋਂ ਜਾਨਣਾ ਵਰਜ ਕੇ ਇਕ ਪਾਰਬ੍ਰਹਮ ਵਿੱਚ ਧਹਿਰਾਇਆ। ਦੂਸਰੀ ਤੁਕ ਵਿੱਚ 'ਨਦਰੀ' 'ਕਰਮੀ' ਇਹ ਦੋ ਕਲਾਰਨ ਹਨ, ਦਾਤ ਕਾਰਜ ਹੈ, ਇਕੱਠੇ ਕਹਿਣ ਕਰਕੇ ਹੇਤਾਲੰਕਾਰ ਹੈ।

(ਪਉੜੀ ਪੰਝਵੀਂ)

## ਬਹੁਤਾ ਕਰਮੁ ਲਿਖਿਆ ਨਾ ਜਾਇ ॥

**ਪਦ ਅਰਥ:– ਬਹੁਤਾ–ਵੱਧ, ਜਿਆਦਾ,** great। **ਕਰਮੁ–ਦਾਤਾਂ, ਮਿਹਰਬਾਨੀਆਂ, ਬਰਕਤਾਂ ਬਖਸ਼ਿਸ਼ਾਂ,** blessings। **ਲਿਖਿਆ–**written। **ਨਾ ਜਾਇ–ਨਹੀਂ ਜਾਂਦਾ,** cannot।

ਕਰਮ ਜੋ ਹੈ ਪ੍ਰਮੇਸ਼ਰ ਦੇ, ਕ੍ਰਿਪਾ ਦ੍ਰਿਸ਼ਟੀ ਨੂੰ ਦੇਖਣਾ, ਕਿਸੇ ਤਰ੍ਹਾਂ ਲਿਖਿਆ ਨਹੀ ਜਾਂਦਾ ਹੈ। ਬਹੁਤ ਹੀ ਲੈਣ ਵਾਲੇ ਹਨ, ਉਹਨਾਂ ਨੂੰ ਅਨੇਕ ਹੀ ਤਰੀਕੇ ਦੀ ਦਾਤ ਦਿੰਦਾ ਹੈ।

## ਵਡਾ ਦਾਤਾ ਤਿਲੁ ਨ ਤਮਾਇ ॥

**ਪਦ ਅਰਥ:– ਵਡਾ ਦਾਤਾ–ਬਹੁਤ ਵੱਡਾ ਦਾਨੀ, ਦਾਤਾ, ਦਾਤਾਰ ਪ੍ਰਭੂ,** benevolent Almighty। **ਤਿਲੁ ਨ–ਭੋਰਾ ਭਰ, ਤਿਲ ਦੇ ਬਰਾਬਰ, ਕਿਸੇ ਵੀ ਚੀਜ ਦਾ ਮਾਮੂਲੀ ਹਿੱਸਾ,** miniscule। **ਤਮਾਇ–ਲਾਲਚ, ਇੱਛਾ,** greed, wish।

ਸਭ ਤੋਂ ਵੱਡਾ ਦਾਤਾ ਹੈ। ਉਸ ਵਾਂਗ ਹੋਰ ਕੋਈ ਵੀ ਨਹੀਂ ਦਿੰਦਾ ਹੈ। ਫਿਰ ਕਿਹੋ ਜਿਹਾ ਹੈ? ਤਿਲ ਦਾਂ ਅਰਥ ਜਹਿਤੀ ਲਛਣਾ ਨਾਲ ਥੋੜੀ, ਥੋੜੀ ਵੀ ਉਸ ਵਾਹਿਗੁਰੂ ਨੇ ਕਦੇ ਵੀ ਕਿਸੇ ਦੇ ਹੱਕ ਦੀ ਦਾਤ ਆਪਣੇ ਪਾਸ ਨਹੀਂ ਰੱਖੀ ਤੇ ਨਾ ਹੀ ਕਦੇ ਸੋਚਿਆ ਹੈ ਕਿ ਮੈ ਇਸ ਜੀਵ ਨੂੰ ਸਭ ਕੁਝ ਦੇ ਰਿਹਾ ਹਾਂ ਤੇ ਇਹ ਜੀਵ ਵੀ ਮੇਰਾ ਕੋਈ ਕੰਮ ਸਵਾਰੇ। ਇਸ ਤੋਂ ਪਹਿਲਾ ਜੋ ਹੋਰ ਚਾਹਿ ਹੈ, ਉਹ ਥੋੜੀ ਵੀ ਨਹੀਂ ਰੱਖਦਾ ਹੈ।

ਪਹਿਲੀ ਤੁਕ ਵਿੱਚ ਬਿਸ਼ੇਖੋਕਤਿ ਅਲੰਕਾਰ ਹੈ। ਕਰਮ ਬਹੁਤ ਹਨ, ਇਸ ਕਾਰਨ ਜੋ ਲੇਖਕ ਹਨ, ਉਹਨਾਂ ਤੋਂ ਲਿਖਣ ਦਾ ਕਾਰਜ ਨਹੀਂ ਹੋਇਆ। ਦੂਸਰਾ 'ਦਾਤਾ' ਬਿਸ਼ੇਖਨ ਸਾਭਿਪ੍ਰਾਯ ਦੇ ਹੈ। ਇਸ ਕਰਕੇ ਪਰਕਰਾਲੰਕਾਰ ਹੈ। ਜੇ ਦਾਤਾ ਨਾਮ ਬਿਸ਼ੇਖਜ ਹੈ ਤਾਂ ਪਰਕਰਾਂਕੁਰ ਅਲੰਕਾਰ ਹੋ ਜਾਂਦਾ ਹੈ। ਹੋਰ ਤਿਲ ਵੀ ਤਮਾਇ ਨਹੀ, ਐਸਾ ਦਾਤਾ ਇਸ ਕਰਕੇ ਦੂਸਰੀ ਬਿਨੋਕਤਿ ਵੀ ਹੁੰਦਾ ਹੈ। ਲੱਛਨ:– ਕਿਸੇ ਗੱਲ ਬਿਨਾ ਕੋਈ ਚੰਗਾ ਹੋਵੇ, ਉਥੇ ਦੂਸਰੀ ਬਿਨੋਕਤਿ ਹੋ ਜਾਂਦਾ ਹੈ।

ਅਨੰਦ ਘਨ ਨੇ ਇਸ ਤੁਕ ਦੇ ਅਰਥ ਕਰਮਾਂ ਦੇ ਉਪਰ ਲਗਾਏ ਹਨ। ਇਸ ਉੱਤੇ ਪ੍ਰਸ਼ਨ: ਜੇ ਗੁਰੂ ਜੀ ਕਰਮਾਂ ਦਾ ਅਰਥ ਰੱਖਦੇ ਤਾਂ ਇਸ ਤਰ੍ਹਾਂ ਲਿਖਦੇ: 'ਬਹੁਤੇ' ਕਰਮ ਲਿਖੇ ਨ ਜਾਇ। ਕਰਮ ਤਾਂ ਬਹੁਤ ਹਨ, ਇਸ ਉੱਤੇ ਬਹੁ ਵਚਨ ਸ਼ਬਦ ਰੱਖਦੇ। ਕਰਮ ਪਾਰਸੀ ਪਦ 'ਕ੍ਰਿਪਾ', ਉਹ ਇਕ ਵਚਨ, ਇਸ ਕਰਕੇ ਗੁਰੂ ਜੀ ਨੇ ਇਕ ਵਚਨ ਪਦ ਰੱਖਿਆ ਹੈ। ਬਹੁ ਵਚਨ ਅਤੇ ਇਕ ਵਚਨ ਜੋ ਪਦ ਹੈ, ਇਹ ਗੱਲ ਵੀ ਨਹੀਂ ਬੁਧ ਵਿੱਚ ਆਈ ਅਨੰਦ ਘਨ ਦੇ। ਹੋਰ ਅਰਥ ਤਾਂ ਕਿਥੇ ਸਮਝਣੇ ਸਨ। ਜੇ ਕੋਈ ਹਠ ਕਰੇ, ਕਰਮਾਂ ਦੇ ਹੀ ਅਰਥ ਲਗਾਵੇ, ਇਸ ਅਰਥ ਉੱਤੇ ਸੰਸਕ੍ਰਿਤ ਦੋਖ ਹੁੰਦਾ ਹੈ।

ਲੱਛਨ:– ਸ਼ਬਦ ਸ਼ੁੱਧਿ ਨਹਿ ਕਵਿਤਾ ਮਾਂਹੀ।
'ਗਤਿ ਸੰਸਕ੍ਰਿਤ' ਕਹਤ ਹੈਂ ਤਾਂਹੀ।

ਬਹੁ ਵਚਨ ਅਰਥ ਉੱਤੇ ਇਕ ਵਚਨ ਪਦ ਹੁੰਦਾ ਹੈ।

## ਕੇਤੇ ਮੰਗਹਿ ਜੋਧ ਅਪਾਰ ॥

**ਪਦ ਅਰਥ:– ਕੇਤੇ–ਕਿੰਨੇ ਹੀ,** many। **ਮੰਗਹਿ–ਮੰਗਦੇ ਹਨ,** beg। **ਜੋਧ–ਬਹਾਦਰ, ਸੂਰਮੇ,** warriors। **ਅਪਾਰ–ਬੇਅੰਤ,** infinite।

ਹੁਣ ਕਰਮਾਂ ਨੂੰ ਦੇਖ ਕੇ ਜੋ ਦਿੰਦੇ ਹਨ, ਉਹ ਕਹਿੰਦੇ ਹਨ। ਅਨੇਕਾਂ ਅਨੇਕ ਜੋ ਜੋਧੇ ਹਨ, ਉਹ ਸਭ ਹੀ ਪ੍ਰਮੇਸ਼ਰ ਦੇ ਅਧੀਨ ਹੋਏ ਮੰਗਦੇ ਹਨ।

ਪ੍ਰਸ਼ਨ: ਕੇਤੇ ਅਤੇ ਅਪਾਰ ਪੁਨਰੁਕਤਿ? 'ਕੇਤੇ' ਕਹਣਾ ਤਾਂ 'ਅਪਾਰ' ਨਹੀਂ ਕਹਿਣਾ ਸੀ, 'ਅਪਾਰ' ਕਹਿਣ ਸੀ ਤਾਂ 'ਕੇਤੇ' ਨਹੀਂ ਕਹਿਣਾ ਸੀ। ਇਕ ਪਦ ਵਿੱਚ ਅਰਥ ਨਹੀਂ ਬਣਦਾ ਹੈ। ਦੂਸਰਾ ਕਿਸ ਤਰ੍ਹਾਂ ਕਹਿਆ?

ਉੱਤਰ: ਇਸ ਤਰ੍ਹਾਂ ਅਰਥ ਕਰਨੇ: ਪਦਾਰਥ ਅਪਾਰ ਹੀ ਕਹੀਏ ਅਸੰਖ ਹੀ, ਜੋਧਾ ਅਧੀਨ ਹੋ ਕੇ ਕੇਤੇ ਹੀ ਮੰਗਦੇ ਹਨ। 'ਪਦਾਰਥ' ਦਾ ਅਧਜਾਹਾਰ 'ਮੰਗਹਿ' ਪਦ ਨਾਲ।

ਇਸ ਤੁਕ ਵਿੱਚ 'ਕੇਤੇ' ਅਤੇ 'ਅਪਾਰ' ਪਦਾਂ ਵਿੱਚ ਅਰਥਾਬ੍ਰਿਤਦੀਪਕ ਅਲੰਕਾਰ ਹੈ। 'ਕੇਤੇ' ਅਤੇ 'ਅਪਾਰ' ਪਦ ਅਰਥ ਇਕ।

## ਕੇਤਿਆ ਗਣਤ ਨਹੀ ਵੀਚਾਰੁ ॥

**ਪਦ ਅਰਥ:– ਕੇਤਿਆ–ਕਿੰਨੇ ਹੀ, ਕਈ,** endless। **ਗਣਤ–ਗਿਣਤੀ,** count। **ਨਹੀ ਵੀਚਾਰੁ–ਚਿੱਤ ਚੇਤੇ ਨਹੀਂ ਆਉਂਦੇ, ਵਿਚਾਰ ਕਰੀਏ ਤਾਂ ਨਹੀਂ ਹੁੰਦੀ,** cannot be contemplated।

ਜੋਧਿਆ ਤੋਂ ਪਹਿਲਾ ਹੋਰ ਜਿੰਨੇ ਵਰਨ ਆਸ਼੍ਰਮ ਹਨ, ਉਹ ਸਾਰੇ ਹੀ ਸਦੀਵ ਮੰਗਦੇ ਰਹਿੰਦੇ ਹਨ। ਕੋਈ ਕੁਝ ਚਾਹੁੰਦਾ ਹੈ, ਕੋਈ ਕੁਝ ਚਾਹੁੰਦਾ ਹੈ। ਉਹਨਾਂ ਦੀ ਗਿਣਤੀ ਦਾ ਵਿਚਾਰ ਕਰੀਏ ਤਾਂ ਨਹੀਂ ਹੁੰਦੀ ਹੈ।

ਪ੍ਰਸ਼ਨ: ਇਥੇ ਜੋਧਾ ਕਹਿ ਕੇ ਫਿਰ ਸਮੁੱਚਾ ਕਹਿ ਦਿੱਤਾ। ਹੋਰ ਸਾਰੇ ਧਰਮ ਵਾਲੇ ਵੀ ਮੰਗਦੇ ਹਨ। ਸ਼ੁਰੂ ਤੋਂ ਬ੍ਰਾਹਮਣ ਜਾਤ ਕਹੀ ਸੀ, ਜੋਧਿਆਂ ਤੋਂ ਪਹਿਲਾਂ ਕਿਵੇਂ ਕਹੀ? ਜਿਸ ਤਰ੍ਹਾਂ ਕਹਿੰਦੇ ਹਨ ਮੇਰ ਤੋਂ ਪਹਿਲਾ ਹੋਰ ਪਰਬਤ, ਇੰਦਰ ਤੋਂ ਪਹਿਲਾਂ ਹੋਰ ਦੇਵਤੇ, ਜੋ ਸਭ ਤੋਂ ਮੁੱਖ ਹੁੰਦੇ ਹਨ ਉਸ ਤੋਂ ਪਹਿਲਾ ਕਹਿੰਦੇ ਹਨ, ਉਹ ਇਥੇ ਵਰਣਨ ਤੋਂ ਪਹਿਲਾਂ ਦਿਜ ਕਿਉ ਨਹੀਂ ਕਹਿਆ?

ਉੱਤਰ: ਗੁਰੂ ਜੀ ਨੂੰ ਅਭਿਪ੍ਰਾਯ ਜੋਧਿਆਂ ਤੋਂ ਪਹਿਲਾ ਕਹਿਣਾ ਦਾ ਇਸ ਤਰ੍ਹਾਂ: ਦਿਜ ਜੋ ਹੈ ਉਹ ਸਦੀਵ ਹੀ ਜਾਚਕ ਹੈ। ਉਹਨਾਂ ਦੇ ਕਹਿਣ ਤੇ ਅਰਥ ਦੀ ਅਧਿਕਤਾ ਨਹੀਂ ਨਿਕਲਦੀ ਹੈ। ਛੱਤ੍ਰੀ ਦਾ ਧਰਮ ਜਾਚਨ ਦਾ ਨਹੀਂ ਹੈ ਜੈ ਕਰ ਕੇ ਪਦਾਰਥ ਭੋਗਦੇ ਹਨ। ਜੋ ਨਹੀਂ ਜਾਚਦੇ ਹਨ, ਅਜਾਚ ਹੈ ਜਿੰਨਾ ਦਾ ਧਰਮ। ਐਸੇ ਐਸੇ ਜੋਧੇ ਜਿਸ ਪ੍ਰਮੇਸ਼ਰ ਤੋਂ ਅਨੇਕ ਹੀ ਸਭ ਕੁਝ ਮੰਗਦੇ ਹਨ, ਹੋਰਨਾਂ ਨੇ ਤਾਂ ਮੰਗਣਾ ਹੀ ਹੈ। ਇਸ ਅਧਿਕਤਾ ਦੇ ਹੇਤ ਕਰ ਕੇ ਗੁਰੂ ਜੀ ਜੋਧਿਆਂ ਤੋਂ ਪਹਿਲਾ ਸਭ ਕਹੇ।

## ਕੇਤੇ ਖਪਿ ਤੁਟਹਿ ਵੇਕਾਰ ॥

**ਪਦ ਅਰਥ:- ਕੇਤੇ–ਕਈ, ਕਿੰਨੇ ਹੀ,** endless। **ਖਪਿ ਤੁਟਹਿ –ਖਪ ਖਪ ਕੇ ਨਾਸ ਹੁੰਦੇ ਹਨ,** die। **ਵੇਕਾਰ–ਫਜ਼ੂਲ ਦੇ ਕੰਮ, ਵਿਸ਼ੇ ਵਿਕਾਰ,** for nothing, for vices।

ਕੇਤੇ ਜੋ ਪ੍ਰਾਣੀ ਹਨ, ਉਸ ਪ੍ਰਮੇਸ਼ਰ ਦੀ ਬਣਾਈ ਹੋਈ ਮਾਇਆ ਦੇ ਵਿਚ ਫਸ ਕੇ ਟੁੱਟ ਰਹੇ ਹਨ, ਵਿਕਾਰਾਂ ਵਿੱਚ ਤ੍ਰਿਪਤ ਹੋਣ ਵਿੱਚ ਨਹੀਂ ਆਉਂਦੇ ਹਨ, ਹਮੇਸ਼ਾ ਹੀ ਵਿਕਾਰ ਕਰਨ ਲਈ ਸੋਚਦੇ ਰਹਿੰਦੇ ਹਨ।

## ਕੇਤੇ ਲੈ ਲੈ ਮੁਕਰੁ ਪਾਹਿ ॥

**ਪਦ ਅਰਥ:- ਕੇਤੇ–ਕਈ, ਕਿੰਨੇ ਹੀ,** many। **ਲੈ ਲੈ–ਪ੍ਰਾਪਤ ਕਰ ਕਰ ਕੇ,** upon recieving। **ਮੁਕਰੁ ਪਾਹਿ–ਮੁਕਰ ਜਾਂਦੇ ਹਨ, ਇਨਕਾਰੀ ਹੋ ਜਾਂਦੇ ਹਨ,** deny।

ਹੋਰ ਕਿੰਨੇ ਐਸੇ ਪ੍ਰਾਣੀ ਵੀ ਹਨ, ਸਭ ਕੁਝ ਤਾਂ ਪ੍ਰਮੇਸ਼ਰ ਨੇ ਉਹਨਾਂ ਨੂੰ ਦਿੱਤਾ ਹੈ, ਫਿਰ ਕਹਿੰਦੇ ਹਨ ਸਾਡਾ ਕੀਤਾ ਦਿੱਤਾ ਹੈ। ਹੋਰ ਜੋ ਕੁਝ ਸਾਡੇ ਕੋਲ ਹੈ, ਉਸ ਨੂੰ ਅਸੀ ਉੱਦਮ ਕਰਕੇ ਲਿਆ ਹੈ। ਆਪਣਾ ਹੰਕਾਰ ਅਰੋਪਦੇ ਹਨ। ਇਹ ਨਹੀਂ ਜਾਣਦੇ ਜੋ ਪ੍ਰਮੇਸ਼ਰ ਨੇ ਤਨ ਆਦਿ ਸਭ ਕੁਝ ਦਿੱਤਾ ਹੈ।

ਇਸ ਤੁਕ ਵਿੱਚ ਬੀਪਸਾਲੰਕਾਰ ਹੈ, 'ਲੈ' 'ਲੈ' ਪਦ ਦੋ ਵਾਰ ਕਹਿਆ ਕਰਕੇ।

## ਕੇਤੇ ਮੂਰਖ ਖਾਹੀ ਖਾਹਿ ॥

**ਪਦ ਅਰਥ:- ਕੇਤੇ-ਕਈ, ਕਿੰਨੇ ਹੀ,** many। **ਮੂਰਖ-ਪਾਗਲ,** fools। **ਖਾਹੀ ਖਾਹਿ-ਸਦਾ ਖਾਣ ਪੀਣ ਵਿੱਚ ਰੁਚੀ ਰੱਖਦੇ ਹਨ, ਖਾਦੇ ਹੀ ਖਾਂਦੇ ਰਹਿੰਦੇ ਹਨ,** forever eating।

'ਕੇਤੇ' ਭਾਵ ਅਨੇਕਾਂ ਹੀ ਐਸੇ ਮੂਰਖ ਹਨ ਜੋ ਖਾਂਦੇ ਹੀ ਖਾਂਦੇ ਰਹਿੰਦੇ ਹਨ। ਇਥੇ ਮੂਰਖ ਉਹਨਾਂ ਨੂੰ ਆਖਿਆ ਹੈ ਜੋ ਪ੍ਰਮੇਸ਼ਰ ਦੇ ਭਾਂਣੇ ਤੇ ਵੀ ਤਰਕ ਕਰਦੇ ਹਨ, ਕਿ ਇਹ ਗੱਲ ਪ੍ਰਮੇਸ਼ਰ ਨੇ ਚੰਗੀ ਨਹੀ ਕੀਤੀ। ਗੁਰੂ ਜੀ ਦੇ ਮਤ ਵਿੱਚ ਜੋ ਭਾਣੇ ਨੂੰ ਚੰਗਾ ਨਹੀਂ ਮੰਨਦੇ ਹਨ ਉਹ ਮਹਾ ਪਾਪੀ ਗਿਣੇ ਜਾਂਦੇ ਹਨ। ਜੇ ਕੋਈ ਪੁੱਛੇ ਮੂਰਖ ਜੋ ਭਾਣਾ ਚੰਗਾ ਨਹੀ ਮੰਨਦੇ ਅਤੇ ਖਾਂਦੇ ਹੀ ਖਾਦੇ ਰਹਿੰਦੇ ਹਨ ਤਾਂ ਉਹਨਾਂ ਨੂੰ ਭਾਣਾ ਚੰਗਾ ਨਾ ਮੰਨਣ ਦਾ ਫਲ ਕੀ ਮਿਲਦਾ ਹੈ? ਤਾਂ ਗੁਰ ਜੀ ਕਹਿੰਦੇ ਹਨ:

## ਕੇਤਿਆ ਦੂਖ ਭੂਖ ਸਦ ਮਾਰ ॥

**ਪਦ ਅਰਥ:- ਕੇਤਿਆ-ਕਈਆਂ ਦੀ, ਕਿੰਨੇ ਹੀ,** many। **ਦੂਖ ਭੂਖ-ਦੁੱਖਾਂ ਦੇ ਭੁੱਖਾਂ ਦੇ ਸ਼ਿਕਾਰ,** victims of distress and hunger। **ਸਦ-ਸਦਾ, ਹਮੇਸ਼ਾ,** forever। **ਮਾਰ-ਮਾਰ ਖਾਂਦੇ ਹਨ,** abuse।

ਪਹਿਲਾ ਤਾਂ ਉਹ ਪ੍ਰਾਣੀ ਲੰਮੇ ਸਮੇਂ ਤੱਕ ਨਰਕ ਭੋਗਦੇ ਹਨ, ਫਿਰ ਐਸੀ ਜਗ੍ਹਾ ਜਨਮ ਲੈਂਦੇ ਹਨ ਜਿੱਥੇ ਅੱਤਿ ਦੀ ਦਲਿੱਦ੍ਰਤਾ ਗਰੀਬੀ ਹੋਵੇ, ਫਿਰ ਸਰੀਰ ਨੂੰ ਦੁੱਖ ਰੋਗ ਲੱਗਿਆ ਰਹਿੰਦਾ ਹੈ, ਕਿਸੇ ਤਰੀਕੇ ਨਾਲ ਵੀ ਸੁਖ ਨਹੀ ਮਿਲਦਾ।

ਪ੍ਰਸ਼ਨ:- ਇਸ ਤੁਕ ਵਿਚ 'ਨਰਕ' ਜਾਣ ਦਾ ਪਦ ਤਾਂ ਨਹੀ ਕਹਿਆ, ਅਰਥ ਨਰਕ ਵਿੱਚ ਪੈਣ ਦਾ ਕਿਵੇਂ ਹੋਇਆ?

ਉੱਤਰ:- ਇਹ ਰੀਤ ਪ੍ਰਮੇਸ਼ਰ ਨੇ ਆਪਣੀ ਨਿਗਾਹ ਵਿੱਚ ਪਹਿਲਾ ਤੋਂ ਰਚੀ ਹੈ, ਜੋ ਭਲੇ ਕਰਮ ਕਰਕੇ ਸੁਖ ਸਥਾਨ ਤੇ ਪਹੁੰਚ ਜਾਂਦੇ ਹਨ ਭਾਵ ਸੁਰਗ ਆਦਿ, ਬੁਰੇ ਕਰਮ ਕਰਕੇ ਨਰਕ ਵਿੱਚ ਪਹੰਚਦੇ ਹਨ। ਇਹਨਾਂ ਦੋਨਾਂ ਸਥਾਨਾਂ ਵਿੱਚ ਆਪਣੇ ਸੁਖ ਦੁਖ ਭੋਗਦੇ ਹਨ, ਜਦ ਇਹਨਾਂ ਕਰਮਾਂ ਦਾ ਦਸਵਾਂ ਭਾਗ ਰਹਿ ਜਾਂਦਾ ਹੈ, ਤਦ ਭਾਰਤ ਖੰਡ ਵਿੱਚ ਫਿਰ ਜਨਮ ਧਾਰਦੇ ਹਨ। ਉਹ ਹਮੇਸ਼ਾ ਇਥੇ ਜਨਮ ਧਾਰਕੇ ਭੋਗਦੇ ਹਨ। ਜੋ ਭਾਣਾ ਚੰਗਾ ਨਹੀਂ ਮੰਨਦੇ ਹਨ ਹਨ, ਉਹਨਾਂ ਦੀ ਐਸੀ ਦਸ਼ਾ ਹੁੰਦੀ ਹੈ, ਨਰਕ ਭੋਗ ਕੇ ਫਿਰ ਦੁੱਖ ਸੁੱਖ ਵਿੱਚ ਉਮਰ ਲੰਘਾਉਂਦੇ ਹਨ।

ਇਸ ਤੁਕਾਂ ਵਿੱਚ ਖਕਾਰ ਦੀ ਵਰਣਮੈਤ੍ਰੀ ਤੇ ਬਿਤਜਾਨੁਪ੍ਰਾਸ ਅਲੰਕਾਰ ਹੈ। ਮੂਰਖ ਹੋਣਾ ਭਾਣੇ ਨੂੰ ਨਹੀਂ ਮੰਨਣਾ, ਉਸ ਕਾਰਨ ਉਹਨਾਂ ਨੂੰ ਦੁੱਖ ਸੁੱਖ ਪ੍ਰਾਪਤ , ਉਹ ਕੰਮ ਇਕ ਵਾਰ ਕਹਿਣ ਤੇ ਹੇਤਾਲੰਕਾਰ ਹੁੰਦਾ ਹੈ। ਹੋਰ 'ਕੇਤੇ' ਪਦ ਸਭ ਵਿੱਚ ਆਉਣ ਨਾਲ ਉਪਜਾਬ੍ਰਿਤ ਦੀਪਕ ਅਲੰਕਾਰ ਹੈ। ਪਹਿਲੀ ਤੁਲਜ ਯੋਗਤਾ ਅਲੰਕਾਰ ਵੀ ਹੈ, ਦਾਤ ਦਾ ਪ੍ਰਸੰਗ ਵਰਣਨ, ਇਸ ਵਿੱਚ ਅਪ੍ਰਸੰਗ ਲੈਣ ਦੀ ਕ੍ਰਿਆ ਸਾਰਿਆਂ ਵਿੱਚ ਹੋਈ, ਇਸ ਕਰਕੇ ਤੁਲਜਯੋਗਤਾ ਹੁੰਦਾ ਹੈ।

## ਏਹਿ ਭਿ ਦਾਤਿ ਤੇਰੀ ਦਾਤਾਰ ॥

**ਪਦ ਅਰਥ:- ਏਹਿ ਭਿ- ਇਹ ਵੀ,** even these। **ਦਾਤਿ–ਬਖਸ਼ਿਸ਼, ਕ੍ਰਿਪਾ,** are blessings। **ਦਾਤਾਰ–ਦਾਤਾਂ ਦੇਣ ਵਾਲਾ ਪ੍ਰਭੂ,** dear Almighty।

ਇਹ ਜੋ 'ਦਾਤਿ' ਕਹੀਏ ਦਿੰਦਾ, ਉਹ ਵੀ ਪ੍ਰਮੇਸ਼ਰ ਤੇਰੀ ਹੀ ਹੈ। ਜੋ ਪਿਛੇ ਦੱਖ ਭੁਖ ਹੋਰ ਸਭ ਕਹਿਆ ਹੈ ਇਸ ਤੁਕ ਦੇ ਅਰਥ ਇਸ ਤਰ੍ਹਾਂ ਜਾਨਣਾ: ਸਾਰੇ ਹੀ ਪ੍ਰਾਣੀਆਂ ਨੂੰ ਜੋ ਦੁਖ ਸੁਖ ਮਿਲਦੇ ਹਨ ਸਭ ਪ੍ਰਮੇਸ਼ਰ ਹੀ ਦੇਣ ਵਾਲਾ ਹੈ। ਸਭ ਦਾ ਦਾਤਾ ਉਹ ਆਪ ਹੀ ਹੈ ਹੋਰ ਕੋਈ ਨਹੀ। ਅਗਿਆਨੀ ਜੋ ਮਨੁੱਖ ਹਨ, ਉਹਨਾਂ ਨੂੰ ਉਪਦੇਸ਼ ਦੇਂਦੇ ਹਨ ਜੋ ਸਮਝਦੇ ਹਨ ਕਿ ਸਾਨੂੰ ਸੰਸਾਰਕ ਪ੍ਰਾਣੀ ਸੁੱਖ ਦਿੰਦੇ ਹਨ, ਸਾਨੂੰ ਦੁੱਖ ਦਿੰਦੇ ਹਨ, ਪ੍ਰਮਾਤਮਾ ਨੂੰ ਦੇਵਣਹਾਰ ਨਹੀ ਸਮਝਦੇ, ਉਹਨਾਂ ਪ੍ਰਾਣੀਆਂ ਨੂੰ ਦੇਵਣਹਾਰ ਜਾਣ ਕੇ ਆਪਣੇ ਇਸ਼ਟ ਅਨਿਸ਼ਟ ਕਲਪ ਕੇ ਰਾਗ ਦ੍ਵੈਖ ਵਿੱਚ ਪੈਂਦੇ ਹਨ।ਜੇ ਸੁੱਖ ਕਲਿਆਣ ਨੂੰ ਪ੍ਰਾਣੀ ਚਾਹੁੰਦਾ ਹੈ, ਉਹ ਇਕ ਪ੍ਰਭੂ ਨੂੰ ਹੀ ਦਾਤਾ ਸਮਝੇ।

ਦਾਤਾਰੁ ਪਦ ਨਾਲ ਬਿਸ਼ੇਖਨ ਪ੍ਰਭ ਨੂੰ ਸਾਭਿਪ੍ਰਾਯ ਦਾ ਹੈ, ਦਾਤਿ ਦੇ ਪ੍ਰਸੰਗ ਵਿੱਚ ਹੈ, ਇਸ ਕਰਕੇ ਪਰਕਰਾਲੰਕਾਰ। ਤਕਾਰ ਬਹੁਤ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਹੈ। ਦਾਤਿ ਕਾਰਜ ਦਾਤਾ ਕਾਰਨ, ਇਕੱਠਾ ਕਹਿਣ ਤੇ ਹੇਤਾਲੰਕਾਰ।

ਪਿਛੇ ਕ੍ਰਿਪਾ ਨਾਲ ਦੇਣਾ ਨਹੀਂ ਕਹਿਆ ਸੀ। ਦੋ ਤੁਕਾਂ ਵਿੱਚ ਇਸ ਤਰ੍ਹਾਂ ਕਹਿਆ ਹੈ 'ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨਾ ਤਮਾਇ॥' ਕ੍ਰਿਪਾ ਕਰਕੇ ਕੀ ਦਿੰਦਾ ਹੈ, ਉਹ ਨਹੀਂ ਕਹਿਆ ਸੀ, ਫਿਰ ਜਿਹੋ ਜਿਹੇ ਕਰਮ ਕਰੇ ਉਹੀ ਜਿਹੀ ਦਾਤ ਦਿੰਦਾ ਹੈ। ਇਹ ਵਰਣਨ ਸਾਰੀਆਂ ਤੁਕਾਂ ਵਿੱਚ ਹੋਇਆ ਹੈ। ਅੱਗੇ ਕ੍ਰਿਪਾ ਦ੍ਰਿਸਟੀ ਨਾਲ ਜੋ ਦਿੰਦਾ ਹੈ, ਉਹ ਕਹਿੰਦੇ ਹਨ। ਪਹਿਲਿਆ ਅਰਥਾਂ ਉੱਤੇ ਜੇ ਕੋਈ ਸ਼ੰਕਾ ਕਰੇ: ਜੋ ਸਭ ਮੰਗਦੇ ਹਨ ਉਹ ਦਿੰਦਾ ਹੈ। ਇਸ ਵਿੱਚ ਕਰਮਾਂ ਦਾ ਅਰਥ ਕਿਵੇਂ ਜਾਣੀਏ? ਇਸ ਦਾ ਉੱਤਰ: ਜਿਹੋ ਜਿਹੇ ਪਿਛਲੇ ਜਨਮ ਦੇ ਕਰਮ ਕੀਤੇ ਹਨ, ਉਹਨਾਂ ਨੇ ਉਹੋ ਜਿਹਾ ਹੀ ਫਲ ਦੇਣਾ ਹੈ। ਉਹੀ ਕਰਮ ਆਪਣੇ ਫਲ ਦੇ ਅਨੁਸਾਰ ਪ੍ਰਾਣੀਆਂ ਕੋਲੋਂ ਸਭ ਕ੍ਰਿਆ ਕਰਾਉਂਦਾ ਹੈ। ਉਹੀ ਹੀ ਪ੍ਰਮੇਸ਼ਰ ਤੋਂ ਮੰਗਾਉਂਦਾ ਹੈ। ਇਸ ਕਰਕੇ ਇਸ ਦਾਤ ਦੇ ਮੂਲ ਕਰਮ ਹੀ ਹਨ। ਹੁਣ ਕ੍ਰਿਪਾ ਦ੍ਰਿਸ਼ਟੀ ਦੀ ਗੱਲ ਕਹਿੰਦੇ ਹਨ।

## ਬੰਦਿ ਖਲਾਸੀ ਭਾਣੈ ਹੋਇ ॥

**ਪਦ ਅਰਥ:- ਬੰਦਿ–ਬੰਧਨ,** bondage। **ਖਲਾਸੀ–ਛੁਟਕਾਰਾ, ਮੁਕਤੀ,** free। **ਭਾਣੈ ਹੋਇ–ਰਜ਼ਾ ਵਿੱਚ ਹੁੰਦਾ ਹੈ,** according to His will।

ਕਰਮ ਦੇ ਜੋ ਬੰਧਨ ਹਨ, ਉਸ ਬੰਧ ਤੋਂ 'ਖਲਾਸੀ' ਭਾਵ ਛੁੱਟਨਾ ਉਹ ਤੇਰੇ ਭਾਣੇ ਕਰਕੇ ਹੁੰਦਾ ਹੈ। ਜਿਸ ਉੱਤੇ ਆਪਣੀ ਦ੍ਰਿਸਟੀ ਕਰਦਾ ਹੈ, ਉਸ ਨੂੰ ਕਰਮ ਦੀ ਅਹੰਤਾ ਤੋਂ ਨਵਿਰਤ ਕਰ ਦਿੰਦਾ ਹੈ। ਜਦ ਅਹੰਤਾ ਕਰਮ ਕਰਨ ਦੀ ਹਟੀ ਤਦ ਬੰਧਨ ਜੋ ਜਨਮ ਮਰਨ ਨੂੰ ਦੇਣ ਵਾਲੇ ਹਨ, ਉਹ ਮਿਟ ਜਾਂਦੇ ਹਨ। ਬੰਧਨ ਦਾ ਮੂਲ ਅਹੰਤਾ ਹੀ ਹੈ। ਇਹ ਗੱਲ ਜਦ ਤੈਨੂੰ ਭਾਉਂਦੀ ਹੈ, ਤਦ ਬੰਧਨ ਤੋਂ ਛੁੱਟੀਦਾ ਹੈ।

## ਹੋਰੁ ਆਖਿ ਨ ਸਕੈ ਕੋਇ ॥

**ਪਦ ਅਰਥ:- ਹੋਰੁ-ਹੋਰ,** no one else। **ਆਖਿ ਨ ਸਕੈ-ਆਖ ਨਹੀਂ ਸਕਦਾ, ਕਹਿ ਨਹੀਂ ਸਕਦਾ,** cannot say anything। **ਕੋਇ-ਕੋਈ,** anybody।

ਜੇ ਤੈਨੂੰ ਬੰਧਨ ਤੋਂ ਛੁੱਟਣਾ ਕਿਸੇ ਨੂੰ ਨਹੀਂ ਭਾਉਂਦਾ ਤਾਂ ਦੂਸਰਾ ਕੋਈ ਹੋਰ ਨਹੀਂ ਹੈ, ਜੋ ਕਹੇ: ਹੇ ਪ੍ਰਭੂ ਜੀ! ਇਸ ਦੀ ਬੰਧਨ ਤੋਂ ਖਲਾਸੀ ਕਰ ਦੇਵੋਂ। ਇਸ ਤਰ੍ਹਾਂ ਤਾਂ ਉਹੀ ਕਹੇਗਾ ਜੇ ਬਰਾਬਰ ਹੋਵੇਗਾ ਜਾ ਅਧਿਕ ਹੋਵੇਗਾ। ਉਸ ਤੋਂ ਅਧਿਕ ਅਤੇ ਬਰਾਬਰ ਹੋਰ ਕੋਈ ਨਹੀਂ ਹੈ।

ਹੋਰ ਅਰਥ ਇਹਨਾਂ ਤੁਕਾਂ ਦੇ: 'ਬੰਦਿ ਖਲਾਸੀ ਭਾਣੈ ਹੋਇ' ਕਿਸ ਦਾ ਬੰਧਨ ਕਰਨਾ, ਕਿਸ ਦੀ ਖਲਾਸੀ ਕਰਨੀ, ਉਹ ਉਹ ਆਪਣੀ ਮਰਜੀ ਨਾਲ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ। 'ਹੋਰੁ ਆਖਿ ਨ ਸਕੈ ਕੋਇ' ਬੰਧਨ ਕਰਨ ਭਾਵ ਖਲਾਸੀ ਕਰਨ ਇਸ ਦੀ ਹੋਰ ਕੋਈ ਵੀ ਨਹੀਂ ਕਹਿ ਸਕਦਾ ਹੈ।

ਹੋਰ ਅਰਥ: ਬੰਦ ਅਤੇ ਖਲਾਸੀ ਤੇਰਾ ਭਾਣਾ ਚੰਗਾ ਮੰਨਣ ਨਾਲ ਹੁੰਦੀ ਹੈ। ਹੁੋਰ ਆਖਿ ਨ ਸਕੈ ਕੋਇ' ਭਾਣਾ ਚੰਗਾ ਮੰਨਣ ਨਾਲ ਕਿਉ ਖਲਾਸ ਕਰਦਾ ਹੈ, ਹੋਰ ਨਾਲ ਕਿਉਂ ਨਹੀਂ ਕਰਦਾ? ਇਸ ਗੱਲ ਨੂੰ ਕੋਈ ਵੀ ਨਹੀਂ ਕਹਿ ਸਕਦਾ।

ਇਹਨਾਂ ਦੋਵਾਂ ਤੁਕਾਂ ਵਿੱਚ ਕਾਵਜਲਿੰਗ ਅਲੰਕਾਰ ਹੈ। ਬੰਦ ਅਤੇ ਖਲਾਸੀ ਤੇਰੇ ਭਾਣੇ ਵਿੱਚ ਹੈ, ਇਹ ਤਾਂ ਅਰਥ ਸਮਰਥਨੀਯ, ਇਹ ਗੱਲ ਕੋਈ ਹੋਰ ਆਖ ਨਹੀਂ ਸਕਦਾ ਹੈ: ਜੋ ਇਸ ਤਰ੍ਹਾਂ ਨਾ ਕਰੇ, ਪਿਛਲੇ ਭਾਣੇ ਦੇ ਅਰਥ ਸਪਸਟ ਕੀਤੇ ਹਨ, ਇਸ ਕਰਕੇ ਕਾਵਜਲਿੰਗ ਹੈ। ਹੋਰ ਸਭ ਤੋਂ ਵਰਜ ਕੇ ਭਾਣੇ ਨਾਲ ਬੰਦ ਖਲਾਸ ਹੋਣਾ ਠਹਿਰਾਇਆ ਹੈ, ਇਸ ਕਰਕੇ ਪ੍ਰਸੰਖਜਾਲੰਕਾਰ ਵੀ ਹੈ।

## ਜੇ ਕੋ ਖਾਇਕੁ ਆਖਣਿ ਪਾਇ ॥

**ਪਦ ਅਰਥ:- ਜੇ ਕੋ-ਜੇ ਕੋਈ,** if someone। **ਖਾਇਕੁ-ਕੱਚਾ ਮਨੁੱਖ, ਤਰਕਵਾਦੀ, ਮੂਰਖ,** fool। **ਆਖਣਿ ਪਾਇ-ਆਖਣ ਦਾ ਯਤਨ ਕਰੇ,** tries to say।

ਇਸ ਤੁਕ ਵਿਚ 'ਖਾਇਕ' ਨਾਮ ਉਸ ਦਾ ਹੈ ਜੋ ਪ੍ਰਮੇਸ਼ਰ ਦੇ ਭਾਣੇ ਉੱਤੇ ਤਰਕ ਕਰੇ। ਸ੍ਰੀ ਗ੍ਰੰਥ ਸਾਹਿਬ ਵਿੱਚ ਇਹ ਨਾਮ ਇਕ ਹੋਰ ਸਥਾਨ ਵੀ ਹੈ:

'ਥਾਉ ਨਾਹੀ ਖਾਇਕਾ।' (ਵਾਰ ਸਿਰੀ ਰਾਗੁ ਮ: ੧-੨)

ਇਥੇ ਵੀ ਇਹੀ ਅਰਥ। ਜੋ ਜੋ ਕਹਿਣ ਤੋਂ ਪਰੇ; ਕੀ? ਜੋ ਪ੍ਰਮੇਸ਼ਰ ਨੇ ਇਹ ਗੱਲ ਚੰਗੀ ਨਹੀਂ ਕੀਤੀ, ਇਸ ਤੋਂ ਪਹਿਲਾ ਆਪਣੇ ਦੁੱਖ- ਸੁੱਖ ਨੂੰ ਦੇਖ ਕੇ, ਹੋਰਾਂ ਦੇ ਦੁੱਖ ਸੁੱਖ ਦੇਖ ਕੇ ਬੰਧਨ ਮੁਕਤ ਕਰਨ ਵਿੱਚ ਆਪਣੇ ਅਤੇ ਹੋਰਨਾਂ ਦੇ ਦੋਸ਼ ਪ੍ਰਮੇਸ਼ਰ ਤੇ ਅਰੋਪਦਾ ਹੈ। ਉਸ ਇਸ ਦੇ ਕਹੇ ਤੇ ਹੁੰਦਾ ਤਾਂ ਕੁਝ ਵੀ ਨਹੀਂ ਪਰ ਜੋ ਉਸ ਦੀ ਹਾਲਤ ਹੁੰਦੀ ਹੈ, ਉਹ ਕਹਿੰਦੇ ਹਨ।

## ਓਹੁ ਜਾਣੈ ਜੇਤੀਆ ਮੁਹਿ ਖਾਇ ॥

**ਪਦ ਅਰਥ:- ਏਹੁ ਜਾਣੈ–ਉਹ ਜਾਣਦਾ ਹੈ,** he knows। **ਜੇਤੀਆ–ਜਿੰਨੀਆਂ ਚੋਟਾ,** assault। **ਮੁਹਿ ਖਾਇ–ਮੂੰਹ ਉੱਪਰ ਖਾਂਦਾ ਹੈ,** on the face।

ਜਿੰਨੀ ਸਜਾ ਉਸ ਨੂੰ ਮਿਲਦੀ ਹੈ ਉਸ ਦੇ ਮੂੰਹ ਉਪਰ ਉਸ ਬਾਰੇ ਉਹੀ ਜਾਣਦਾ ਹੈ। ਜੋ ਸਜਾ ਪ੍ਰਮਾਤਮਾ ਦਿੰਦਾ
ਹੈ ਉਹ ਕਹੀ ਨਹੀ ਜਾ ਸਕਦੀ। ਜਿਆਦਾ ਦੁੱਖ ਜਾਂ ਸੁੱਖ ਨੂੰ ਉਹੀ ਜਾਣਦਾ ਹੈ ਜਿਸ ਨੂੰ ਹੁੰਦਾ ਹੈ, ਹੋਰ ਕੋਈ ਹੀ
ਜਾਣ ਸਕਦਾ।

ਪ੍ਰਸ਼ਨ:- ਇਹ ਸਜ਼ਾ ਮੂੰਹ ਪਰ ਹੀ ਕਿਉਂ ਮਿਲਦੀ ਹੈ?

ਉੱਤਰ:- ਪ੍ਰਮੇਸ਼ਰ ਦੇ ਦਰਬਾਰ ਵਿਚ ਨਿਆਂ ਹੁੰਦਾ ਹੈ, ਇਸ ਲਈ ਜਿਸ ਇੰਦ੍ਰੀ ਦੁਆਰਾ ਜਿਸ ਤਰਾਂ ਦਾ ਪਾਪ ਕਰਦਾ ਹੈ ਉਸ ਇੰਦ੍ਰੀ ਦੁਆਰਾ ਉਸ ਨੂੰ ਉਹੋ ਜਿਹਾ ਫਲ ਭੋਗਣਾ ਪੈਂਦਾ ਹੈ। ਪ੍ਰਾਣੀ ਤਾਂ ਅਸਮਰੱਥ ਹੈ ਪਰਮੇਸ਼ਰ
ਸਮਰੱਥ ਕੋਈ ਕੰਮ ਨਹੀ ਵਿਗਾੜ ਸਕਦਾ। ਇਕ ਜੁਬਾਨ ਨਾਲ ਨਿੰਦਾ ਕਰਦਾ ਹੈ। ਮੁਖ ਕਰਕੇ ਨਿੰਦਾ ਕੀਤੀ ਹੁੰਦੀ ਹੈ, ਉਸ ਮੁਖ ਉੱਤੇ ਹੀ ਅਨੇਕ ਤਰ੍ਹਾਂ ਦੀ ਸਜਾ ਮਿਲਦੀ ਹੈ।

'ਹੋਰ ਆਖਿ ਨ ਸਕੈ ਕੋਇ॥ ਜੇ ਕੋ ਖਾਇਕੁ ਆਖਣਿ ਪਾਇ॥' ਇਹਨਾਂ ਦੋਨਾਂ ਤੁਕਾਂ ਵਿੱਚ ਮੈਂ 'ਆਖਿ ਨ' 'ਆਖਣਿ' ਪਦ ਤੇ ਲਾਟਾਨੁਪ੍ਰਾਸ ਅਲੰਕਾਰ, ਭਾਵ ਭਿੰਨ ਹੈ: 'ਆਖਿ ਨ ਸਕੈ' ' ਆਖਣਿ ਪਾਹਿ'। ਹੋਰ ਖਾਇਕ ਜੋ ਕਹਿੰਦਾ ਹੈ ਪਰਮੇਸ਼ਰ ਨੂੰ ਦੋਸ਼, ਉਸ ਕਾਰਨ, ਅਗਲੀ ਤੁਕ ਵਿੱਚ ਸਜਾ ਉਹਨਾਂ ਨੂੰ, ਉਹ ਕਾਰਜ, ਦੋਹਾ ਨਾਲ ਕਹਿਣ ਕਰਕੇ ਹੇਤਾਲੰਕਾਰ।

## ਆਪੇ ਜਾਣੈ ਆਪੇ ਦੇਇ ॥

**ਪਦ ਅਰਥ:- ਆਪੇ ਜਾਣੈ–ਪ੍ਰਭੂ ਆਪ ਜਾਣਦਾ ਹੈ,** Almighty the all-knower। **ਆਪੇ ਦੇਇ–ਆਪ ਹੀ ਦਾਤਾਂ ਦਿੰਦਾ ਹੈ,** he bestows gifts।

ਪ੍ਰਾਣੀ ਦੇ ਕਰਮ ਨੂੰ ਆਪ ਹੀ ਪ੍ਰਮੇਸ਼ਰ ਜਾਣਦਾ ਹੈ ਅਤੇ ਉਸੇ ਕਰਮਾਂ ਦੇ ਅਨੁਸਾਰ ਹੀ ਪ੍ਰਾਣੀ ਨੂੰ ਦੁੱਖ ਸੁੱਖ ਦਿੰਦਾ ਹੈ। ਇਸ ਲਈ ਉਸ ਸਰਬ ਸ਼ਕਤੀਮਾਨ ਪ੍ਰਮਾਤਮਾ ਦੇ ਭਾਣੇ ਨੂੰ ਜਾਣ ਕੇ ਪ੍ਰਾਣੀ ਸਦਾ ਹੀ ਚੰਦਾ ਮੰਨੇ ਭੋਰਾ ਵੀ ਤਰਕ ਨਾ ਕਰੇ। ਇਸ ਤਰ੍ਹਾਂ ਵਿਚਾਰੇ, ਕਿ ਮੈਂ (ਅਲਪਗ) ਅਨਜਾਣ (ਥੋੜੀ ਮਤ ਵਾਲਾ) ਹਾਂ, ਕਿਸੇ ਵੀ ਬੀਤ ਚੁਕੇ ਜਾਂ ਆਉਣ ਵਾਲੇ ਸਮੇਂ ਦਾ ਮੈਨੂੰ ਗਿਆਨ ਨਹੀ, ਕਰਨ ਵਾਲਾ ਪ੍ਰਮਾਤਮਾ ਹੀ ਹੈ, ਉਹ ਸਾਰਿਆ ਲਈ ਸਮਾਨ ਹੈ। ਉਹ ਕਦੇ ਅਨਿਆਂ ਨਹੀ ਕਰਦਾ, ਜੋ ਰੱਬ ਕਰੇਗਾ ਭਲੀ ਹੀ ਕਰੇਗਾ। ਇਸ ਤਰ੍ਹਾਂ ਜਾਣ ਕੇ ਹਮੇਸ਼ਾਂ ਅਨੰਦ ਹੀ ਰਹਿੰਦਾ ਹੈ, ਪ੍ਰਮੇਸ਼ਰ ਦੀ ਤਰਫੋ ਕਦੇ ਦੁੱਖ ਨਹੀ ਮਿਲਦਾ। ਜੇ ਕੋਈ ਪੁੱਛੇ ਕਿ ਭਾਣੇ ਨੂੰ ਮੰਨ ਕੇ ਚੰਗਾ ਵੀ ਕੋਈ ਕਹਿੰਦਾ ਹੈ? ਇਸ ਤੇ ਸਤਿਗੁਰੂ ਜੀ ਆਖਦੇ ਹਨ:

## ਆਖਹਿ ਸਿ ਭਿ ਕੇਈ ਕੇਇ ॥

ਪਦ ਅਰਥ:- ਆਖਹਿ–ਕਹਿੰਦਾ ਹੈ, they say। ਸਿ ਭਿ–ਇਹ ਗੱਲ ਵੀ, ਉਹ ਵੀ, acknowledge this। ਕੇਈ ਕੇਇ–ਕੋਈ ਕੋਈ, ਕਈ ਮਨੁੱਖ, ਵਿਰਲੇ ਹੀ, very few people।

ਪ੍ਰਮੇਸ਼ਰ ਦੇ ਕਰਤਬ ਨੂੰ 'ਆਖਹਿ ਸਿ' ਕਹੀਏ ਕਹਿੰਦਾ ਹੈ 'ਭਿ ਕੇਈ ਕੇਇ' ਭਾਵ ਇਹ ਕਿ ਕੋਈ ਵਿਰਲੇ ਹੀ ਮਨੁੱਖ ਅਜਿਹੇ ਹਨ ਜੋ ਪ੍ਰਮੇਸ਼ਰ ਦੇ ਭਾਣੇ ਨੂੰ ਚੰਗਾ ਕਹਿੰਦੇ ਹਨ। ਜੇ ਕੋਈ ਕਹੇ ਇਸ ਤਰੀਕੇ: ਉਹ ਤਾਂ ਬਹੁਤ ਕਹਿੰਦੇ ਹਨ ਕਿ ਜੋ ਆਪ ਹੀ ਜਾਣਦਾ ਹੈ ਸਾਰਿਆ ਨੂੰ, ਆਪ ਹੀ ਸਾਰਿਆਂ ਨੂੰ ਦਿੰਦਾ ਹੈ। ਇਸ ਤੇ ਗੁਰੂ ਜੀ ਕਹਿੰਦੇ ਹਨ 'ਭਿ ਕੇਈ ਕੇਇ' ਉਹਨਾਂ ਕਹਿਣ ਵਾਲਿਆਂ ਵਿਚੋਂ ਵੀ ਵਿਰਲੇ ਹੀ ਭਾਣੇ ਨੂੰ ਚੰਗਾ ਮੰਨਦੇ ਹਨ। ਭਾਵ ਇਹ ਕਿ ਕਹਿਣ ਵਾਲੇ ਤਾਂ ਅਨੇਕਾਂ ਹੀ ਹਨ, ਪਰ ਕਮਾਵਣ ਵਾਲੇ ਕੋਈ ਕੋਈ ਹੁੰਦੇ ਹਨ। ਇਕ ਕਹਿਣ ਵਾਲੇ ਉਹਨਾਂ ਵਿਚੋਂ ਵਿਸ਼ੇਸ਼ ਕਮਾਵਣ ਵਾਲੇ। ਇਹਨਾਂ ਦੇ ਵਿੱਚ ਵੀ ਹੋਰ ਵਿਸ਼ੇਸ਼ਤਾ ਵਾਲੇ ਜੋ ਹਨ, ਉਹਨਾਂ ਨੂੰ ਸਤਿਗੁਰੂ ਜੀ ਆਖਦੇ ਹਨ:

## ਜਿਸ ਨੋ ਬਖਸੇ ਸਿਫਤਿ ਸਾਲਾਹ ॥

ਪਦ ਅਰਥ:- ਸਿਫਤਿ ਸਲਾਹ–ਪ੍ਰਭੂ ਦੀ ਵਡਿਆਈ ਦਾ ਗੁਣ, ਪ੍ਰਭੂ ਮਹਿਮਾ ਕਹਿਣ ਦੀ ਹਿੰਮਤ, the greatness of Almighty।

ਇਹ ਭਾਣਾ ਮੰਨਣ ਵਾਲਿਆਂ ਨੂੰ ਜਿੰਨ੍ਹਾਂ ਨੂੰ ਆਪਣੀ ਸਿਫਤ ਬਖਸ਼ ਦੇਵੇ ਗੁਰੂ ਜੀ ਕਹਿੰਦੇ ਹਨ ਉਹ ਹੀ ਭਲੇ ਹਨ, ਕਿਉਂਕਿ ਉਹ ਪ੍ਰਮੇਸ਼ਰ ਦੀ ਸਿਫਤ ਨੂੰ ਹਮੇਸ਼ਾਂ ਹੀ ਸਲਾਹੁਦੇ ਰਹਿੰਦੇ ਹਨ। ਭਾਵ ਕਿ ਵਾਹਿਗੁਰੂ ਦੇ ਜਸ ਦੀ ਹਮੇਸ਼ਾਂ ਹੀ ਸਿਫਤ ਕਰਦੇ ਰਹਿੰਦੇ ਹਨ। ਉਹ ਜਸ ਕਿਹੋ ਜਿਹਾ ਹੈ? ਜੋ ਅਨੇਕ ਹੀ ਖੰਡਾਂ ਬ੍ਰਹਿਮੰਡਾਂ ਵਿਚ ਪੂਰਨ ਹੈ। ਜੀਵ ਜੇਂ ਨਿਰਗੁਣ ਹੈ, ਉਸ ਨੂੰ ਵੀ ਸਭ ਕੁਝ ਦੇ ਰਿਹਾ ਹੈ। ਕਿਸੇ ਜੀਵ ਦੀ ਇੱਛਾ ਤੋਂ ਬਿਨਾ ਵੀ ਦੇ ਰਿਹਾ ਹੈ। ਇਸ ਤਰ੍ਹਾਂ ਜਾਣਕੇ ਗੁਣ ਵਰਣਨ ਸਦਾ ਕਰਦੇ ਹਨ। ਸਤਿਨਾਮ ਦੇ ਸਿਮਰਨ ਨਾਲ ਜੁੜੇ ਹਨ। ਐਸਾ ਸੁਣ ਕੇ ਜੇ ਕੋਈ ਸਮਝੇ ਕਿ ਪਹਿਲਾਂ ਤਾਂ ਤੁਸੀ ਕਿਹਾ 'ਆਪੇ ਜਾਣੈ ਆਪੇ ਦੇਇ' ਇਸ ਗੱਲ ਨੂੰ ਫਿਰ ਕਹਿਆ ਹੈ, ਇਸ ਵਿੱਚ ਭਾਣਾ ਮੰਨ ਕੇ ਪ੍ਰਸੰਨ ਵਿਰਲੇ ਹੀ ਰਹਿੰਦੇ ਹਨ। ਜਿਸ ਨੂੰ ਸਤਿਨਾਮ ਦੀ ਸਿਫਤ ਬਖਸ਼ਿਸ਼ ਹੈ ਇਤਨੀ ਦੁਰਲੱਭਤਾ ਸਭ ਵਿਚ ਦਰਸਾਈ। ਫੇਰ ਜਿਸ ਨੂੰ ਸਭ ਕਿਛ ਮਿਲਿਆ ਉਸ ਨੂੰ ਕੀ ਲਾਭ? ਉਸ ਬਾਰੇ ਗੁਰੂ ਜੀ ਆਖਦੇ ਹਨ:

## ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਪਦ ਅਰਥ:- ਪਾਤਿਸਾਹੀ ਪਾਤਿਸਾਹੁ–ਪਾਤਿਸ਼ਾਹਾਂ ਦਾ ਪਾਤਿਸ਼ਾਹ, the king of the kings।

ਗੁਰੂ ਜੀ ਕਹਿੰਦੇ ਹਨ, ਉਸ ਨੂੰ ਸਭ ਕੁਛ ਹੀ ਪ੍ਰਾਪਤ ਹੁੰਦਾ ਹੈ, ਕੋਈ ਐਸੀ ਵਸਤੂ ਨਹੀ ਜੋ ਉਸ ਲਈ ਅਲੱਭ ਹੋਵੇ। 'ਪਾਤਿਸ਼ਾਹੀ' ਦੁਨੀਆਂ ਦੇ ਜੋ ਅਨੇਕ ਪਾਤਿਸ਼ਾਹ ਹਨ। ਹੋਰ ਅਨੇਕ ਬ੍ਰਹਿਮੰਡੋਂ ਦੇ ਜੋ ਪਾਤਿਸ਼ਾਹ ਹਨ ਉਹਨਾਂ ਸਭਨਾ ਦਾ ਵੱਡਾ ਪਾਤਿਸ਼ਾਹ ਹੁੰਦਾ ਹੈ। 'ਪਾਤਸ਼ਾਹੀ' ਪਦ ਵਿਚ ਜੋ 'ਹੀ' ਹੈ ਉਹ

ਤਿਸ ਦੇ ਦੀਰਘ ਇਕਾਰ ਵਿਚ ਬਹੁ ਸ਼ਬਦ ਹੁੰਦਾ ਹੈ। ਬਿੰਦੁ ਦੇ ਨਾਲ, ਇਸ ਲਈ ਬਿੰਦਾ ਤੇ ਅਧਿਕ ਉਪਰਲੀ ਇਹਨਾਂ ਦੋਹਾਂ ਦੇ ਅਦਿ ਗ੍ਰੰਥ ਵਿਚ ਅਭਾਵ ਹਨ, ਪੜ੍ਹਨ ਵਿਚ ਆਉਂਦੇ ਹਨ, ਜੇ ਨਾ ਪੜ੍ਹੀਏ ਤਾਂ ਅਰਥ ਤੋਂ ਅਨਰਥ ਹੋ ਜਾਂਦੇ ਹਨ।

ਪ੍ਰਮਾਣ: 'ਵਡਾ ਸਾਹਿਬੁ ਵਡੀ ਨਾਈ॥'

ਇਸ ਵਿਚ 'ਨਾਂਈ' ਪੜ੍ਹਨ ਅਰਥ ਚੰਗਾ ਹੁੰਦਾ ਹੈ, 'ਨਾਈ' ਦਾ ਅਰਥ ਨਹੀ ਬਣਦਾ ਹੈ। ਇਸ ਤਰ੍ਹਾਂ ਹੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕ ਸਥਾਨ ਤੇ ਇਹ ਹੀ ਰੀਤਿ ਹੈ। ਗੁਰੂ ਅਰਜਨ ਦੇਵ ਜੀ ਦੇ ਵੀ ਬਚਨ ਹਨ, ਜਿਸ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਸੰਪਾਦਨਾ ਹੋਈ, ਉਸ ਸਮੇ ਕਿਸੇ ਸਿੱਖ ਨੇ ਗੁਰੂ ਜੀ ਕੋਲ ਬੇਨਤੀ ਕੀਤੀ, ਮਹਾਰਾਜ, ਬਿੰਦੀਆਂ ਅਤੇ ਅਧਿਕ ਘੱਟ ਰਹਿ ਗਏ ਹਨ। ਗੁਰੂ ਜੀ ਨੇ ਕਿਹਾ, ਕਿ ਹੁਣ ਨਹੀ ਲੱਗਦੀਆਂ ਪਰ ਅਗਾਂਹ ਸਿਆਣੇ ਬੁਧੀਵਾਨ ਸਿੱਖ ਆਪ ਹੀ ਚੰਗੀ ਤਰਾਂ ਅਰਥਾਂ ਨੂੰ ਸਮਝ ਕੇ ਅਰਥ ਕਰਿਆ ਕਰਨਗੇ। ਇਸ ਕਰਕੇ ਇੱਥੇ 'ਪਾਤਿਸਾਹੀ' ਦਾ ਅਰਥ ਹੁੰਦਾ ਹੈ। ਪਾਤਿਸਾਹੀ ਨਾਮ ਪਾਤਿਸਾਹਿਤ ਦਾ, ਸਾਰੇ ਪਾਤਿਸ਼ਾਹਾਂ ਦਾ ਪਾਤਿਸ਼ਾਹ ਗੁੰਦਾ ਹੈ। ਭਾਵ ਜੋ ਪਰਮਾਤਮਾ ਦਾ ਪਿਆਰਾ ਹੈ ਉਹ ਉਸੇ ਦਾ ਸਰੂਪ ਹੋ ਜਾਂਦਾ ਹੈ। ਉਹ ਜੋ ਵੀ ਬਚਨ ਕਹੇ ਉਹ ਪੂਰਾ ਹੋ ਜਾਂਦਾ ਹੈ। ਫਿਰ ਜਿਸ ਤਰਾਂ ਦਾ ਕੋਈ ਕਰਮਾਂ ਦੀ ਦਾਤ ਕਰੇ ਉਸੇ ਤਰਾਂ ਦਾ ਫਲ ਦੇਈ ਜਾਂਦਾ ਹੈ। ਬਵਖਸ਼ਸਿ ਕਹਿਣ ਵਿੱਚ ਨਹੀ ਆਉਂਦਾ ਹੈ। ਜਿਸ ਤਰ੍ਹਾਂ ਦੀ ਕੋਈ ਮਜੂਰੀ ਕਰੇ, ਓਨੀ ਹੀ ਦਿੱਤੀ ਦਾਤ ਤਾਂ ਉਹ ਵੀ ਹੈ ਪਰ ਬਖਸ਼ੀਸ ਨਹੀ। ਬਖਸ਼ੀਸ਼ ਉਸ ਦਾ ਨਾਮ: ਜੋ ਇਕ ਗੁਣ ਕਿਸੇ ਦਾ ਦੇਖ ਕੇ ਰਾਜਾ ਜੋ ਹੈ ਕਰੋੜਾਂ ਦੇ ਰਤਨ, ਧਨ, ਸਿਰਪਾਓ, ਬਖਸ਼ੇ, ਉਸ ਦਾ ਨਾਮ ਬਖਸ਼ੀਸ਼ ਹੈ। ਇਸੇ ਤਰ੍ਹਾਂ ਇਥੇ ਕਰਮਾਂ ਦੇ ਕਰਨ ਵਾਲੇ ਜੋ ਮਜਦੂਰ ਹਨ ਜਿਸ ਦੀ ਜਿੰਨੀ ਮਿਹਨਤ ਦੇਖਦਾ ਹੈ, ਪ੍ਰਮਾਤਮਾ ਅੰਤਰਜਾਮੀ ਓਨਾ ਹੀ ਸੁਖ ਤੇ ਆਦਿ ਦਿੰਦਾ ਹੈ। ਜਿਹੜੇ ਭਾਣਾ ਮੰਨਣ ਵਾਲੇ ਹਨ ਉਹਨਾਂ ਨੂੰ ਬਖਸ਼ੀਸ਼ ਸਤਿਨਾਮ, ਜੋ ਰਤਨ ਹੈ, ਉਸ ਨੂੰ ਦਿੰਦਾ ਹੈ। ਕਿਹੋ ਜਿਹਾ ਹੈ ਇਹ ਰਤਨ? ਜਿਸ ਨੂੰ ਪਾ ਕੇ ਜੀਵ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ। ਭਾਵ ਬ੍ਰਹਮ ਰੂਪ ਹੀ ਹੋ ਜਾਂਦਾ ਹੈ।

ਇਹਨਾਂ ਚਾਰਾਂ ਤੁਕਾਂ ਵਿੱਚ ਸਾਰਾਲੰਕਾਰ ਹੁੰਦਾ ਹੈ।

ਲੱਛਣ:– ਜਹ ਉਤਰੋਤਰ ਹੁਇ ਅਧਿਕਾਈ।
ਅਲੰਕਾਰ ਸੋ 'ਸਾਰ' ਕਹਾਈ।

ਇਥੇ ਕਹਿਣ ਵਾਲੇ ਤੇ ਕਰਨ ਵਾਲੇ ਵਿਸ਼ੇਸ਼, ਭਾਣੇ ਵਿੱਚ ਪ੍ਰਸੰਨ ਰਹਿਣਾ ਉਸ ਵਿੱਚ ਜਿਸ ਨੂੰ ਸਿਫਤ ਦੀ ਬਖਸ਼ਿਸ਼ ਹੋਇ ਉਸ ਵਿਸ਼ੇਸ, ਇਸ ਤਰੀਕੇ ਨਾਲ ਹੁੰਦਾ ਹੈ। 'ਆਪੇ ਜਾਣੈ ਆਪੇ ਦੇਇ' ਇਸ ਤੁਕ ਵਿੱਚ ਪਰਸੰਖਜਾਲੰਕਾਰ ਹੈ। ਹੋਰ ਤੋਂ 'ਜਾਨਣੋ' ਅਤੇ 'ਦੇਨ' ਵਰਜ ਕੇ ਇਕ ਪ੍ਰਮੇਸ਼ਰ ਵਿੱਚ ਵਿਸ਼ਵਾਸ਼ ਰੱਖਣਾ। 'ਆਖਹਿ ਸਿ ਭਿ ਕੇਈ ਕੇਇ'। ਇਸ ਤੁਕ ਵਿੱਚ 'ਕੇਈ ਕੇਇ' ਤੇ ਬਿਪਸਾਲੰਕਾਰ ਹੈ। 'ਸਿਫਤਿ ' ਸਲਾਹ ਵਿੱਚ ਪੁਨਰੁਕਤਿ–ਵਦਾਭਾਸ ਅਲੰਕਾਰ। ਹੋਰ ਬਖਸ਼ੀਸ਼ ਸਿਫਤ ਕੀ ਕਾਰਨ ਪਾਤਿਸ਼ਾਹਿ ਬਣਨਾ ਕਾਰਜ ਇਕੱਠਾ ਕਹਿਣ ਕਰਕੇ ਹੇਤਾਲੰਕਾਰ।

## (ਪਉੜੀ ਛੱਬੀਵੀਂ)

'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥' 'ਤੂ ਸਦਾ ਸਲਾਮਤਿ ਨਿਰੰਕਾਰਿ॥' ' ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥' 'ਨਾਨਕ

ਪਾਤਿਸਾਹੀ ਪਾਤਿਸਾਹੁ॥' ਇਸ ਤੋਂ ਪਹਿਲਾ ਹੋਰ ਵੀ ਪਉੜੀਆਂ ਦੇ ਅੰਤ ਵਿੱਚ ਸਾਖਜਾਤਕਾਰ ਕਹਿਆ ਹੈ। ਵਾਰਤਾ ਹੁਣ ਸਮਾਪਤ ਹੋਈ। ਹੁਣ ਅੱਗੇ ਸਾਖਜਾਤਕਾਰ ਦੇ ਮਹਾਤਮ ਨੂੰ , ਸ੍ਰਵਨ, ਮੰਨਣ, ਨਿਦਧਜਾਸਨ, ਸਾਖਜਾਤਕਾਰ ਸਾਰਿਆ ਦੇ ਮਹਾਤਮ ਨੂੰ ਵਰਣਨ ਕਰਦੇ ਹਨ:

## ਅਮੁਲ ਗੁਣ ਅਮੁਲ ਵਾਪਾਰ ॥

**ਪਦ ਅਰਥ:- ਅਮੁਲ-ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਗੁਣ-ਅਕਾਲ ਪੁਰਖ ਦਾ ਗੁਣ,** virtues। **ਵਾਪਾਰ-ਲੈਣ ਦੇਣ, ਵਣਜ,** dealings।

ਇਥੇ ਸ਼ਾਹਾਂ ਦੇ ਜੋ ਰਤਨ ਜਵਾਹਰਾਂ ਦੇ ਪਾਰਖੂ ਲੈਣ ਦੇਣ ਵਾਲੇ ਹੁੰਦੇ ਹਨ, ਉਸ ਦੇ ਮਿਸ ਕਰ ਸਰੂਪ ਦੀ ਪ੍ਰਾਪਤੀ, ਉਸ ਦੀ ਮਹਿਮਾ ਕਹਿੰਦੇ ਹਨ। ਜਿਸ ਦਾ ਮੁਲ ਕਰਨ ਵਿੱਚ ਨਹੀ ਆਉਂਦਾ ਉਹ ਵਸਤੂ ਅਮੋਲਕ ਹੁੰਦੀ ਹੈ। ਕਿਵੇ ਮੋਲ ਉਸ ਨੂੰ ਕਹਿਣ ਵਿੱਚ ਆਉਂਦਾ ਹੈ ਜਿਸ ਦੇ ਸਦਰਸ਼ ਹੋਰ ਵੀ ਹੈ, ਜੋ ਇਕ ਹੀ ਵਸਤੂ ਹੋਵੇ ਉਹ ਅਮੋਲਕ ਹੁੰਦੀ ਹੈ। ਐਸਾ ਕੋਈ ਜਵਾਹਰ ਜਿਸ ਦੇ ਸਮਾਨ ਹੋਰ ਕੋਈ ਨਹੀ ਉਸ ਦੀ ਚਮਕ ਅਤੇ ਗੁਣ ਅਮੋਲਕ ਹਨ, ਕਿਉਂਕਿ ਉਸ ਦੇ ਸਮਾਨ ਹੋਰ ਕੋਈ ਵਸਤੂ ਨਹੀ ਹੈ। ਉਸ ਦਾ ਵਾਪਾਰ ਵੀ ਅਮੋਲਕ ਹੈ। ਐਸੀ ਵਸਤੂ ਵੇਚਣ ਵਾਲੇ ਨੂੰ ਤਾਂ ਜਿਆਦਾ ਕੀਮਤ ਪ੍ਰਾਪਤ ਕਰਕੇ ਬਹੁਤ ਅਨੰਦ ਹੁੰਦਾ ਹੈ। ਜਵਾਹਰ ਦਾ ਗਾਹਕ ਉਸ ਦੇ ਗੁਣ ਦੇਖਿ ਕੇ ਪ੍ਰਸੰਨ ਹੁੰਦਾ ਹੈ। ਅਜਿਹਾ ਹੋਰ ਸਥਾਨ ਵਿੱਚ ਨਹੀ, ਇਹ ਤਾ ਅਰਥ ਵਿਵਹਾਰਕ। ਦੂਸਰਾ ਅਰਥ ਪਰਮਾਰਥ ਪੱਖ: ਸਾਖਜਾਤਕਾਰ ਜੋ ਮਮੋਖੀ ਦਾ ਹੋਇਆ ਹੈ, ਉਸ ਵਿੱਚ ਜੋ ਗੁਣ ਹਨ, ਉਹ ਅਮੋਲ ਗੁਣ ਦੇ ਲੱਛਣ ਹਨ। ਧਨ ਤੋ ਨਿਆਰਾ ਕੋਈ ਨਹੀ ਹੁੰਦਾ, ਇੰਦ੍ਰੀ ਜਾਣਨ ਲਾਇਕ ਸੋਇ, ਐਸਾ ਹੋਵੇ ਉਹ ਗੁਣ।

ਗੁਣ ਤਿੰਨ ਤਰ੍ਹਾਂ ਦੇ ਹੁੰਦੇ ਹਨ।
੧. ਸਹਜ ਗੁਣ ੨. ਅਹਾਰਜ ਗੁਣ ੩. ਅਵਸਥਾ ਗੁਣ।

ਸਹਜ ਗੁਣ ਇਹ ਹੈ: ਜਿਵੇਂ ਕਸ਼ੱਤ੍ਰੀ ਵਿਚ ਸੂਰਮਤਾ, ਹੰਸ ਵਿਚ ਉੱਜਲਤਾ।
ਅਹਾਰਜ ਗੁਣ: ਜੋ ਅਭਿਆਸ ਤੋਂ ਹੋਵੇ, ਸ਼ਾਸ਼ਤਰ ਅਤੇ ਵਿਦਿਆ ਪੜ੍ਹਨ।
ਅਵਸਥਾ ਗੁਣ: ਜੋ ਅਵਸਥਾ ਕਰਕੇ ਹੋਵੇ।

ਇਥੇ ਸਾਖਾਜਾਤਕਾਰ ਤਾਂ ਸਹਿਜ ਗੁਣ ਦਾ ਅਰਥ ਬਣਦਾ ਹੈ। ਜਦ ਸਾਖਜਾਤਕਾਰ ਹੋਇਆ ਤਦ ਰਾਗ ਦ੍ਵੈਖ ਨੂੰ
ਦੂਰ ਕਰਕੇ ਮਨ ਸ਼ਾਤ ਹੋਇਆ, ਉਸ ਤੋਂ ਜੋ ਅਨੰਦ ਪੈਦਾ ਹੋਇਆ, ਖੇਦ ਤੋਂ ਰਹਿਤ ਹੋਣਾ, ਉਹੀ ਗੁਣ ਹੋਏ, ਉਹ ਅਮੋਲ ਹੀ ਹੈ। ਉਸ ਗੁਣਾਂ ਦੇ ਸਮਾਨ ਜਗਤ ਵਿੱਚ ਹੋਰ ਕੁਝ ਨਹੀਂ ਦੇਖੀਦਾ ਹੈ, ਇਸ ਕਰਕੇ ਅਮੋਲ ਹੈ।
'ਅਮੁਲ ਵਾਪਾਰ' ਵਾਪਾਰ ਉਸ ਨੂੰ ਕਹਿੰਦੇ ਹਨ: ਕੁਝ ਦੇਣਾ ਕੁਝ ਲੈਣਾ। ਇਥੇ ਮੁਮੋਖੀ ਅਹੰਤਾ ਅੰਤਹਕਰਣ ਆਦਿ ਦੀ, ਅਤੇ ਮਮਤਾ, ਸਤਿਗੁਰਾਂ ਨੂੰ ਦੇ ਕੇ ਸਰੂਪ ਦੀ ਪ੍ਰਾਪਤੀ ਲੈਣੀ, ਇਹੋ ਜਿਹਾ ਜੋ ਵਿਚਾਰ ਹੋਇਆ ਹੈ,

ਉਹ ਵੀ ਅਮੋਲ ਹੈ। ਮੁਮੋਖੀ ਵੀ ਅਨੰਦ ਹੁੰਦਾ ਹੈ, ਸਤਿਗੁਰ ਵੀ ਬ੍ਰਹਮ ਗਿਆਨੀ ਸਿੱਖ ਨੂੰ ਦੇਖ ਕੇ ਅਨੰਦ ਹੁੰਦਾ
ਹੈ। ਇਸ ਵਾਪਾਰ ਦੇ ਸਮਾਨ ਸੰਸਾਰ ਵਿਚ ਹੋਰ ਵਾਪਾਰ ਕਿਤੇ ਨਹੀਂ, ਇਸ ਕਰਕੇ ਅਮੋਲ ਹੈ।

## ਅਮੁਲ ਵਾਪਾਰੀਏ ਅਮੁਲ ਭੰਡਾਰ ॥

**ਪਦ ਅਰਥ:- ਅਮੁਲ-ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਵਾਪਾਈਏ-ਅਕਾਲ ਪੁਰਖ ਦੇ ਗੁਣਾਂ ਦਾ ਵਾਪਾਰ ਕਰਨ ਵਾਲੇ,** dealers who give Almighty's name। **ਭੰਡਾਰ-ਖਜ਼ਾਨਾ,** treasures।

ਜੋ ਜਵੇਹਰ ਨੂੰ ਖਰੀਦਦੇ ਹਨ ਉਹ ਵੀ ਅਮੋਲ ਹਨ। ਕਿਉਂ? ਐਸੇ ਜਵਾਹਰ ਖਰੀਦੋਗੇ, ਜਿਸ ਦੇ ਸਮਾਨ ਹੋਰ ਕੋਈ ਨਹੀ, ਉਹ ਖਰੀਦਨ ਵਾਲੇ ਵੀ ਧਨ ਦੇਣ ਨੂੰ ਸਮਰੱਥ ਇਕ ਹੀ ਹੋਵੇਗਾ। ਪਹਿਲਾ ਤਾਂ ਧਨ ਇਤਨਾ ਧਨ ਵੀ ਵੱਡੇ ਸ਼ਾਹੂਕਾਰ ਕੋਲ ਹੀ ਹੋਵੇਗਾ, ਜੇ ਹੋਰ ਕੋਲ ਐਨਾ ਧਨ ਹੋਵੇਗਾ ਉਹ ਖਰੀਦ ਨਹੀ ਸਕੇਗਾ, ਇਸ ਕਰਕੇ ਵਿਰਲੇ ਹੀ ਵਾਪਾਰੀ ਖਰੀਦਣ ਵਾਲੇ ਹਨ। ਇਸ ਲਈ ਇਹ ਅਮੋਲ ਹੈ। 'ਅਮੁਲ ਭੰਡਾਰ' ਜਿਸ ਸਥਾਨ ਤੇ ਇਹ ਵਸਤ ਰੱਖੀ ਹੈ ਉਹ ਵੀ ਅਮੋਲ ਹੈ, ਕਿਉਂਕਿ ਜਿੱਥੇ ਜਿਹੋ ਜਿਹੀ ਵਸਤੂ ਰੱਖੀ ਜਾਵੇ ਉਹ ਸਥਾਨ ਵੀ ਉਸੇ ਹਿਸਾਬ ਨਾਲ ਬਣਦਾ ਹੈ।

ਦੂਜਾ ਅਰਥ: 'ਅਮੁਲ ਵਾਪਾਰੀਏ' ਕੌਨ?

ਮੁਮੋਖੀ (ਮੁਕਤੀ ਪ੍ਰਾਪਤੀ ਵਾਲਾ), ਉਹ ਵੀ ਅਮੋਲ ਹੈ, ਜਿੰਨ੍ਹਾਂ ਨੇ ਬ੍ਰਹਮਲੋਕ ਤੇ ਆਦਿ ਸੰਪੂਰਨ ਵਿਸ਼ੇ ਸੁਖ ਕਾਕ ਵਿਸ਼ਟਾ ਦੀ ਨਿਆਈ ਜਾਣਿਆ, ਐਸਾ ਹੋਣਾ ਵੀ ਦੁਰਲੱਭ ਹੈ, ਕਿਉਂਕਿ ਪਹਿਲਾਂ ਤਾਂ ਇਹ ਜਗਤ ਦੇ ਇਸਤ੍ਰੀ ਆਦਿ ਦੇ ਸੁੱਖ ਉਹਨਾਂ ਨੂੰ ਦੇਖ ਕੇ ਫਸ ਜਾਂਦੇ ਹਨ। ਇਹਨਾਂ ਤੋਂ ਬਚੇ ਪਰਮ ਸੁੱਖ ਸਵਰਗ ਦੇ, ਅਪੱਸਰਾਂ ਆਦਿ ਦੇ ਸੁਖ ਵਿਚ ਫਸ ਜਾਂਦੇ ਹਨ। ਇਹਨਾਂ ਤੋਂ ਬਚੇ ਬ੍ਰਹਮਲੋਕ ਦੇ ਸੁੱਖਾਂ ਵਿਚ ਫਸਦੇ ਹਨ। ਜੋ ਇਹਨਾਂ ਸਾਰੇ ਸੁੱਖਾਂ ਦਾ ਪ੍ਰਤਿਆਗ ਕਰੇ, ਉਹ ਵਾਪਾਰੀ ਕਹੀਏ ਮੁਮੋਖੀ (ਮੁਕਤੀ ਪ੍ਰਾਪਤੀ ਵਾਲਾ) ਬਣਦਾ ਹੈ, ਇਹੋ ਜਿਹੇ ਜੋ ਹਨ, ਉਹ ਵੀ ਅਮੋਲ ਹੈ। 'ਅਮੁਲ ਭੰਡਾਰ' ਸਤਿਗੁਰਾਂ ਦਾ ਜੋ ਰਿਦਾ ਹੈ ਭਾਵ 'ਭੰਡਾਰ' ਕਹੀਏ ਖਜਾਨਾ ਉਹ ਵੀ ਅਮੋਲ ਹੈ। ਜਿਥੇ ਸਮਤਾ ਤੇ ਆਦਿ ਸਰਬ ਗੁਣ ਸੰਜੁਗਤ ਹੈਂ ਉਥੇ ਜਵਾਹਰ ਰੂਪ ਸਾਖਯਾਤਕਾਰ ਸਥਿਤ ਹੈ' ਉਸ ਦੇ ਸਮਾਨ ਹੋਰ ਕੁਝ ਨਹੀ, ਇਸ ਕਰਕੇ ਬੇ-ਕੀਮਤ ਹੈ।

## ਅਮੁਲ ਆਵਹਿ ਅਮੁਲ ਲੈ ਜਾਹਿ ॥

**ਪਦ ਅਰਥ:- ਅਮੁਲ-ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਆਵਹਿ-ਜੋ ਮਨੁੱਖ ਵਾਪਾਰ ਕਰਨ ਲਈ ਆਉਂਦੇ ਹਨ,** the buyers who come for business। **ਲੈ ਜਾਹਿ-(ਇਹ ਸੌਦਾ ਖਰੀਦ ਕੇ) ਲੈ ਜਾਂਦੇ ਹਨ,** the ones who buy the product (Almighty's name)।

ਇਸ ਜਵਾਹਰ ਦੇ ਜੋ ਗਾਹਕ ਹਨ, ਉਹਨਾਂ ਦਾ ਆਉਣਾ ਵੀ ਸ਼ਾਹ ਦੇ ਕੋਲ ਹੋਰ ਜਵਾਹਰ ਲੈ ਕੇ ਜਾਣਾ, ਉਹ ਵੀ ਅਮੋਲ ਹੀ ਹੈ। ਭਲਾ ਕਿਉਂ? ਕਿਉਂਕਿ ਅਦਭੁਤ ਵਸਤੂ ਹੱਥ ਆਉਂਦੀ ਹੈ, ਉੱਥੇ ਜਾਣਾ ਅਤੇ ਆਉਣਾ ਵੀ ਮਹਾ ਸਫਲ ਗਿਣਦੇ ਹਨ, ਇਸ ਕਰਕੇ ਅਮੋਲ ਹੈ।

ਦੂਜਾ ਅਰਥ: ਸਤਿਗੁਰਾਂ ਦੇ ਕੋਲ ਜੋ ਸ਼ਰਧਾ ਧਾਰ ਕੇ ਮੁਮੋਖੀ ਜੋ ਗਏ ਹਨ, ਫਿਰ ਆਤਮ ਉਪਦੇਸ਼ ਨੂੰ ਗ੍ਰਹਿਣ ਕਰ ਕੇ ਆਏ ਹਨ। ਇਹੋ ਜਿਹਾ ਆਵਣ ਜਾਣਾ, ਹੋਰ ਵਸਤੂ ਦੇ ਹੇਤ ਕਰੇ ਤਾਂ ਇਸ ਦੇ ਸਮਾਨ ਨਹੀ ਹੈ, ਇਸ ਕਰਕੇ ਅਮੋਲ ਹੈ। ਇਸ ਤਰ੍ਹਾਂ ਮੁਮੋਖੀ ਦਾ ਜੋ ਜਨਮ, ਜਗਤ ਵਿੱਚ ਆਉਣਾ ਹੋਇਆ ਹੈ, ਉਹ ਆਤਮ ਰੂਪ ਜਾਣ ਕੇ ਲੀਨ ਹੋਏ ਹਨ, ਉਹਨਾਂ ਦਾ ਜਨਮ ਵੀ ਅਮੋਲ ਹੈ, ਕਿਉਂਕਿ ਅਨੇਕ ਹੀ ਜਨਮ ਅਨੇਕ ਹੀ ਤਰ੍ਹਾਂ ਦੇ ਧਾਰੇ ਹਨ, ਉਹਨਾਂ ਦਾ ਆਵਾਗਵਨ ਨਹੀ ਮਿਟਿਆ। ਇਸ ਜਨਮ ਵਿਚ ਹੀ ਸਥਿਤ ਪਦਵੀ ਪ੍ਰਾਪਤ ਹੋਈ, ਇਸ ਲਈ ਅਮੋਲ ਹੈ।

## ਅਮੁਲ ਭਾਇ ਅਮੁਲਾ ਸਮਾਹਿ ॥

**ਪਦ ਅਰਥ:- ਅਮੁਲ–ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਭਾਇ–ਪ੍ਰੇਮ, ਭਗਤੀ ਭਾਵਨਾ,** love। **ਸਮਾਹਿ–ਸਮਾ ਗਏ ਹਨ, ਜੋਤ ਵਿੱਚ ਜੋਤ ਦਾ ਮਿਲਣਾ,** liberated just like a light meets light।

ਉਸ ਜਵਾਹਰ ਦੇ ਹੇਤ, ਜੋ ਪਹੁੰਚ ਕੇ ਮਿਲੇ ਹਨ, ਉਹ ਪਰਸਪਰ 'ਭਾਉ' ਜੋ ਕਰਦਾ ਹੈ, ਸਨਮਾਨ ਉਹ ਵੀ ਅਮੋਲ ਹੈ। ਹੋਰ ਜੋ ਦੋਹਾਂ ਦਿਸ਼ਾਂ 'ਸਮਾਹਿ' ਕਹੀਏ ਮਿਲਣਾ ਹੋਇਆ, ਉਹ ਵੀ ਬੇ–ਕੀਮਤ ਹੈ। 'ਸਮਾਹਿ' ਨਾਮ ਮਿਲਨ ਦਾ ਹੈ, ਜਿਵੇਂ ਕਹਿੰਦੇ ਹਨ, ਜਲ ਵਿੱਚ ਜਲੁ ਸਮਾ ਗਿਆ ਹੈ।

ਦੂਜਾ ਅਰਥ: ਜਦੋਂ ਮੁਮੋਖੀ ਨੂੰ ਸਤਿਗੁਰਾਂ ਦਾ ਉਪਦੇਸ਼ ਹੋਇਆ, ਤਦ ਇਸ ਉਪਦੇਸ਼ ਨੂੰ ਠਹਿਰਾਉਣਾ, ਬ੍ਰਿਤੀ ਨੂੰ ਉਦਮ ਨਹੀ ਹੋਣ ਦਿੰਦੀ, ਇਸ ਦਾ ਨਾਮ ਹੈ 'ਭਾਇ'। ਉਹ ਨਿਦਧਜਾਸਨ ਬੇ–ਕੀਮਤ ਹੈ। 'ਅਮੁਲਾ ਸਮਾਹਿ' ਜਦੋਂ ਬ੍ਰਹਮਾਕਾਰ ਬ੍ਰਿਤੀ ਜੋ ਮਿਲਾ ਦਿੱਤੀ, ਉਹ ਵੀ ਅਮੋਲ ਹੈ। ਕਿਉਂ? ਜੋ ਅਗਾਂਹ ਅਨੇਕ ਵਿਵਹਾਰਾਂ ਵਿਚ ਬ੍ਰਿਤੀ ਮਿਲਨ ਹੋਈ, ਜਦੋਂ ਬ੍ਰਹਮ ਵਿਚ ਮਿਲੀ, ਇਸ ਦੇ ਸਮਾਨ ਹੋਰ ਕੋਈ ਨਹੀ ਹੋਈ, ਇਸ ਲਈ ਇਹ ਵੀ ਬੇ–ਕੀਮਤ ਹੈ।

## ਅਮੁਲੁ ਧਰਮੁ ਅਮੁਲੁ ਦੀਬਾਣੁ ॥

**ਪਦ ਅਰਥ:- ਅਮੁਲੁ–ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਧਰਮੁ–ਨਿਯਮ, ਰੱਬ ਦੀ ਰਜ਼ਾ,** God's will। **ਦੀਬਾਣੁ–ਪ੍ਰਭੂ ਦਰਬਾਰ, ਕਚਹਿਰੀ,** Almighty's court।

ਸ਼ਾਹੁ ਜੌਹਰੀ ਹੈਂ, ਉਸ ਦਾ ਧਰਮ ਵੀ ਬੇ–ਕੀਮਤ ਹੈ। ਕੀ ਸੱਚ ਬੋਲਦੇ ਹਨ। ਜਿਸ ਤਰ੍ਹਾਂ ਜਿਸ ਜਿਸ ਵਿਵਹਾਰ ਵਿਚ ਜੋ ਕੋਈ ਹੈ, ਉਹ ਵਿਵਹਾਰ ਹੀ ਉਸ ਦਾ ਧਰਮ ਹੈ। ਜਿਵੇਂ ਛਤ੍ਰੀ ਦਾ ਧਰਮ ਸ਼ਸਤਰ ਬੰਨਣਾ ਹੈ, ਵੈਸ਼ ਦਾ ਧਰਮ ਵਪਾਰ ਕਰਨ ਦਾ ਹੈ, ਉਵੇਂ ਹੀ ਜਵਾਹਰ ਦੇਣਾ ਲੈਣਾ ਉਸ ਜੌਹਰੀ ਦਾ ਧਰਮ ਹੈ। ਇਸ ਧਰਮ ਤੋਂ ਬੇਕੀਮਤ ਹੀ ਪੈਦਾਇਸ਼ ਉਹਨਾਂ ਦੀ ਹੁੰਦੀ ਹੈ, ਇਸ ਕਰਕੇ ਅਮੋਲ ਹੈ। ਅਮੁਲ ਹੀ ਉਹਨਾਂ ਦਾ

ਦੀਬਾਣ ਹੈ। ਕਿਵੇਂ? ਸਭਾ ਲਗਾ ਕੇ ਜਵਾਹਰ ਦੀ ਖੋਟੇ ਖਰੇ ਦੀ ਜੋ ਪਰਖ ਹੁੰਦੀ ਹੈ, ਉੱਥੇ ਜੇ ਹੋਰ ਵੀ ਕੋਈ ਆ ਕੇ ਬੈਠ ਜਾਵੇ, ਉਹ ਵੀ ਪਰਖਣਾ ਜਾਣ ਜਾਂਦਾ ਹੈ, ਇਸ ਲਈ ਇਹ ਦੀਬਾਣ ਵੀ ਬੇ-ਕੀਮਤ ਹੈ। ਕਿਵੇਂ ਅਮੋਲ 'ਦੀ' ਉਸ ਦੀ 'ਬਾਣ, ਹੈ, ਕੀ? ਉਸ ਦਾ ਜੋ ਸੁਭਾਵ ਹੈ, ਉਹ ਬੇ-ਕੀਮਤ ਹੈ, ਮਧੁਰ ਬੋਲਦੇ ਤੇ, ਸਭ ਦਾ ਸਨਮਾਨ ਕਰਨ ਤੇ।

ਦੂਜਾ ਅਰਥ: ਸਤਿਗੁਰੂ ਜੋ ਹੈ, ਉਹਨਾਂ ਦਾ ਧਰਮ ਸਿੱਖ ਸਿਖ ਦਾ ਉਧਾਰ ਕਰਨਾ ਹੈ। ਕਿਵੇਂ ਸੱਚ ਨੂੰ ਗ੍ਰਹਿਣ ਕਰਨਾ ਤੇ ਝੂਠ ਨੂੰ ਤਿਆਗਨਾ, ਉਹ ਵੀ ਬੇ-ਕੀਮਤ ਹੈ। ਕਿਉਂ? ਇਸ ਧਰਮ ਦੀ ਬਰਾਬਰਤਾ ਕੋਈ ਨਹੀ ਕਰ ਸਕਤਾ। 'ਅਮੁਲ ਦੀਬਾਣੁ' ਉਹਨਾਂ ਸਤਿਗੁਰਾਂ ਦੇ ਕੋਲ ਜੋ ਸੰਤਾਂ ਦੀ ਸਭਾ ਹੈ, ਉਹ ਵੀ ਅਮੋਲ ਹੈ। ਜਿਥੇ ਕੇਵਲ ਆਤਮਕ ਸਰੂਪ ਦੀ ਹੀ ਵੀਚਾਰ ਹੁੰਦੀ ਹੈ। ਇਵੇਂ ਸਤਿਗੁਰਾਂ ਦਾ ਸੁਭਾਅ ਵੀ ਬੇ-ਕੀਮਤ ਹੈ।

## ਅਮੁਲੁ ਤੁਲੁ ਅਮੁਲੁ ਪਰਵਾਣੁ ॥

**ਪਦ ਅਰਥ:- ਅਮੁਲੁ-ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ,** priceless। **ਤੁਲੁ-ਤੱਕੜੀ, ਤੋਲਣ ਦਾ ਸਾਧਨ,** scale। **ਪਰਵਾਣੁ-ਵੱਟਾ, ਮਾਪ,** weights।

'ਤੁਲ' ਤੋਂ ਭਾਵ ਕੰਡਾ ਜਾਂ ਤੱਕੜੀ ਹੈ ਜਿਸ ਵਿਚ ਜਵਾਹਰ ਨੂੰ ਰੱਖ ਕੇ ਤੋਲਿਆ ਜਾਂਦਾ ਹੈ, ਉਹ ਵੀ ਅਮੋਲ ਹੈ। ਅਨੇਕ ਜੋ ਮਾਣਕ ਹਨ ਉਹ ਜੜੇ ਹੋਏ ਹਨ । 'ਅਮੁਲੁ ਪਰਵਾਣੁ' – 'ਪਰਵਾਣ' ਨਾਮ ਵੱਟੇ ਦਾ ਹੈ ਜਿਸ ਦਾ ਤੋਲ ਬਰਾਬਰ ਹੈ। ਵਾਧਾ ਘਾਟਾ ਜਾਣ ਲੈਂਦਾ ਹੈ, ਉਹ ਵੀ ਬੇ-ਕੀਮਤ ਹੈ। ਕਿਉਂ? ਅਨੇਕ ਹੀ ਉੱਤਮ ਰਤਨ ਵਿੱਚ ਜੜਿਆ ਹੋਇਆ ਹੈ, ਵੱਡੇ ਜੋ ਧਨਾਢ ਲੋਕ ਹਨ, ਉਹ ਆਪਣੇ ਨਜਦੀਕ ਵਸਤੂ ਸਭ ਹੀ ਬਹੁਤ ਸੁੰਦਰ ਕਰਕੇ ਰੱਖਦੇ ਹਨ, ਜੋ ਹੋਰ ਕਿਸੇ ਕੋਲ ਨਹੀਂ ਹੁੰਦੀਆਂ, ਇਸ ਕਰਕੇ ਵੀ ਅਮੋਲ ਹਨ।

ਦੂਜਾ ਅਰਥ: ਸਤਿਗੁਰੂ ਦਾ ਜੋ ਉਪਦੇਸ ਹੈ, ਉਹ ਕੰਡਾ ਹੈ, ਸਤਿਗੁਰ ਦਾ ਰਿਦਾ ਵੱਟਾ ਹੈ, ਉਸ ਦੇ ਨਾਲ ਜਦ ਕੋਈ ਮੁਮੋਖੀ ਆਪਣੇ ਮਨ ਨੂੰ ਤੋਲ ਕੇ ਪੂਰਾ ਉਤਰਦਾ ਹੈ, ਤਦ ਸਰੂਪ ਨੂੰ ਜਾਣਦਾ ਹੈ। ਜਿਵੇਂ ਰਾਗ ਦ੍ਵੈਸ਼ ਤੇ ਹੰਤਾ ਮਮਤਾ ਨਾਲ ਸਤਿਗੁਰ ਦਾ ਮਨ ਸ਼ਾਤ ਹੋਇਆ ਹੈ। ਇਸ ਉਪਦੇਸ਼ ਦੁਆਰਾ ਫਿਰ ਆਪਣੇ ਮਨ ਨੂੰ ਮੁਨਸਬ ਹੋ ਕੇ ਦੇਖਦਾ ਹੈ। ਉਪਦੇਸ਼ ਰੂਪੀ ਕੰਡੇ ਵਿੱਚ ਸਤਿਗੁਰ ਦੇ ਰਿਦੇ ਸਮਾਨ ਜਦ ਪੂਰਾ ਉਤਰਿਆ ਫੇਰ ਅਬਿਨਾਸੀ ਪਦ ਨੂੰ ਪ੍ਰਾਪਤ ਹੁੰਦਾ ਹੈ, ਇਸ ਕਰਕੇ ਤੁਲ ਅਤੇ ਪਰਵਾਣ ਦੋਨੇ ਬੇ-ਕੀਮਤ ਹੈ, ਦੋਨੇ ਅਰਥਾਂ ਵਿੱਚ।

## ਅਮੁਲੁ ਬਖਸੀਸ ਅਮੁਲੁ ਨੀਸਾਣੁ ॥

**ਪਦ ਅਰਥ:- ਬਖਸੀਸ-ਰਹਿਮਤ, ਦਇਆ, ਦਾਤ, ਮਿਹਰ ਦੀ ਨਜ਼ਰ,** blessings, mercy, gifts, benevolent glimpse। **ਨੀਸਾਣੁ-ਦਾਤਾਂ ਦੀ ਨਿਸਾਨੀ,** insignia of His gifts।

ਉਸ ਜਵਾਹਰ ਦੇ ਖਰੀਦਣ ਨਾਲ ਜੋ ਬਖਸ਼ੀਸ਼ ਮਿਲੀ ਪਾਤਸ਼ਾਹ ਦੀ, ਉਹ ਵੀ ਬੇ-ਕੀਮਤੀ ਹੈ। ਕਿਵੇਂ? ਐਸਾ ਜਵਾਹਰ ਖਰੀਦ ਕੇ ਜਿ ਮੇਰੇ ਕੋਲ ਲੈ ਕੇ ਆਏ ਇਸ ਤਰਾਂ ਦਾ ਦੂਸਰਾ ਹੋਰ ਕੋਈ ਨਹੀ ਹੈ। ਇਸ ਤੇ ਖੁਸ਼ ਹੋ ਕੇ ਪਾਤਸ਼ਾਹ ਨੇ ਬਖਸ਼ਿਸ਼ ਕੀਤੀ। ਹੋਰ 'ਅਮੁਲੁ ਨੀਸਾਣੁ' ਅਮੁੱਲ ਨਿਸਾਨੀ ਉਸ ਜਵਾਹਰੀ ਕੋਲੋਂ ਪਾਈ ਜੋ

ਕਿਤੇ ਵੀ ਮਸੂਲ ਮਸੂਲੀਏ ਅਟਕਾਉਂਦੇ ਨਹੀਂ। ਉਸ ਨਿਸ਼ਾਨੀ ਵਰਗੀ ਹੋਰ ਕੋਈ ਨਿਸ਼ਾਨੀ ਨਹੀ ਇਸ ਲਈ ਬੇ-ਕੀਮਤੀ ਹੈ।

ਦੂਜਾ ਅਰਥ: ਜਦੋਂ ਮੋਮੁਖੀ (ਮੁਕਤੀ ਚਾਹੁਣ ਵਾਲਾ) ਆਪਣੇ ਸਰੂਪ ਵਿਚ ਲੀਨ ਹੋਇਆ ਸਤਿਗੁਰੂ ਦਾ ਉਪਦੇਸ਼ ਪਾ ਕੇ, ਤਦ ਉਸ ਨੂੰ ਬਖਸ਼ਿਸ਼ ਹੋਈ ਹੈ, ਕੀ? ਅਬਿਚਲ ਪਦ, ਇਸ ਪਦ ਦੇ ਸਮਾਨ ਕੋਈ ਹੋਰ ਪਦਵੀ ਨਹੀ, ਇਸ ਕਰਕੇ ਬੇ-ਕੀਮਤੀ ਹੈ। ਬ੍ਰਹਮ ਗਿਆਨ ਦੀ ਜੋ ਨਿਸ਼ਾਨੀ ਹੈ, ਇਸ ਨਿਸ਼ਾਨੀ ਨਾਲ ਜੇ ਧਰਮ ਰਾਇ ਨੂੰ ਲੇਖਾ ਦੇਣ ਜਾਵੇ ਉਸ ਨਿਸ਼ਾਨੀ ਨੂੰ ਵੇਖ ਕੇ ਧਰਮ ਰਾਇ ਕੁਝ ਨਹੀਂ ਆਖਦਾ। ਇਸ ਨਿਸ਼ਾਨੀ ਜਿਹੀ ਹੋਰ ਕੋਈ ਨਹੀ, ਇਸ ਕਰਕੇ ਅਮੋਲ ਹੈ।

## ਅਮੁਲੁ ਕਰਮੁ ਅਮੁਲੁ ਫੁਰਮਾਣੁ ॥

**ਪਦ ਅਰਥ:- ਕਰਮੁ-ਕ੍ਰਿਪਾ, ਬਖਸ਼ ਦੇਣ ਦੀ ਨਜ਼ਰ,** divine grace। **ਫੁਰਮਾਣੁ-ਪ੍ਰਭੂ ਦਾ ਹੁਕਮ,** Almighty’s command।

ਉਸ ਜੌਹਰੀ ਉੱਪਰ ‘ਕਰਮ’ ਭਾਵ ਗੁਰੂ ਕ੍ਰਿਪਾ ਬੇ-ਕੀਮਤ ਹੀ ਹੁੰਦੀ ਹੈ, ਐਸੇ ਜਵਾਹਰ ਨੂੰ ਵੇਖ ਕੇ, ਇਸ ਕ੍ਰਿਪਾ ਜੈਸੀ ਹੋਰ ਕੋਈ ਕ੍ਰਿਪਾ ਨਹੀਂ ਹੈ। ਹੋਰ ‘ਫੁਰਮਾਣੁ’ ਕਹਿਣਾ, ਉਹ ਵੀ ਬੇ-ਕੀਮਤ ਹੈ। ਜੋ ਕ੍ਰਿਪਾ ਕਰ ਕੇ ਕਹਿਦੇ ਹਨ।

ਦੂਜਾ ਅਰਥ: ਮੁਮੋਖੀ (ਮੁਕਤੀ ਨੂੰ ਚਾਹੁਣ ਵਾਲਾ) ਜੋ ਹੈ, ਉਸ ਉੱਤੇ ਸਤਿਗੁਰਾਂ ਦੀ ਕ੍ਰਿਪਾ ਵੀ ਅਮੋਲ ਹੈ ਤੇ ਉਪਦੇਸ਼ ਜੋ ਗੁਰੂ ਜੀ ਕਰਨ ਉਹ ਵੀ ਅਮੋਲ ਹੈ, ਜਿਸ ਸਦਕਾ ਐਸੀ ਪਦਵੀ ਪ੍ਰਾਪਤ ਹੋਈ ਹੈ।

ਇਹਨਾਂ ਅੱਠਾਂ ਹੀ ਤੁਕਾਂ ਵਿਚ ਰੂਪਕਾਤਿਸ਼ਯੋਕਤਿ ਅਲੰਕਾਰ। ਵਪਾਰੀ ਤੇ ਆਦਿ ਉਪਮਾਨ ਹੈਂ, ਉਪਮੇਯ ਮੁਮੋਖੀ, ਸਤਿਗੁਰ ਤੋਂ ਜਾਣਨਾ ਪੈਦਾ ਹੈ।

ਲੱਛਣ: ਇਕ ਪਦ ਕੇ ਦ੍ਵੈ ਅਰਥ ਲਖੀਜੈ।
ਸੋ ‘ਸ਼ਲੇਖ’ ਭੂਖਨ ਕਹਿ ਦੀਜੈ।

ਗੁਣ ਤੋਂ ਆਦਿ ਜੋ ਪਦ ਹਨ ਉਹ ਜਵਾਹਰ ਨੂੰ ਵੀ ਆ ਲਗਦੇ ਆਏ ਹਨ ਤੇ ਸਤਿਗੁਰੂ ਦੇ ਪੱਖ ਵਿਚ ਵੀ ਹਨ ਇਸ ਲਈ ਸ਼ਲੇਖ। ਜਿਵੇਂ ਅੱਠਾਂ ਹੀ ਤੁਕਾਂ ਵਿਚ ‘ਅਮੁਲ’ ਪਦ ਕਈ ਵਾਰ ਆਇਆ ਹੈ, ਅਰਥ ਵੀ ਉਹੀ ਰਿਹਾ ਹੈ, ਇਸ ਲਈ ਉਭਯਾਬ੍ਰਿਤ ਦੀਪਕ ਅਲੰਕਾਰ ਹੈ।

## ਅਮੁਲੋ ਅਮੁਲੁ ਆਖਿਆ ਨ ਜਾਇ ॥

**ਪਦ ਅਰਥ:- ਅਮੁਲੋ ਅਮੁਲੁ-ਅਮੋਲਕ ਤੋਂ ਵੀ ਅਮੋਲਕ,** priceless from the priceless।

ਉਹਨਾਂ ਸਤਿਗੁਰਾਂ ਨੂੰ ਅਤੇ ਮੁਮੋਖੀ ਨੂੰ ਜੋ ਸਾਰੇ ਵੀ ਵਿਵਹਾਰ ਹਨ, ਉਹ ਅਮੋਲ ਹੀ ਅਮੋਲ ਹਨ, ਕੁਝ ਕਹਿਣ ਵਿਚ ਨਹੀ ਆਉਂਦੇ, ਜੋ ਉਹਨਾਂ ਦੇ ਸੰਦਰਸ਼ ਹੋਰ ਕਹਿ ਦੇਈਏ। ਜਿਵੇਂ ਬ੍ਰਹਮਾ ਜੋ ਹੈ ਪ੍ਰਮਾਤਮਾ ਸਰੂਪ, ਉਸ ਵਿਚ ਫਾਪਤ ਹੋਣਾ ਸਾਰੇ ਤਰੀਕੇ ਨਾਲ ਅਮੋਲ ਹੀ ਅਮੋਲ ਹੈ, ਕੁਝ ਕਹਿਣ ਵਿਚ ਨਹੀ ਆਉਂਦਾ ਹੈ। ਅਜਿਹਾ ਸੁਣ ਕੇ ਜੇ ਕੋਈ ਕਹੇ ਜੋ ਕਹਿਣ ਵਿਚ ਨਹੀ ਆਉਂਦਾ ਉਸ ਨੂੰ ਆਪਣੀ ਮੱਤ ਨਾਲ ਕਿਉਂ ਕਹਿਣਾ ਹੈ? ਅੱਗੇ ਹੋਰ ਕਿਉਂ ਕਹਿਣਾ? ਸਭ ਕਹਿਣੇ ਵਿਚ ਤਾਂ ਨਹੀ ਆਉਂਦਾ ਹੈ? ਇਸ ਲਈ ਇਹਨਾਂ ਦਾ ਕਹਿਣਾ ਵੀ ਨਿਸ਼ਫਲ ਰਿਹਾ ਇਸ ਤੇ ਗੁਰੂ ਜੀ ਕਹਿੰਦੇ ਹਨ:

## ਆਖਿ ਆਖਿ ਰਹੇ ਲਿਵ ਲਾਇ ॥

**ਪਦ ਅਰਥ:– ਆਖਿ ਆਖਿ–ਕਹਿ ਰਹੇ ਹਨ,** devotees are saying। **ਲਿਵ ਲਾਇ–ਧਿਆਨ ਲਾ ਕੇ, ਸਮਾਧੀ ਲਾ ਕੇ,** by concentrating their minds in meditation।

ਅੱਗੇ ਜੋ ਕਹਿੰਦੇ ਰਹੇ ਹਨ ਜਾਂ ਅਗਾਂਹ ਕਹਿਣਗੇ ਕਹਿ ਕਹਿ ਕੇ ਉਸ ਸਰੂਪ ਵਿਚ 'ਲਿਵ' ਕਹੀਏ ਧਿਆਨ ਲਾਈ ਰਖਦੇ ਹਨ। ਉਹਨਾਂ ਦਾ ਕਹਿਣਾ ਸਫਲ ਹੋ ਜਾਂਦਾ ਹੈ। ਕਹਿਣ ਦਾ ਅੰਤ ਤਾਂ ਨਹੀ ਪਾਇਆ ਜਾ ਸਕਦਾ ਪਰ ਉਹਨਾਂ ਦਾ ਆਵਾਗਉਣ ਮਿਟ ਜਾਂਦਾ ਹੈ।

ਇਹਨਾ ਦੋਹਾਂ ਤੁਕਾਂ ਵਿਚ 'ਅਮੁਲੋ ਅਮੁਲੁ' ਅਤੇ 'ਆਖਿ ਆਖਿ' ਪਦ ਤੇ ਬੀਪਸਾਲੰਕਾਰ ਹੁੰਦਾ ਹੈ। 'ਆਖਿਆ ਨ ਜਾਇ' ਆਖਿ ਆਖਿ ਰਹੇ ਲਿਵ ਲਾਇ' ਦੋਨਾਂ ਤੁਕਾਂ ਵਿਚ 'ਆਖਿ' ਪਦ ਤੇ ਲਾਟਾਨੁਪ੍ਰਾਸ ਅਲੰਕਾਰ ਹੈ। ਅਰਥ ਭਿੰਨ ਹੀ ਹੈ। ਆਖਣ ਵਾਲੇ ਕਾਰਨ ਉਸ ਤੋਂ ਆਖਣਾ ਕਾਰਜ ਨਹੀ ਹੋਇਆ, ਇਸ ਲਈ ਬਿਸ਼ੇਖੋਕਤ ਅਤੇ ਪ੍ਰਹਰਖਨਾਲੰਕਾਰ ਹੈ।

ਲੱਛਣ:– ਜਹਿਂ ਇਛਾ ਤੇ ਫਲੁ ਅਧਿਕਾਈ।
ਕੋ ਪਾਵਹਿ 'ਪਰਹਰਖਨ' ਗਾਈ।

ਇਥੇ ਆਖਣ ਦੀ ਇੱਛਾ ਹੋਈ, ਲਿਵ ਲੱਗੀ, ਉਸ ਤੋਂ ਜਿਆਦਾ ਫਲ ਪਾਇਆ, ਇਸ ਕਰਕੇ ਪ੍ਰਹਰਖਨ। ਹੁਣ ਅੱਗੇ ਜੇ ਕੋਈ ਬੁੱਝੇ, ਪ੍ਰਮਾਤਮਾ ਦੇ ਸਰੂਪ ਨੂੰ ਕਹਿ ਲੈਦੇ ਜੇ ਕੋਈ ਕਹਿਣ ਵਾਲਾ ਹੁੰਦਾ, ਪਰ ਕੋਈ ਕਹਿਣ ਨੂੰ ਨਹੀ ਲਗਾਇਆ ਹੋਵੇਗਾ? ਇਸ ਤਰੀਕੇ ਨਾਲ ਪ੍ਰਸ਼ਨ ਲਏ ਹੋਏ ਸਤਿਗੁਰ ਕਹਿੰਦੇ ਹਨ:

## ਆਖਹਿ ਵੇਦ ਪਾਠ ਪੁਰਾਣ ॥

**ਪਦ ਅਰਥ:– ਆਖਹਿ–ਆਕਦੇ ਹਨ,** devotees are saying। **ਵੇਦ–ਧਰਮ ਗ੍ਰੰਥ ਵੇਦ,** religious texts like Vedas। **ਪਾਠ ਪੁਰਾਣ–ਪੁਰਾਣਾਂ ਦੇ ਵਿੱਚ,** in the Puranas।

ਬ੍ਰਹਮ ਦੇ ਸਰੂਪ ਨੂੰ ਪਹਿਲਾਂ ਵੀ ਕਹਿੰਦੇ ਰਹੇ ਹਨ, ਹੁਣ ਵੀ ਕਹਿੰਦੇ ਹਨ ਅਤੇ ਅਗਾਂਹ ਵੀ ਕਹਿਣਗੇ। ਉਹ ਕੌਣ ਹੈ? ਉਸ ਨੂੰ ਦੱਸਦੇ ਹਨ, ਵੇਦ ਚਾਰੋ ਹੀ, ਅਠਾਰਾਂ ਪੁਰਾਣ ਅਤੇ ਪਾਠ ਕਰਨ ਵਾਲੇ ਸਾਰੇ ਹੀ ਵਿਚਾਰਦੇ ਹਨ। ਹੋਰ ਬੇਅੰਤ ਹੀ ਕਹਿੰਦੇ ਹਨ। ਵੇਦ ਅਤੇ ਪੁਰਾਣਾਂ ਨੂੰ ਪੜ੍ਹਨ ਵਾਲੇ ਅੰਤ ਨਹੀ ਪਾ ਸਕਦੇ, ਬੇਅੰਤ ਹੀ ਕਹਿੰਦੇ ਹਨ।

## ਆਖਹਿ ਪੜੇ ਕਰਹਿ ਵਖਿਆਣ ॥

**ਪਦ ਅਰਥ:- ਪੜੇ-ਪੜੇ ਲਿਖੇ, ਵਿਦਵਾਨ ਲੋਕ, ਪੜ੍ਹ ਕੇ,** upon reading। **ਵਖਿਆਣ-ਵਿਆਖਿਆ, ਉਪਦੇਸ,** lecture।

ਤਿੰਨ ਵੇਦ ਪੁਰਾਣਾਂ ਨੂੰ ਪੜ੍ਹ ਕੇ ਅੱਗੇ ਟੀਕਾਕਾਰ ਸਾਰੀਰਕ ਭਾਸ਼ ਤੋਂ ਪਹਿਲਾ ਜਿੰਨਾ ਨੇ ਕੀਤੇ ਹਨ, ਉਹ ਵੀ ਬੇਅੰਤ ਹੀ ਕਹਿੰਦੇ ਰਹੇ ਹਨ। 'ਵਖਿਆਣ' ਨਾਮ ਵਿਸਥਾਰ ਕਰਕੇ ਕਹਿਣ ਦਾ ਹੈ, ਜਿਸ ਤਰ੍ਹਾਂ ਟੀਕਾ ਕਰਦੇ ਹਨ।

## ਆਖਹਿ ਬਰਮੇ ਆਖਹਿ ਇੰਦ ॥

**ਪਦ ਅਰਥ:- ਬਰਮੇ-ਬ੍ਰਹਮਾ ਦੇਵਤਾ,** Brahma। **ਇੰਦ-ਇੰਦਰ ਦੇਵਤਾ,** the leader of deities (Indra)।

ਬ੍ਰਹਮਾ ਜਿਹੜਾ ਹੈ ਸਾਰੀ ਸ੍ਰਿਸਟੀ ਦਾ ਰਚਨਹਾਰ ਅਤੇ ਇੰਦ ਜੋ ਹੈ ਇੰਦਰ, ਜਿਵੇਂ ਇੰਦ ਨਾਮ ਚੰਦ੍ਰਮਾ ਦਾ ਵੀ ਹੈ, ਸੋ ਇਹ ਸਾਰੇ ਹੀ ਬ੍ਰਹਮ ਦੇ ਸਰੂਪ ਨੂੰ ਕਹਿੰਦੇ ਰਹਿੰਦੇ ਹਨ।

## ਆਖਹਿ ਗੋਪੀ ਤੈ ਗੋਵਿੰਦ ॥

**ਪਦ ਅਰਥ:- ਗੋਪੀ-ਗੋਪੀਆਂ,** Gopis of Lord Krisha। **ਤੈ-ਤੇ,** and। **ਗੋਵਿੰਦ-ਕਾਨ੍ਹ, ਕ੍ਰਿਸ਼ਨ,** Lord Krishna।

ਸਾਰੀਆਂ ਜੋ ਗੋਪੀਆਂ ਹਨ, ਜਿੰਨ੍ਹਾਂ ਨੂੰ ਗਿਆਨ ਪ੍ਰਾਪਤ ਹੋਇਆ ਹੈ ਅਤੇ ਜੋ ਗੋਬਿੰਦ ਹੈ, ਵਿਸ਼ਨੂੰ ਦਾ ਅਵਤਾਰ ਸ੍ਰੀ ਕ੍ਰਿਸ਼ਨ, ਉਹ ਬ੍ਰਹਮ ਦਾ ਨਿਰਨਾ ਗੀਤਾ ਆਦਿਕ ਵਿੱਚ ਕਰਦੇ ਰਹੇ ਹਨ।

## ਆਖਹਿ ਈਸਰ ਆਖਹਿ ਸਿਧ ॥

**ਪਦ ਅਰਥ:- ਈਸਰ-ਸ਼ਿਵਜੀ,** Shiva। **ਸਿਧ-ਗੋਰਖ, ਸਾਧ,** Siddhas।

'ਈਸਰ' ਜੋ ਹੈ ਸ਼ਿਵਜੀ ਅਤੇ 'ਸਿਧ' ਜੋ ਹੈ ਗੋਰਖ ਆਦਿ, ਜੋਗ ਸਾਧਨਾ ਦੇ ਕਰਨ ਵਾਲੇ ਉਹ ਸਾਰੇ ਹੀ ਪਰਮੇਸ਼ਰ ਦੇ ਅੰਤ ਨੂੰ ਨਹੀ ਪਾਉਂਦੇ ਹਨ।

## ਆਖਹਿ ਕੇਤੇ ਕੀਤੇ ਬੁਧ ॥

**ਪਦ ਅਰਥ:- ਕੇਤੇ–ਬੇਅੰਤ, ਕਈ,** many। **ਕੀਤੇ–ਪ੍ਰਮੇਸ਼ਰ ਦੇ ਪੈਦਾ ਕੀਤੇ,** those born with God's grace। **ਬੁਧ–ਬੁਧੀਵਾਨ ਕਵੀ,** intelligent writers and poets।

**'ਬੁਧ' ਨਾਮ ਕਵੀਆਂ ਦਾ ਹੈ, ਜਿੰਨੇ ਵੀ ਪ੍ਰਮੇਸ਼ਰ ਦੇ ਕਵੀ ਹਨ, ਉਹ ਵੀ ਬ੍ਰਹਮ ਦਾ ਵਰਣਨ ਕਰਦੇ ਹਨ, ਪਰ ਅੰਤ ਨਹੀ ਪਾਇਆ ਹੈ।**

## ਆਖਹਿ ਦਾਨਵ ਆਖਹਿ ਦੇਵ ॥

**ਪਦ ਅਰਥ:- ਦਾਨਵ–ਦੈਂਤ,** demons। **ਦੇਵ–ਦੇਵਤੇ,** deities।

**ਦਾਨਵ ਜੋ ਹੈ, ਇਸ ਤੋਂ ਪਹਿਲਾ ਦੈਂਤਾਂ ਦਾ ਵੀ ਅਰਥ, ਸਾਰਿਆ ਨੂੰ ਅਤੇ ਦੇਵ, ਉੱਤਮ ਜੋ ਦੇਵਤਾ ਸੂਰਜ ਆਦਿ, ਉਹ ਸਾਰੇ ਹੀ ਕਹਿੰਦੇ ਹਨ। ਦਾਨਵ, ਦੈਂਤ, ਰਾਖਸ਼ ਇਹਨਾਂ ਵਿਚ ਭੇਦ ਹਨ, ਕੱਸਯਪ ਰਿਖੀ ਤੇ ਦਨੁ ਇਸਤ੍ਰੀ ਤੋਂ ਜੋ ਹੋਏ ਉਹ ਦਾਨਵ। ਦਿਤੀ ਅਤੇ ਕਸ਼ੱਯਪ ਤੋਂ ਜੋ ਹੋਏ ਉਹ ਦੈਂਤ ਹਰਨਾਖਸ਼ ਆਦਿ। ਰਾਖਸ਼ ਰਾਵਨ ਆਦਿ ਦੀ ਕੁਲ ਹੈ। ਇਹ ਦੇਵਤਿਆਂ ਵਿਚ ਵੀ ਗਿਣੇ ਜਾਂਦੇ ਹਨ।**

## ਆਖਹਿ ਸੁਰਿ ਨਰ ਮੁਨਿ ਜਨ ਸੇਵ ॥

**ਪਦ ਅਰਥ:- ਸੁਰਿ–ਦੇਵਤੇ,** deities। **ਨਰ–ਮਨੁੱਖ,** humans। **ਮੁਨਿ–ਮੁਨੀ,** sages। **ਜਨ–ਭਗਤ ਜਨ,** the Bhagats (devotees)। **ਸੇਵ–ਸੇਵਾ ਕਰਨ ਵਾਲੇ,** those who does service।

**'ਸੁਰ' ਸਾਰੇ ਜੋ ਦੇਵਤਾ ਸਾਰੇ, 'ਨਰ' ਸਾਰੇ ਮਨੁੱਖ, 'ਮੁਨਿ' ਜਿਹੜੇ ਸਾਰੇ ਤਪੀਸਰ ਅਤੇ 'ਜਨ' ਜਿਹੜੇ ਭਗਤ ਹਨ 'ਸੇਵ' ਤੋਂ ਭਾਵ ਸੇਵਾ ਕਰਨ ਵਾਲੇ ਇਹ ਸਾਰੇ ਹੀ ਬ੍ਰਹਮ ਨੂੰ ਸਿਮਰਨ ਕਰਦੇ ਰਹੇ ਹਨ।**

**ਪ੍ਰਸ਼ਨ: ਪਹਿਲਾਂ 'ਦੇਵ' ਫਿਰ 'ਸੁਰ' ਦੁਬਾਰਾ ਕਹਿਆ ਵਾਕ ਹੈ। ਕੀ ਇਹਨਾਂ ਦੋਨੋਂ ਦਾ ਅਰਥ ਇਕ ਹੀ ਹੈ?**

**ਉੱਤਰ: ਦੇਵ ਨਾਮ ਦੈਤਾਂ ਦਾ ਵੀ ਹੈ। ਲੋਕਾਂ ਦੇ ਕਹਿਣ ਵਿਚ ਕਿ ਵੱਡੇ ਦੇਵ। ਲੋਕਾਂ ਦੀ ਕਹਾਵਤ ਵਿੱਚ ਕਹਿੰਦੇ ਹਨ: 'ਵੱਡਾ ਦੇਵ ਹੈ'। ਇਸ ਲਈ ਪਹਿਲਾਂ ਦੇਵ ਨਾਮ ਦੈਤਾਂ ਦਾ ਹੈ, ਪਹਿਲਾ ਦਾ ਅਧਜਾਹਾਰ ਦੇਵ ਪਦ ਤੁਕ ਵਿੱਚ ਹੀ ਹੈ, ਇਸ ਕਰਕੇ ਪਹਿਲੇ ਦੇਵ ਦਾ ਅਰਥ ਦੈਂਤਾ ਦਾ ਹੈ। ਇਵੇਂ ਦੇਵ ਨਾਮ ਉੱਤਮ ਦੇਵਤਾ ਦਾ ਵੀ ਹੈ ਜੋ ਵਿਸ਼ੇਸ਼ ਹੈ ਅਤੇ ਸੁਰ ਨਾਮ ਸਾਮਾਨਯ ਭਾਵ ਆਮ ਸਾਰੇ ਦੇਵਤਿਆਂ ਦਾ ਹੈ। ਇਸ ਤਰ੍ਹਾਂ ਪੁਨਰੁਕਤ ਮਿਟ ਜਾਂਦਾ ਹੈ।**

**ਇਹਨਾਂ ਅੱਠਾਂ ਹੀ ਤੁਕਾਂ ਵਿਚ ਉਭਯਾਬ੍ਰਿਤਦੀਪਕ ਅਲੰਕਾਰ ਹੈ। ਆਖਹਿ ਪਦ ਬਹੁਤ ਵਾਰ ਆਇਆ ਹੈ। ਇਸ ਦਾ ਅਰਥ ਵੀ ਉਹੀ ਰਹਿਆ। ਪਹਿਲੀ ਤੁੱਲਯ ਯੋਗਤਾ ਅਲੰਕਾਰ ਹੈ। ਲੱਛਣ ਕਹਿ ਆਏ ਹਾਂ, ਕਥਨ ਕੀਤਾ ਹੋਏ ਬ੍ਰਹਮ ਨੂੰ ਬਿਅੰਤ ਕਹਿਣਾ। ਉਸ ਵਿੱਚ ਆਖਣਾ ਕ੍ਰਿਯਾ ਅਪ੍ਰਸਤੁਤਿ ਈਸ਼ਰ ਦੇਵ ਦੈਤ ਆਦਿ ਵਿੱਚ ਇਕ ਹੋਈ, ਇਸ ਵਿੱਚ ਤੁਲਜ ਯੋਗਤਾ।**

## ਕੇਤੇ ਆਖਹਿ ਆਖਣਿ ਪਾਹਿ ॥

**ਪਦ ਅਰਥ:- ਕੇਤੇ–ਕਈ,** many। **ਆਖਹਿ–ਆਖ ਰਹੇ ਹਨ,** are saying। **ਆਖਣਿ ਪਾਹਿ–ਆਖਣਾ ਚਾਹੁੰਦੇ ਹਨ,** want to say।

'ਕੇਤੇ ਆਖਹਿ' ਇਹ ਤਾਂ ਵਰਤਮਾਨ ਕਾਲ ਕਿਹਾ ਹੈ, ਕਿੰਨੇ ਹੀ ਹੁਣ ਕਹਿ ਰਹੇ ਹਨ ਅਤੇ 'ਆਖਣਿ ਪਾਹਿ' ਇਹ ਪਦ ਭਵਿੱਖ ਲਈ ਹੈ, ਕਿ ਕਿੰਨੇ ਹੀ ਆਖਣ ਲਈ ਤਿਆਰ ਬੈਠੇ ਹਨ, ਭਾਵ ਆਖਣਾ ਚਾਹੁੰਦੇ ਹਨ। ਵਿਦਿਆ ਅਤੇ ਬੁੱਧ ਦੇ ਬਲ ਕਰਕੇ।

## ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥

**ਪਦ ਅਰਥ:- ਕਹਿ ਕਹਿ–ਆਖ ਆਖ ਕੇ,** spoken over and over again। **ਉਠਿ ਉਠਿ ਜਾਹਿ–ਜਗਤ ਤੋਂ ਉੱਠ ਉੱਠ ਗਏ ਹਨ,** departed from this world।

ਕਈ ਜੋ ਹਨ, ਅਨੇਕਾਂ ਤਰੀਕਿਆਂ ਨਾਲ ਕਹਿ ਕਹਿ, ਫਿਰ ਬੇਅੰਤ ਜਾਣ ਕੇ, ਜਗਤ ਤੋਂ ਉੱਠ ਉੱਠ ਗਏ ਹਨ। ਕਿਆ? ਫਿਰ ਜਗਤ ਵਿੱਚ ਜਨਮ ਉਹਨਾਂ ਦਾ ਨਹੀਂ, ਜਗਤ ਤੋਂ ਚਲੇ ਜਾਂਦੇ ਹਨ। ਅਬਿਚਲ ਪਦ ਵਿੱਚ ਜਾ ਵਸਦੇ ਹਨ। ਕਹਿੰਦੇ ਕਹਿੰਦੇ ਮਰ ਗਏ ਹਨ, ਸੰਪੂਰਨ ਨਹੀਂ ਕਿਸੇ ਤੋਂ ਕਿਹਾ ਨਹੀ ਗਿਆ ਹੈ। ਇਸ ਤੁਕ ਵਿਚ ਭੁਤਕਾਲ ਕਹਿਆ ਹੈ।

ਇਸ ਵਿਚ ਤਿੰਨ ਕਾਲ ਕਹਿਣ ਵਿਚ ਭਾਵਕ ਅਲੰਕਾਰ ਹੈ।

## ਏਤੇ ਕੀਤੇ ਹੋਰਿ ਕਰੇਹਿ ॥

**ਪਦ ਅਰਥ:- ਏਤੇ ਕੀਤੇ–ਐਨੇ ਪੈਦਾ ਕੀਤੇ ਹਨ,** He has created so many। **ਹੋਰਿ ਕਰੇਇ–ਹੋਰ ਵੀ ਰਚੇ ਹਨ,** He has created many more।

ਜਿੰਨੇ ਪਹਿਲਾਂ ਗਿਣ ਆਏ ਹਾਂ ਜਿਵੇਂ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਆਦਿ ਐਨੇ, ਜੋ ਕਈ ਹੋਰ ਪ੍ਰਮੇਸ਼ਰ ਨੇ ਰਚੇ ਹਨ, ਉਹ ਬਹੁਤ ਸਮਰੱਥ ਅਨੇਕ ਰੀਤ ਕਰਕੇ।

## ਤਾ ਆਖਿ ਨ ਸਕਹਿ ਕੇਈ ਕੇਇ ॥

**ਪਦ ਅਰਥ:- ਸਕਹਿ–**describe, fathom। **ਕੇਈ ਕੇਇ–ਕੋਈ ਵੀ ਮਨੁੱਖ,** no one।

ਫਿਰ ਵੀ ਸਾਰੇ ਪ੍ਰਮੇਸਰ ਨੂੰ ਕੋਈ ਵੀ 'ਕੇਇ' ਕਿਸੇ ਤਰੀਕੇ ਨਾਲ ਵੀ ਨਹੀ ਕਹਿ ਸਕੇਗਾ। ਸਾਰੇ ਹੀ ਕਹਿੰਦੇ ਕਹਿੰਦੇ ਹਾਰ ਜਾਣਗੇ।

ਇਹਨਾਂ ਤੁਕਾਂ ਵਿਚ ਬਿਸ਼ੇਖੋਕਤਿ ਅਲੰਕਾਰ ਹੈ। ਆਖਨ ਵਾਲੇ ਕਾਰਨ ਹਨ ਪਰ ਕਹਿਣ ਨਾਲ ਕਾਰਜ ਨਹੀ ਪੂਰਾ ਹੋਇਆ।

## ਜੇਵਡੁ ਭਾਵੈ ਤੇਵਡੁ ਹੋਇ ॥

**ਪਦ ਅਰਥ:– ਜੇਵਡੁ–ਜਿਹੋ ਜਿਹਾ,** as how someone। **ਭਾਵੈ–ਭਾਉਂਦਾ ਹੈ,** wishes। **ਤੇਵਡੁ–ਉਹੋ ਜਿਹਾ,** to be। **ਹੋਇ–ਹੁੰਦਾ ਹੈ,** happens।

ਪ੍ਰਮੇਸ਼ਰ ਨੂੰ ਜਿਹੋ ਜਿਹਾ ਆਪਣਾ ਆਪ ਭਾਵੇ ਉਹ ਹੀ ਹੋ ਜਾਂਦਾ ਹੈ। ਉਸ ਪ੍ਰਮੇਸ਼ਰ ਦੇ ਵਧਣ ਘਟਣ ਦਾ ਕੋਈ ਅੰਦਾਜਾ ਨਹੀ ਲਾ ਸਕਦਾ। ਉਸ ਨੂੰ ਕੋਈ ਕਿਸ ਤਰੀਕੇ ਨਾਲ ਜਾਣ ਸਕਦਾ ਹੈ ਅਤੇ ਕਹਿ ਸਕਦਾ ਹੈ।

## ਨਾਨਕ ਜਾਣੈ ਸਾਚਾ ਸੋਇ ॥

**ਪਦ ਅਰਥ:– ਜਾਣੈ–ਜਾਣਦਾ ਹੈ,** knows। **ਸਾਚਾ ਸੋਇ–ਆਪ ਸੱਚਾ, ਪ੍ਰਮਾਤਮਾ,** Almighty।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਇਸ ਤਰੀਕੇ ਨਾਲ ਆਪਣੇ ਆਪ ਨੂੰ ਸੱਚਾ ਜੋ ਸੱਚਾ ਪ੍ਰਮੇਸ਼ਰ ਹੈ, ਉਹ ਜਾਣਦਾ ਹੈ, ਕਿ ਉਹ ਕੀ ਹੈ, ਹੋਰ ਕਿਸੇ ਵਿਚ ਜਾਨਣ ਦੀ ਸ਼ਕਤੀ ਨਹੀ ਹੈ।

ਇਹਨਾਂ ਦੋਹਾਂ ਤੁਕਾਂ ਵਿਚ ਪ੍ਰਸੰਖਜਾਲੰਕਾਰ ਹੈ। ਦੂਸਰਿਆਂ ਤੋਂ ਜਾਨਣ ਤੋਂ ਰੋਕ ਕੇ ਇਕ ਪ੍ਰਮੇਸ਼ਰ ਵਿੱਚ ਠਹਿਰਾਇਆ, ਇਸ ਕਰਕੇ ਪ੍ਰਸੰਖਜਾ।

ਇਹਨਾਂ ਸਾਰੀਆਂ ਤੁਕਾਂ ਦਾ ਸਿਧਾਂਤ ਇਹ ਹੈ: ਕਿ ਪਰਮਾਤਮਾ ਦੇ ਸਰੂਪ ਨੂੰ ਵਰਣਨ ਕਰੇ ਪਰ ਆਪਣੇ ਕਲਿਆਣ ਲਈ, ਅੰਤ ਪਾਉਣ ਦੀ ਜ਼ਿਦ ਨਾ ਕਰੇ। ਜੇ ਅੰਤ ਲੈਣ ਦਾ ਹਠ ਕਰ ਕੇ ਕਹੇ ਕਿ ਮੈ ਅੰਤ ਜਾਣ ਲਵਾਂਗਾ, ਇਸ ਬਾਰੇ ਗੁਰੂ ਜੀ ਅੱਗੇ ਆਖਦੇ ਹਨ:

## ਜੇ ਕੋ ਆਖੈ ਬੋਲੁ ਵਿਗਾੜੁ ॥

**ਪਦ ਅਰਥ:– ਜੇ ਕੋ–ਜੇ ਕੋਈ,** if someone। **ਆਖਹਿ–ਆਖਦਾ ਹੈ,** says। **ਬੋਲੁ ਵਿਗਾੜੁ–ਬਗੈਰ ਸੋਚੇ ਸਮਝੇ ਕਹਿਣ ਵਾਲਾ, ਬੁੜ–ਬੋਲਾ,** the one who speaks without understanding it।

ਜੇ ਕੋਈ 'ਬੋਲ' ਬਚਨ ਜਾਂ ਬੋਲ ਬਿਗਾੜਨ ਵਾਲੇ ਕਹੇ ਤਾਂ, ਜਿਸ ਨਾਲ ਕੋਈ ਗੱਲ ਵਿਗੜ ਜਾਵੇ,ਉਹ ਬੋਲ ਵਿਗਾੜ ਦੇ ਹੁੰਦੇ ਹਨ। ਜੇ ਕੋਈ ਕਹੇ ਕਿ ਮੈਂ ਅੰਤ ਲੈ ਲਵਾਂਗਾ, ਫਿਰ ਅੰਤ ਨਹੀਂ ਪਾ ਸਕਦਾ, ਇਸ ਗੱਲ ਨਾਲ ਝੂਠ ਵੀ ਹੋ ਜਾਂਦਾ ਹੈ ਅਤੇ ਇੱਜਤ ਵੀ ਘਟ ਜਾਂਦੀ ਹੈ, ਇਹੋ ਜਿਹੀਆਂ ਗੱਲਾਂ ਨਾਲ ਸੱਚ ਵੀ ਵਿਗੜ ਜਾਂਦਾ ਹੈ, ਇਸ ਕਰਕੇ ਬੋਲ ਵਿਗਾੜ ਹੋ ਜਾਂਦਾ ਹੈ।

## ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

**ਪਦ ਅਰਥ:– ਲਿਖੀਐ–ਲਿਖਿਆ ਜਾਂਦਾ ਹੈ,** it will be written। **ਸਿਰਿ–ਸਿਰੇ ਤੇ, ਅੱਤ ਦਾ, ਸਿਖਰ ਦਾ,** greatest, extremely। **ਗਾਵਾਰਾ ਗਾਵਾਰੁ–ਮੂਰਖਾਂ ਦਾ ਮੂਰਖ, ਮੂਰਖਾਂ ਦਾ ਮੁਖੀ,** fool among the fools।

ਉਹ ਮਨੁੱਖ ਗਵਾਰਾ ਦੇ ਸਿਰ ਗਵਾਰ ਲਿਖਿਆ ਜਾਂਦਾ ਹੈ। ਗਵਾਰਾਂ ਵਿੱਚੋ ਵੱਡਾ ਗਵਾਰ ਗਿਣਿਆ ਜਾਂਦਾ ਹੈ। ਅਰਥ ਕੀ? ਉਸ ਜਿਹਾ ਮੂਰਖ ਹੋਰ ਕੋਈ ਨਹੀਂ ਜੋ ਬਿਨਾ ਵਿਚਾਰ ਤੋਂ ਇਸ ਤਰ੍ਹਾਂ ਕਹਿ ਦਿੰਦੇ ਹਨ।

ਇਹਨਾਂ ਦੋਹਾਂ ਤੁਕਾਂ ਵਿਚ ਸੰਭਾਵਨਾਲੰਕਾਰ ਹੈ। ਇਹਨਾਂ ਤੁਕਾਂ ਵਿਚ ਜੇ ਕੋਈ ਇਸ ਤਰ੍ਹਾਂ ਕਹੇ ਤਾਂ ਗਵਾਰ ਵੱਡਾ ਲਿਖੀਏ, ਇਸ ਲਈ ਸੰਭਾਵਨਾ ਹੁੰਦਾ ਹੈ।

(ਪਉੜੀ ਸਤਾਈਵੀਂ)

ਹੁਣ ਅਗੇ ਜੇ ਕੋਈ ਕਹੇ ਕਿ, ਜਿਹੜਾ ਪ੍ਰਮੇਸ਼ਰ ਹੈ' ਉਸ ਨੂੰ ਸਾਰੇ ਕਹਿਣ ਵਿਚਾਰਨ ਲੱਗ ਜਾਣ, ਤਾਂ ਆਦਿ ਅੰਤ ਜਾਣਿਆਂ ਜਾ ਸਕਦਾ ਹੈ? ਇਸ ਪ੍ਰਸ਼ਨ ਲਈ ਸਤਿਗੁਰੂ ਜੀ ਬੁਨੀਖਨਨਿ ਦੀ ਤਰ੍ਹਾਂ ਕਹਿੰਦੇ ਹਨ, ਜਿਹੜੇ ਗਾਉਂਦੇ ਹਨ ਤਿਨ੍ਹਾਂ ਦੇ ਨਾਮ ਬਹੁਤੇ ਗਿਣਦੇ ਹਨ।

## ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥

**ਪਦ ਅਰਥ:– ਸੋ–ਉਹ,** that। **ਦਰੁ–ਦਰਵਾਜਾ, ਦਰਬਾਰ,** door, court। **ਕੇਹਾ–ਕਿਹੋ ਜਿਹਾ ਹੈ,** the glimpse। **ਸੋ ਘਰੁ–ਉਹ ਘਰ,** the dwelling। **ਜਿਤੁ–ਜਿਸ, ਜਿਥੇ,** where। **ਬਹਿ–ਬੈਠ ਕੇ,** after sitting। **ਸਰਬ–ਸਾਰੇ,** all। **ਸਮਾਲੇ–ਸਾਂਭ ਸੰਭਾਲ ਕਰਦਾ ਹੈ, ਪਾਲਣ ਪੋਸ਼ਣ ਕਰਦਾ ਹੈ,** nurtures।

ਉਹ ਦਰ ਕੈਸਾ ਹੇ? ਉਹ ਘਰ ਕੈਸਾ ਹੈ? ਜਿਸ ਘਰ ਦੇ ਦਰਵਾਜੇ ਵਿਚ ਬੈਠ ਕੇ ਤੂੰ ਸਾਰੇ ਜੀਆਂ ਨੂੰ ਸੰਭਾਲ ਰਿਹਾ ਹੈਂ। ਸਾਰਿਆਂ ਨੂੰ ਰੋਜ਼ੀ ਰੋਟੀ ਦੇ ਰਿਹਾ ਹੈਂ, ਐਸਾ ਕਿਹੜਾ ਘਰ ਹੈ? ਹੇ ਪ੍ਰਮਾਤਮਾ! ਤੂੰ ਕੈਸਾ ਸ਼ਕਤੀ ਵਾਲਾ ਹੈਂ, ਜੋ ਜਿੱਥੇ ਵੀ, ਜੈਸਾ ਵੀ ਭੋਜਨ ਖਾਂਦਾ ਹੈ, ਉਸ ਨੂੰ ਓਹੋ ਜਿਹਾ ਹੀ ਪਹੁੰਚਾ ਰਿਹਾ ਹੈ? ਜਿਸ ਤੇਰੇ ਬ੍ਰਹਿਮੰਡਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਉਸ ਵਿਚ ਜੂਨੀ ਅਤੇ ਜੂਨੀ ਧਾਰਨ ਵਾਲੇ ਜੀਵ, ਉਹ ਕਿਸ ਤਰ੍ਹਾਂ ਗਿਣਤੀ ਵਿੱਚ ਆਉਂਦੇ ਹਨ? ਸੋ ਤੂੰ ਕੈਸਾ ਸਮਰੱਥ ਹੋ, ਜੋ ਰੋਜ਼ ਸਾਰਿਆਂ ਨੂੰ ਸੰਭਾਲਦਾ ਹੋ? ਤੇਰੀ ਇਸ ਗਤੀ ਨੂੰ ਜਾਨਣ ਲਈ ਅਸੰਖਾਂ ਹੀ ਤੈਨੂੰ ਧਿਆਉਂਦੇ ਹਨ, ਉਹ ਕੋਈ ਵੀ ਨਹੀ ਜਾਣ ਸਕਿਆ। ਜਿਹੜੇ ਸਿਮਰਨ ਕਰਦੇ ਹਨ ਉਹਨਾਂ ਦੇ ਨਾਮ ਕੁਝ ਗਿਣਦੇ ਹਨ।

## ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥

**ਪਦ ਅਰਥ:– ਵਾਜੇ–ਵੱਜਦੇ ਹਨ,** are strung। **ਨਾਦ–ਅਵਾਜ਼, ਸੁਰ ਜਾਂ ਸੰਘੀਤ ਅਧਾਰ ਵਾਲੀ ਵਾਜ,** sound, music। **ਅਸੰਖਾ–ਅਣਗਿਣਤ,** countless। **ਕੇਤੇ–ਕਿੰਨੇ ਹੀ,** many। **ਵਾਵਣਹਾਰੇ–ਵਜਾਉਣ ਵਾਲੇ, ਸੰਗੀਤਕਾਰ,** musicians।

'ਵਾਜੇ' ਤੇ 'ਨਾਦ' ਭਾਵ ਸ਼ਬਦ ਅਨੇਕ ਹੀ, 'ਅਨੇਕ' ਦਾ ਅਰਥ ਹੈ ਦੋਨੋ, ਤਿੰਨ, ਚਾਰ, ਸੌ, ਦੋ ਸੌ, ਲੱਖ ਆਦਿ ਵੀ ਬਣਦਾ ਹੈ, ਅਸੰਖ ਹੀ, ਅਨਗਿਣਤ, ਜੋ ਗਿਣਤੀ ਵਿਚ ਨਾ ਆਉਣ, ਇਹਨਾਂ ਸ਼ਬਦਾਂ ਨੂੰ ਵਜਾਉਣ ਵਾਲੇ ਜੋ ਹਨ, ਉਹ ਅਸੰਖ ਹੀ ਹਨ।

## ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥

**ਪਦ ਅਰਥ:– ਕੇਤੇ ਰਾਗ–ਕਿੰਮੇ ਹੀ ਰਾਗ,** various types of raga। **ਪਰੀ ਸਿਉ–ਰਾਗਣੀਆਂ ਸਮੇਤ,** along with the wives of Ragas। **ਕਹੀਅਨਿ–ਕਹੇ ਜਾਂਦੇ ਹਨ, ਗਾਏ ਜਾਂਦੇ ਹਨ,** are saying। **ਗਾਵਣਹਾਰੇ–ਗਾਉਣ ਵਾਲੇ,** singing ।

ਕਿੰਨੇ ਹੀ ਰਾਗ ਹਨ, 'ਪਰੀ' ਨਾਮ ਰਾਗਨੀ ਦਾ ਹੈ, ਰਾਗ ਜਿਹੜੇ ਹਨ ਰਾਗਨੀਆਂ ਦੇ ਨਾਲ ਇਹ ਵੀ ਅਨੇਕ ਹਨ ਅਤੇ ਅਨੇਕਾਂ ਹੀ ਇਹਨਾਂ ਰਾਗ ਰਾਗਨੀਆਂ ਵਿਚ ਤੇਰੇ ਜਸ ਨੂੰ ਗਾਉਣ ਵਾਲੇ ਹਨ, ਉਹਨਾਂ ਦੀ ਵੀ ਕੋਈ ਗਿਣਤੀ ਨਹੀ ਹੈ।

## ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥

**ਪਦ ਅਰਥ:– ਗਾਵਹਿ ਤੁਹਨੋ–ਤੈਨੂੰ ਗਾਉਂਦੇ ਹਨ,** they sing to you। **ਪਉਣੁ ਪਾਣੀ–ਹਵਾ, ਪਾਣੀ,** water। **ਬੈਸੰਤਰੁ–ਅਗਨ,** fire। **ਰਾਜਾ ਧਰਮੁ–ਧਰਮਰਾਇ, ਧਰਮ ਰਾਜ,** god of death (Yama)। **ਦੁਆਰੇ–ਤੇਰੇ ਦਰ ਤੇ,** at your doorstep।

ਹੇ ਪ੍ਰਮੇਸ਼ਰ! ਤੈਨੂੰ ਧਿਆਉਂਦੇ ਹਨ, ਉਣੰਜਾ ਜਿਹੜੀਆਂ ਪੌਣਾ ਹਨ ਇਹ ਸਭ ਹੀ ਆਪ ਨੂੰ ਧਿਆਉਂਦੀਆਂ ਹਨ। ਜੋ ਪਾਣੀ ਹੈ, ਅਨੇਕਾਂ ਹੀ ਰੰਗ ਆਦਿ ਬੈਸੰਤਰ ਅਗਨੀ ਜੋ ਤਿੰਨ ਤਰਾਂ ਦੀ ਹੈ: ਬੜਵਾਗਨਿ, ਜਠਰਾਗਨਿ, ਤੀਸਰੀ ਪ੍ਰਗਟ ਜੋ ਹੈ ਦਾਵਾ, ਇਹ ਸਾਰੇ ਹੀ ਤੇਰੇ ਗੁਣਾਂ ਨੂੰ ਗਾਉਣਾ ਕਰਦੇ ਹਨ। 'ਰਾਜਾ ਧਰਮੁ' ਧਰਮਰਾਇ ਜੋ ਸਾਰੇ ਜਗਤ ਦਾ ਹਿਸਾਬ ਲੈਣ ਵਾਲਾ ਹੈ, ਉਹ ਵੀ ਆਪਣੇ ਦੁਆਰੇ ਭਾਵ ਘਰ ਵਿਚ ਸਦਾ ਹੀ ਤੈਨੂੰ ਧਿਆਉਂਦਾ ਹੈ।

## ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥

**ਪਦ ਅਰਥ:– ਚਿਤੁ ਗੁਪਤੁ–ਚਿਤਰ ਗੁਪਤ, ਮਨੁੱਖ ਦੇ ਚੰਗੇ ਮੰਦੇ ਕਰਮਾਂ ਦਾ ਲੇਖਾਂ ਕਰਨ ਵਾਲੇ,** the angels of the conscious and subconscious। **ਲਿਖਿ ਜਾਣਹਿ–ਲਿਖ ਕੇ ਜਾਣਦੇ ਹਨ,** who record action । **ਲਿਖਿ ਲਿਖਿ–ਲਿਖ ਲਿਖ ਕੇ,** writing। **ਧਰਮੁ ਵੀਚਾਰੇ–ਧਰਮਰਾਇ ਵਿਚਾਰਦਾ ਹੈ,** the god of death (judge of afterlife) who judges।

ਚਿਤ੍ਰ ਗੁਪਤ ਜੋ ਹਨ, ਉਹ ਕੈਸੇ ਹਨ? ਅਨੇਕਾਂ ਹੀ ਕਿਸਮਾਂ ਦੇ ਜੋ ਜੀਵ ਹਨ, ਅਸੰਖ ਹੀ ਪਾਪ ਪੁੰਨ ਕਰਦੇ ਹਨ, ਉਹਨਾਂ ਵਿਚ ਕੈਸੀ ਸ਼ਕਤੀ ਹੈ? ਭਾਵੇਂ ਕੋਈ ਪਾਪ ਛਿਪ ਕੇ ਕਰੇ ਜਾਂ ਸਾਹਮਣੇ ਕਰੇ ਸਾਰਿਆਂ ਦੀ ਲਿਖਤ ਜਾਣਦਾ ਹੈ। ਕੀ ਲਿਖ ਲਿਖ ਕੇ ਧਰਮ ਨੂੰ ਵਿਚਾਰਦੇ ਹਨ? ਜੋ ਜਿਸ ਤਰ੍ਹਾਂ ਦੇ ਲਾਇਕ ਹੋਵੇ ਉਸ ਨੂੰ ਤੈਸਾ ਹੀ ਫਲ ਦੇਂਦੇ ਹਨ। ਵੇਖੋ, ਜਿੰਨ੍ਹਾਂ ਦੇ ਲਿਖੇ ਨੂੰ ਧਰਮਰਾਇ ਵੀਚਾਰ ਕੇ ਸਜ਼ਾ ਦਿੰਦਾ ਹੈ। ਇਹੋ ਜਿਹੇ ਜੋ ਚਿਤ੍ਰ ਗੁਪਤ ਹਨ, ਉਹ ਵੀ ਤੇਰੇ ਹੀ ਗੁਣ ਗਾਉਂਦੇ ਹਨ।

## ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥

**ਪਦ ਅਰਥ:- ਈਸਰੁ–ਸ਼ਿਵ,** Shiva। **ਬਰਮਾ–ਬ੍ਰਹਮਾ,** Brahma। **ਦੇਵੀ–ਦੇਵੀਆਂ,** deities। **ਸੋਹਨਿ–ਸੋਹਦੇ ਹਨ,** ever adorned। **ਸਦਾ–ਹਮੇਸ਼ਾ,** forever। **ਸਵਾਰੇ–ਪ੍ਰਭੂ ਦੇ ਬਨਾਏ ਹੋਏ,** are all made by Almighty।

'ਈਸਰ' ਮਹਾਦੇਵ, ਬ੍ਰਹਮਾ, 'ਦੇਵੀ' ਜੋਗ ਮਾਯਾ, ਇਹ ਸਭ ਜੋ ਵੱਡੀ ਸ਼ਕਤੀ ਵਾਲੇ ਹਨ ਸਭ ਮਹਾਨ ਹੁੰਦੇ ਹੋਏ ਵੀ 'ਸਦਾ' ਹੀ ਤੈਨੂੰ ਹੀ ਧਿਆਉਂਦੇ ਹਨ। ਭਾਵ ਸਿਮਰਦੇ ਹਨ। 'ਸਵਾਰੇ'= ਤੇਰੇ ਬਨਾਏ ਹੋਏ।

## ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥

**ਪਦ ਅਰਥ:- ਇੰਦ–ਇੰਦਰ ਦੇਵਤਾ,** Indra। **ਇਦਾਸਣਿ–ਇੰਦਰ ਦਾ ਸਿੰਘਾਸਨ,** the throne of Indra। **ਦਰਿ–ਡਰ ਕੇ, ਦੁਆਰੇ,** doorstep।

ਇੰਦ੍ਰ ਜੋ ਹੈ, ਸਾਰੇ ਦੇਵਤਿਆਂ ਦਾ ਰਾਜਾ, ਉਹ ਵੀ ਆਪਣੇ ਸਿੰਘਾਸਨ ਤੇ ਬੈਠ ਕੇ ਹੋਰ ਦੇਵਤਿਆਂ ਦੇ ਨਾਲ 'ਆਦਰਿ ਨਾਲੇ' ਆਦਰ ਸਹਿਤ, ਕੀ? ਪਿਆਰ ਨਾਲ ਤੈਨੂੰ ਸਿਮਰਦਾ ਹੈ। ਦੇਖੋ ਬੇ-ਸ਼ੱਕ ਇਹ ਸਾਰੇ ਦੇਵਤਿਆਂ ਦੀ ਪਦਵੀ ਤੇ ਹਨ। 'ਦਰ' ਨਾਮ ਡਰ ਦਾ, ਡਰ ਕੇ ਦੇਵਤਿਆਂ ਦੇ ਨਾਲ ਮਿਲ ਕੇ ਤੈਨੂੰ ਸਿਮਰਦੇ ਹਨ।

## ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥

**ਪਦ ਅਰਥ:- ਇਧ–ਜੋਗੀ,** Yogis। **ਸਮਾਧੀ ਅੰਦਰਿ–ਸਮਾਧੀ ਲਗਾ ਕੇ,** in meditation। **ਸਾਧ–ਸਾਧੂ, ਜਿੰਨਾਂ ਨੇ ਮਨ ਨੂੰ ਸਾਧਿਆ ਹੈ,** Sadhus who have controlled their mind। **ਵਿਚਾਰੇ–ਵਿਚਾਰਦੇ ਹਨ,** contemplates।

ਸਿਧ ਜਿਹੜੇ ਹਨ, ਗੁਰਮੁਖ ਤੋਂ ਆਦਿ, ਜਿੰਨ੍ਹਾਂ ਨੂੰ ਸਿੱਧੀਆਂ ਪ੍ਰਾਪਤ ਹਨ, ਉਹ ਸਿਧ, ਜਿਹੜੇ ਸਤਿਜੁਗ ਤੋਂ ਆਦਿ ਹੋਏ ਹਨ, ਉਹ ਵੀ ਸਮਾਧੀ ਲਗਾ ਕੇ ਤੈਨੂੰ ਸਿਮਰਦੇ ਹਨ। ਜਿਹੜੇ ਸਾਧੂ ਜਨ ਹਨ, ਜਿੰਨ੍ਹਾਂ ਨੇ ਆਪਣੇ ਮਨ ਨੂੰ ਸਾਧਿਆ ਹੈ, ਉਹ ਸਾਧੂ ਵੀ ਵੀਚਾਰ ਦੇ ਸਹਿਤ ਪ੍ਰਮੇਸ਼ਰ ਦੀ ਵਡਿਆਈ ਨੂੰ ਗਾਉਂਦੇ ਹਨ।

## ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥

**ਪਦ ਅਰਥ:– ਜਤੀ–ਜਤ ਨੂੰ ਕਾਇਮ ਰੱਖਣ ਵਾਲੇ,** celibates। **ਸਤੀ–ਸੱਚੇ ਲੋਕ ਜੋ ਝੂਠ ਨਹੀ ਬੋਲਦੇ, ਜਿੰਨਾ ਨੇ ਸਤ ਨੂੰ ਧਰਨ ਕੀਤਾ ਹੈ,** the ones who have embraced the truth, honest। **ਸੰਤੋਖੀ–ਸਬਰ ਸੰਤੋਖ ਵਾਲੇ, ਪੁਰੀ ਤਰ੍ਹਾਂ ਸੰਤੁਸਟ ਲੋਕ,** contented। **ਵੀਰ– ਕਰਾਰੇ–ਤਕੜੇ ਸੂਰਬੀਰ ਬਹਾਦਰ ਲੋਕ, ਵੀਰ ਜੋਧੇ,** strong brave warriors।

ਜਤੀ ਲਛਮਣ, ਹਨੂਮਾਨ ਤੋਂ ਆਦਿ, 'ਜਤੀ' ਨਾਮ ਸੰਨਿਆਸੀ ਦਾ ਵੀ ਹੈ। 'ਸਤੀ' ਜਿਹੜੇ ਸਤ ਨੂੰ ਧਾਰਨ ਵਾਲੇ ਹਨ, ਜਿਹੜੇ ਸੰਤੋਖੀ, ਸੰਤੋਖ ਵਾਲੇ ਹਨ ਭਾਵ ਜਿਹੜੇ ਸੰਤੁਸ਼ਟ ਹੋਏ ਹਨ, ਇਹ ਸਾਰੇ ਹੀ ਸਿਮਰਦੇ ਹਨ। ਵੀਰ ਜੋਧੇ, ਕਿਹੜੇ ਜੋਧੇ? ਜਿਹੜੇ ਬਹੁਤ ਹਠੀਲੇ ਭਾਵ ਜ਼ਿਦ ਗੁੱਸੇ ਵਾਲੇ, ਉਹ ਵੀ ਸਿਮਰਦੇ ਹਨ।

## ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥

**ਪਦ ਅਰਥ:– ਰਖੀਸਰ–ਵੱਡੇ ਵੱਡੇ ਰਿਸ਼ੀ, ਤਪੱਸਵੀ,** great sages who meditate। **ਜੁਗੁ ਜੁਗੁ–ਹਰੇਕ ਜੁਗ ਵਿੱਚ, ਸਦਾ,** in every age, forever। **ਵੇਦਾ ਨਾਲੇ–ਵੇਦਾਂ ਸਣੇ,** vedas।

ਪੰਡਤ ਜਿਹੜੇ ਹਨ, ਪੜ੍ਹਨ ਵਾਲੇ, ਰਿਖੀਸੁਰ, ਜੋ ਰਿਖੀਆਂ ਵਿਚੋਂ ਉੱਤਮ ਹਨ ਅਪਣੀ ਸਾਧਨਾ ਵਿਚ ਜੋ ਉੱਤਮ ਹਨ, 'ਜੁਗੁ ਜੁਗੁ' = ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਯੁਗ ਇਹਨਾਂ ਜੁਗਾਂ ਦੇ ਜੋ ਚਾਰੇ ਵੇਦ ਹਨ, = ਸਯਾਮ, ਰਿਗ, ਜੁਜਰ, ਅਥਰਬਣ ਅਤੇ ਇਹਨਾਂ ਦੇ ਨਾਲ ਜੋ ਛੇ ਸ਼ਾਸ਼ਤਰ ਹਨ, ਉਹਨਾਂ ਦੀ ਰਚਨਾ ਕਰ ਉਸ ਪ੍ਰਮਾਤਮਾ ਦੀ ਮਹਿਮਾ ਨੂੰ ਵਰਣਨ ਕਰਦੇ ਹਨ।

## ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥

**ਪਦ ਅਰਥ:– ਮੋਹਣੀਆ ਮਨੁ ਮੋਹਨਿ–ਮਨ ਨੂੰ ਮੋਹਣ ਵਾਲੀ,** the heavenly beauties who entice hearts। **ਸੁਰਗਾ ਮਛ ਪਇਆਲੇ–ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ ਵਿੱਚ ਰਹਿਣ ਵਾਲੇ,** paradise, earth and underworld।

ਜਿਹੜੀ ਮੋਹਣੀ ਹੈ, ਉਹ ਕੈਸੀ ਹੈ? ਸਭ ਦੇ ਮਨ ਨੂੰ ਮੋਹਿਤ ਕਰਨ ਵਾਲੀ ਭਾਵ ਮੋਹਣ ਵਾਲੀ, ਉਹ ਵੀ ਪ੍ਰਮੇਸ਼ਰ ਨੂੰ ਸਿਮਰਦੀ ਹੈ। ਸੁਵਰਗ ਲੋਕ, ਮਧ ਲੋਕ ਅਤੇ ਪਾਤਾਲ ਵਿਚ ਰਹਿਨ ਵਾਲੇ ਸਾਰੇ ਹੀ ਪ੍ਰਮੇਸ਼ਰ ਨੂੰ ਗਾਉਂਦੇ ਹਨ। ਜਿਵੇਂ ਤਿੰਨਾਂ ਲੋਕਾਂ ਦੀ ਮੋਹਨੀ।

## ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥

**ਪਦ ਅਰਥ:- ਰਤਨ-ਚੌਦਾਂ ਰਤਨ,** fourteen types of treasure। **ਉਪਾਏ ਤੇਰੇ-ਤੇਰੇ ਪੈਦਾ ਕੀਤੇ,** created by You। **ਅਠਸਠਿ-ਅਠਾਹਠ,** sixty-eight। **ਤੀਰਥ ਨਾਲੇ-ਤੀਰਥਾਂ ਸਮੇਤ, ਤੀਰਥ ਅਤੇ ਨਾਲੇ (ਨਦੀ) ,** pilgrimage sites including the rivers associated with them।

ਜਿਹੜੇ ਚੌਦਾਂ ਰਤਨ ਹਨ, ਚੰਦ੍ਰਮਾ, ਧਨੰਤ੍ਰ, ਲਛਮੀ, ਕਾਮਧੇਨ ਇਹਨਾਂ ਤੋਂ ਆਦਿ ਜੋ ਉਤਪਤਿ ਕੀਤੇ ਹਨ, ਉਹ ਵੀ ਵਾਹਿਗੁਰੂ ਨੂੰ ਗਾਂਉਂਦੇ ਹਨ। ਅਠਸਠ ਤੀਰਥ ਸਮੁੰਦਰ ਆਦਿ, 'ਨਾਲੇ' ਨਾਮ ਨਦੀ ਦਾ ਵੀ ਹੈ, ਇਹ ਸਾਰੇ ਵੀ ਅਰਾਧਦੇ ਹਨ।

## ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥

**ਪਦ ਅਰਥ:- ਜੋਧ-ਜੋਧੇ, ਬਹਾਦਰ ਲੋਕ,** brave people। **ਮਹਾਬਲੀ-ਅਤੀ ਬਲ ਵਾਲੇ, ਬਲਵਾਨ,** strong people। **ਸੂਰਾ-ਸੂਰਮੇ,** warriors। **ਖਾਣੀ ਚਾਰੇ-ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ,** four sources of creation।

ਜਿਹੜੇ ਜੋਧੇ ਹਨ, ਉਹ ਕੈਸੇ ਹਨ? ਮਹਾਂਬਲੀ, ਵੱਡੇ ਬਲ ਵਾਲੇ ਸੂਰਮੇ ਯੋਧੇ, ਉਹ ਵੀ ਗਾਉਂਦੇ ਹਨ।
ਪ੍ਰਸ਼ਨ: ਜੋਧੇ ਤਾਂ ਅੱਗੇ ਵੀ ਗਿਣੇ ਹਨ, ਦੂਸਰੇ ਕਹਿਣ ਨਾਲ ਪੁਨਰੁਕਤਿ ਹੁੰਦਾ ਹੈ?

ਉੱਤਰ: ਪਿਛਲੇ ਯੋਧੇ ਜੋ ਹਨ, ਉਹ ਸਾਰਿਆਂ ਲਈ ਸਾਮਾਨ ਪਦ ਹੈ, ਇਥੇ ਵੱਡੇ ਬਲੀ ਸੂਰਮੇਂ: ਰਾਵਣ, ਬਾਲੀ, ਭੀਮਸੈਨ, ਅਰਜਨ ਅਤੇ ਹਨੂਮਾਨ ਆਦਿ, ਇਸ ਦਾ ਅਰਥ। ਹੁਣ ਇਥੇ 'ਜੋਧ ਮਹਾਂਬਲ ਸੂਰਮੇ' ਸੰਤਾਂ ਦਾ ਨਾਮ ਵੀ ਹੈ, ਜਿੰਨਾਂ ਨੇ ਮਨ ਦੇ ਜਿਹੜੇ ਸਾਰੇ ਵਿਕਾਰ ਹਨ ਇਹਨਾਂ ਨੂੰ ਜਿੱਤਿਆ ਹੈ, ਉਹ ਸੰਤ ਗਾਉਂਦੇ ਹਨ।
ਜਿਹੜੀਆਂ ਚਾਰ ਖਾਣੀਆਂ ਹਨ: ਅੰਡਜ= ਸਪ, ਪੰਛੀ ਆਦਿ ਜੋ ਆਂਡੇ ਤੋਂ ਪੈਦਾ ਹੋਣ, ਸੇਤਜ: ਜੂਆਂ ਆਦਿ ਜੋ ਪਸੀਨੇ ਤੋਂ ਪੈਦਾ ਹੋਣ, ਜੇਰਜ: ਮਨੁੱਖ, ਪਛੂ ਆਦਿ ਜੋ ਗਰਭ ਤੋਂ ਪੈਦਾ ਹੋਣ, ਉਤਭੁਜ: ਸਾਰੀ ਵਣਸਪਤੀ; ਇਹ ਚਾਰੇ ਖਾਣੀਆਂ ਇੱਕੀ-ਇੱਕੀ ਲੱਖ ਹਨ, ਇਸ ਤਰਾਂ ਚੌਰਾਸੀ ਲੱਖ ਜੂਨ ਬਣਦੀ ਹੈ, ਸੋ ਇਹ ਸਭ ਹੀ ਤੈਨੂੰ ਧਿਆਉਂਦੇ ਭਾਵ ਸਿਮਰਦੇ ਹਨ।

## ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥

**ਪਦ ਅਰਥ:- ਖੰਡ-ਨੌ ਖੰਡ, ਸ੍ਰਿਸਟੀ ਦੇ ਵੱਖ ਵੱਖ ਭਾਗ,** nine Khands (located relative to Mt. Meru)। **ਮੰਡਲ-ਸੂਬੇ, ਹਾਤੇ, ਬ੍ਰਹਿਮੰਡ,** galaxy। **ਵਰਭੰਡਾ-ਬ੍ਰਹਿਮੰਡ, ਸਾਰੀ ਸ੍ਰਿਸਟੀ, ਸਮੂਹ ਮੰਡਲ,** universe। **ਕਰਿ ਕਰਿ-ਰਚ ਰਚ ਕੇ, ਪੈਦਾ ਕਰ ਕਰ ਕੇ,** created। **ਰਖੇ ਧਾਰੇ-ਟਿਕਾ ਕੇ ਰੱਖੇ ਹਨ,** arranged।

ਨੌਂ ਜਿਹੜੇ ਖੰਡ ਹਨ, 'ਮੰਡਲ' ਨਾਮ ਦੀਪਾਂ ਦਾ ਵੀ ਹੈ। ਕਿਉਂ? ਦੀਪ ਜੋ ਹਨ, ਉਹ ਮੰਡਲਾਕਾਰ ਹਨ, ਮੰਡਲਾਕਾਰ ਹੋਣ ਕਰਕੇ, 'ਮੰਡਲ' ਨਾਮ, ਇਹਨਾ ਖੰਡਾਂ ਵਿਚ ਵਸੇ ਦੀਪਾਂ ਵਿਚ ਜੋ ਵਸਦੇ ਹਨ, ਉਹ ਵੀ ਸਾਰੇ ਪ੍ਰਮੇਸ਼ਰ ਨੂੰ ਗਾਉਂਦੇ ਹਨ। ਖੰਡ ਤੇ ਦੀਪ ਜਿਹੜੇ ਹਨ, ਇਹਨਾਂ ਦੇ ਧਾਰਨ ਵਾਲੇ ਦੇਵਤਾ ਵੀ ਸਾਰੇ

ਪ੍ਰਮਾਤਮਾ ਨੂੰ ਜਾਣਦੇ ਹਨ। ਕਿਹੋ ਜਿਹਾ ਹੈ ਖੰਡ, ਦੀਪ, ਬ੍ਰਹਿਮੰਡ? ਇਹ ਸਭ ਹੀ 'ਕਰਿ ਕਰਿ' ਭਾਵ ਰਚਿ ਰਚਿ ਕੇ ਧਾਰਿ ਰੱਖੇ ਹਨ। ਕੀ? ਟਿਕਾ ਰੱਖੇ ਹਨ। ਇਸ ਤਰ੍ਹਾਂ ਖੰਡ ਮੰਡਲ ਦੇ ਸਹਿਤ ਇਹੋ ਜਿਹੇ ਜੋ ਅਨੇਕ ਬ੍ਰਹਮੰਡ ਰਚੇ ਹੋਏ ਹਨ, ਇਹ ਸਾਰੇ ਹੀ ਵਾਹਿਗੁਰੂ ਨੂੰ ਗਾਉਂਦੇ ਹਨ।

ਇਹਨਾਂ ਸਾਰੀਆਂ ਤੁਕਾਂ ਵਿਚ ਪਹਿਲੀ ਤੁਲ ਯੋਗਤਾ ਅਲੰਕਾਰ ਹੈ। ਇਥੇ ਪ੍ਰਸਤੁਤਿ ਪ੍ਰਮੇਸ਼ਰ ਦੀ ਮਹਿਮਾਂ ਕਹਿਣ ਨੂੰ ਉਹਨਾਂ ਵਿੱਚ ਗਾਉਣ ਕਿਰਿਆ ਪੌਣ ਪਾਣੀ ਆਦਿ ਸਭ ਵਿਚ ਕਹੀ ਹੈ। ਇਸ ਲਈ ਤੁਲ ਯੋਗਤਾ। ਗਾਵਹਿ ਪਦ ਬਹੁਤੀ ਵਾਰ ਆਉਣ ਕਰਕੇ ਉਭਯਾਬ੍ਰਿਤ-ਦੀਪਕ ਅਲੰਕਾਰ ਹੈ।

## ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥

**ਪਦ ਅਰਥ:- ਸੇਈ-ਉਹੀ,** they alone। **ਤੁਧੁਨੋ ਗਾਵਹਿ-ਤੈਨੂੰ ਗਾਉਂਦੇ ਹਨ,** sing to You। **ਜੋ ਤੁਧ ਭਾਵਨਿ-ਜਿਹੜੇ ਤੈਨੂੰ ਭਾਉਂਦੇ ਹਨ,** the ones who You are pleased with। **ਰਤੇ-ਰੰਗੇ ਹੋਏ, ਪ੍ਰੇਮ ਵਿੱਚ ਮੱਤੇ ਹੋਏ, ਰਚੇ ਹੋਏ,** imbued with the nectar of Your essence। **ਰਸਾਲੇ-ਰਸੀਏ, ਰਸ ਦੇ ਘਰ, ਪ੍ਰੇਮ ਦੇ ਰਸੀਏ,** dissolute in Almighty's love।

ਉਹੀ ਪੁਰਖ ਸਾਰੇ ਬ੍ਰਹਿਮੰਡ ਵਿੱਚ ਤੈਨੂੰ ਹੀ ਗਾਉਂਦੇ ਹਨ, ਜੋ ਤੈਨੂੰ ਭਾਉਂਦੇ ਹਨ, ਕੀ? ਜਿੰਨਾਂ ਨੂੰ ਚਾਹੁੰਦੇ ਹਨ ਇਸ ਜਗਤ ਤੋਂ ਉਧਾਰ ਕੀਤਾ। ਉਹਨਾਂ ਨੂੰ ਆਪਣੀ ਸਿਫਤ ਸਲਾਹ ਗਾਉਣ ਨੂੰ ਬਖਸ਼ਦਾ ਹੈਂ। 'ਰੱਤੇ' ਭਾਵ ਰਚ ਗਏ ਹਨ ਤੇਰੇ ਸਿਮਰਨ ਵਿਚ ਉਹੀ ਭਗਤ ਹਨ, 'ਰਸਾਲੇ' ਭਾਵ ਤੇਰੇ ਪ੍ਰੇਮ ਦੇ ਰਸੀਏ। ਰਸ ਦੇ ਘਰ।

ਇਸ ਤੁਕ ਵਿਚ ਕਾਵਿਲਿੰਗ। ਉਹ ਗਾਉਂਦੇ ਹਨ ਇਹ ਅਰਥ ਤਾਂ ਸਮਰਥਨੀਯ, ਜੋ ਤੈਨੂੰ ਭਾਉਂਦੇ ਹਨ, ਇਸ ਨਾਲ ਸਮਰਥਨ ਕੀਤਾ।

## ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

**ਪਦ ਅਰਥ:- ਹੋਰਿ-ਹੋਰ ਵੀ,** others। **ਕੇਤੇ-ਕਿੰਨੇ ਹੀ,** many। **ਗਾਵਨਿ-ਤੈਨੂੰ ਗਾਉਂਦੇ ਹਨ,** sing to You। **ਸੇ-ਉਹ,** they। **ਮੈ-ਮੈਨੂੰ,** me। **ਚਿਤਿ ਨ ਆਵਨਿ-ਚੇਤੇ ਨਹੀਂ ਆਉਂਦੇ, ਯਾਦ ਨਹੀਂ ਆਉਂਦੇ,** cannot remember। **ਕਿਆ ਵੀਚਾਰੇ-ਕੀ ਵਿਚਾਰੀਏ, ਕੀ ਵਿਚਾਰ ਕਰੀਏ,** how can I consider them all?।

ਹੋਰ ਵੀ ਅਨੇਕ ਹਨ ਜੋ ਤੈਨੂੰ ਗਾਉਂਦੇ ਹਨ, ਉਹ ਸਾਰੇ ਮੈਨੂੰ ਯਾਦ ਨਹੀ ਆਉਂਦੇ । ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ, ਕੀ ਵੀਚਾਰ ਕਰੀਏ , ਕੋਈ ਅੰਤ ਤਾਂ ਕਿਸੇ ਤਰੀਕੇ ਨਾਲ ਨਹੀਂ ਪਾਇਆ ਜਾਂਦਾ। ਇਸੇ ਤਰ੍ਹਾਂ ਤੇਰੇ ਗਾਉਣ ਵਾਲਿਆਂ ਦਾ ਵੀ ਅੰਤ ਨਹੀ ਪਾਇਆ ਜਾ ਸਕਦਾ।

'ਗਾਵਨਿ ਭਾਵਨਿ' ਪਹਿਲੀ ਤੁਕ ਵਿਚ, ਔਰ ਇਸ ਵਿਚ ਗਾਵਨਿ ਆਵਨਿ ਇਹਨਾਂ ਪਦਾਂ ਤੋਂ ਛੇਕਾਨੁਪ੍ਰਾਸ ਅਲੰਕਾਰ ਹੈ। ਨਕਾਰ ਕੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਹੈ।

ਜੇਕਰ ਜਗਿਆਸੂ ਸਮਝੇ ਕਿ, ਪ੍ਰਮੇਸ਼ਰ ਦਾ ਅੰਤ ਨਹੀਂ, ਉਸ ਦੇ ਗਾਉਣ ਵਾਲਿਆਂ ਦਾ ਵੀ ਅੰਤ ਨਹੀਂ, ਇਸ ਕਰਕੇ ਚੁੱਪ ਧਾਰ ਲਵੇ? ਇਸ ਤੇ ਸਾਹਿਬ ਜੀ ਕਹਿੰਦੇ ਹਨ:–

## ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

**ਪਦ ਅਰਥ:– ਸੋਈ ਸੋਈ–ਉਹੀ ਉਹੀ,** only He। **ਸਦਾ ਸਚੁ–ਹਮੇਸ਼ਾ ਸੱਚ ਹੈ, ਸਦਾ ਥਿਰ ਹੈ,** forever true। **ਸਾਹਿਬੁ–ਪ੍ਰਮਾਤਮਾ,** Almighty। **ਸਾਚਾ ਸਾਚੀ ਨਾਈ–ਸੱਚੀ ਉਸ ਦੀ ਸੋਭਾ ਹੈ, ਉਸ ਦੀ ਵਡਿਆਈ ਸੱਚੀ ਹੈ,** true is His name and glory।

'ਸੋਈ' ਪਦ ਜਿਹੜਾ ਹੈ, ਇਹ ਭੂਤ ਕਾਲ ਨੂੰ ਜਣਾਉਂਦਾ ਹੈ। ਜੋ ਪਹਿਲਾਂ ਸੀ, ਉਹੀ ਹੁਣ ਹੈ। ਦੋ ਵਾਰ ਕਹਿਣਾ ਦ੍ਰਿੜ ਕਰਾਉਣਾ ਹੈ, ਉਪਦੇਸ਼ ਨੂੰ। 'ਸਦਾ ਸਚੁ ਸਾਹਿਬੁ' ਸਦਾ ਸੱਚ ਹੈ, ਇਕ ਰਸ ਹੈ, ਕੋਈ ਅੰਦਾਜਾ ਨਹੀਂ ਲਗਦਾ। ਇਹੋ ਜਿਹਾ ਸਾਹਿਬ ਹੈ। ਹੋਰ ਜਿਹੜੇ ਸਾਹਿਬ ਕਹਾਉਂਦੇ ਹਨ ਸਭ ਝੂਠੇ ਹਨ। ਸਿਰਫ ਉਹੀ ਪ੍ਰਮਾਤਮਾ ਸੱਚਾ ਹੈ। ਸੱਚਾ ਸਾਹਿਬ ਹੋਣ ਕਰਕੇ ਨਾਮ ਵੀ ਸੱਚਾ ਹੈ, ਇਸ ਲਈ ਵੇਦਾਂ ਅਤੇ ਸ਼ਾਸ਼ਤਰਾਂ ਵਿਚ 'ਸੱਤਯ ਨਾਮ' ਕਿਹਾ ਹੈ।

ਇਸ ਤੁਕ ਵਿਚ ਸਕਾਰ ਸਭ ਥਾਵਾਂ ਤੇ ਆਉਣ ਕਰਕੇ ਬ੍ਰਿਤਯਾਨੁਪ੍ਰਾਸ ਹੈ।

## ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥

**ਪਦ ਅਰਥ:– ਹੈ ਭੀ–ਹੁਣ ਵੀ ਹੈ,** he is there। **ਹੋਸੀ–ਅਗਾਂਹ ਵੀ ਰਹੇਗਾ,** he will be। **ਜਾਇ ਨ–ਹੁਣ ਵੀ ਨਹੀਂ ਜਾਂਦਾ,** always be here। **ਜਾਸੀ–ਅਗਾਵ ਵੀ ਨਹੀ ਜਾਂਦਾ,** he will not go away। **ਰਚਨਾ–ਸ੍ਰਿਸਟੀ,** creation। **ਜਿਨਿ–ਜਿਸ ਨੇ,** he has। **ਰਚਾਈ–ਪੈਦਾ ਕੀਤੀ, ਬਣਾਈ ਹੈ,** made।

ਜੋ ਭੂਤਕਾਲ ਵਿੱਚ ਕਹਿਆ, ਹੁਣ ਵਰਤਮਾਨ ਵਿੱਚ ਵੀ ਉਹੀ ਪੁਰਖ ਹੈ, 'ਹੋਸੀ' ਅਗਾਂਹ ਵੀ ਆਉਣ ਵਾਲੇ ਸਮੇਂ ਵਿਚ ਵੀ ਉਹੀ ਰਹੇਗਾ। 'ਜਾਇ ਨ' ਹੁਣ ਵੀ ਨਹੀ ਜਾਂਦਾ, ਕੀ? ਅਬਿਨਾਸੀ ਹੈ। 'ਨ ਜਾਸੀ' ਅਗਾਂਹ ਵਾਲੇ ਸਮੇਂ ਵਿਚ ਸਦਾ ਹੀ ਰਹੇਗਾ। ਵੱਡਾ ਕੈਸਾ ਪ੍ਰਮਾਤਮਾ ਹੈ? 'ਰਚਨਾ ਜਿਨਿ ਰਚਾਈ' ਜਿਸ ਨੇ ਇਹ ਦ੍ਰਿਸਟਮਾਨ ਰਚਨਾ ਰਚੀ ਹੈ।

ਇਸ ਤੁਕ ਵਿਚ ਤਿੰਨਾਂ ਕਾਲਾਂ ਦੀ ਗੱਲ ਕੀਤੀ ਹੈ। ਇਸ ਲਈ ਭਾਵਤ ਅਲੰਕਾਰ ਹੈ।

ਲੱਛਣ:– ਭੂਤ ਭਵਿਖਜਤ ਕੀ ਜੋ ਬਾਤ।
ਵਰਤਮਾਨ ਮੈਂ ਕਹਿੰ ਬਖਿਜਾਤ।
ਤਹਿੰ 'ਭਾਵਕ' ਭੂਖਨ ਹੁਇ ਜਾਇ।
ਐਸੇ ਕਹੈਂ ਗ੍ਰੰਥ ਸਮੁਦਾਇ।

ਜਿਵੇਂ 'ਹੈ ਭੀ ਹੋਸੀ' ਵਿੱਚ ਹਕਾਰ, 'ਜਾਇ ਨ ਜਾਸੀ' ਵਿੱਚ ਜਕਾਰ, 'ਰਚਨਾ ਜਿਨਿ ਰਚਾਈ' ਵਿੱਚ ਰਕਾਰ ਚਕਾਰ, ਅਨੇਕਾਂ ਅੱਖਰਾਂ ਦੀ ਅਨੇਕਾਂ ਵਾਰ ਬਰਾਬਰਤਾ ਹੋਈ, ਇਸ ਲਈ ਬ੍ਰਿਤਜਾਨੁਪ੍ਰਾਸ ਹੁੰਦਾ ਹੈ।॥

ਇਸ ਤੁਕ ਦੇ ਅਰਥਾਂ ਨੂੰ ਸੁਣ ਕੇ ਜੇ ਕੋਈ ਕਹੇ ਕਿ ਸੰਸਾਰ ਤਾਂ ਅਨੇਕ ਤਰ੍ਹਾਂ ਦਾ ਹੈ, ਇਕ ਪ੍ਰਮਤਮਾ ਨੇ ਕਿਵੇਂ ਰਚਿਆ? ਇਸ ਤੇ ਗੁਰੂ ਜੀ ਅੱਗੇ ਕਹਿੰਦੇ ਹਨ:–

## ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥

**ਪਦ ਅਰਥ:– ਰੰਗੀ ਰੰਗੀ–ਕਈ ਰੰਗਾਂ ਦੀ,** in many colour। **ਭਾਤੀ–ਪ੍ਰਕਾਰ, ਕਈ ਤਰ੍ਹਾਂ ਦੀ, ਭਿੰਨ ਭਿੰਨ ਕਿਸਮਾਂ ਦੀ,** many different types। **ਕਰਿ ਕਰਿ–ਪੈਦਾ ਕਰ ਕਰ ਕੇ,** gave birth। **ਜਿਨਸੀ–ਕਈ ਜਿਨਸਾ ਦੀ, ਵੰਨ ਸਵੰਨੀਆਂ ਜੂਨਾਂ,** many species। **ਜਿਨਿ ਉਪਾਈ–ਜਿਸ ਨੇ ਪੈਦਾ ਕੀਤੀ,** gave birth।

'ਭਾਤੀ' ਨਾਮ ਪ੍ਰਕਾਰ ਦਾ ਹੈ, ਵੱਖ ਵੱਖ ਰੰਗਾਂ ਦੇ ਪ੍ਰਕਾਰ ਕਰਕੇ, 'ਜਿਨਸਾਂ' ਅਨੇਕ ਤਰਾਂ ਦੀ ਮਾਇਆ ਨਾਲ ਮਿਲਾ ਕੇ ਵਚਿੱਤਰਤਾ ਜਿਸ ਤੋਂ ਰਚੀ ਹੈ, ਜਿਵੇਂ ਤਿੰਨ ਰੰਗ ਦੇ ਧਾਗੇ ਨਾਲ ਰੇਸ਼ਮ ਦੇ ਕੱਪੜੇ ਤੇ ਸੁੰਦਰ ਵਚਿੱਤਰਤਾ ਆ ਜਾਂਦੀ ਹੈ, ਇਸੇ ਤਰ੍ਹਾਂ ਅਨੇਕ ਹੀ ਰੰਗਾਂ ਦੀਆਂ ਅਨੇਕ ਹੀ ਮੂਰਤਾਂ, ਅਨੇਕ ਹੀ ਤਰ੍ਹਾਂ ਰਚੀਆਂ ਹਨ ।
ਪਹਿਲੀ ਤੁਕ ਵਿਚ ਪ੍ਰਮਾਤਮਾ ਦੇ ਕਾਰਨ, ਇਸ ਤੁਕ ਵਿਚ ਕਾਰਜ ਸੰਸਾਰ ਦੇ ਕਹਿਣ ਤੇ ਹੇਤਾਲੰਕਾਰ ਹੈ। 'ਰੰਗੀ ਰੰਗੀ' 'ਕਰਿ ਕਰਿ' ਇਸ ਵਿਚ ਬੀਪਸਾਲੰਕਾਰ ਹੈ। 'ਰੰਗੀ ਰੰਗੀ ਭਾਤੀ ਕਰਿ ਕਰਿ' ਸ੍ਰਿਸਟੀ ਦੀਆਂ ਜਿਨਸਾ, ਇਸ ਅਰਥ ਨੂੰ 'ਮਾਇਆ' ਪਦ ਦੇ ਕੇ ਸਮਰਥਨ ਕੀਤਾ, ਇਸ ਲਈ ਕਾਵਜਲਿੰਗ ਹੈ।

## ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥

**ਪਦ ਅਰਥ:– ਕਰਿ ਕਰਿ–ਪੈਦਾ ਕਰ ਕਰ ਕੇ, ਰਚ ਰਚ ਕੇ,** after giving birth to them। **ਵੇਖੈ–ਵੇਖਦਾ ਹੈ,** he watches। **ਕੀਤਾ ਆਪਣਾ–ਆਪਣੀ ਪੈਦਾ ਕੀਤੀ ਹੋਈ ਸ੍ਰਿਸਟੀ,** over his creation। **ਜਿਵ–ਜਿਵੇਂ,** just like। **ਤਿਸ ਦੀ–ਉਸ ਪ੍ਰਮੇਸ਼ਰ ਦੀ,** w।

ਜਗਤ ਨੂੰ ਰਚਿਆ ਹੈ, ਆਪ ਹੀ ਰਚ ਰਚ ਕੇ ਵਾਹਿਗੁਰੂ ਵੇਖਦਾ ਹੈ। ਪਰ ਕਿਵੇਂ ਰਚ ਰਚ ਕੇ ਵੇਖਦਾ ਹੈ? ਜਿਸ ਤਰੀਕੇ ਨਾਲ ਉਸ ਦੀ ਵਡਿਆਈ ਹੋਵੇ। ਵਡਿਆਈ ਇਹ: ਜਿਸ ਨੂੰ ਕੋਈ ਵੀ ਨਹੀ ਜਾਣ ਸਕਦਾ। ਕਿਸ ਵਾਸਤੇ ਜਗ ਰਚਿਆ ਹੈ ਤੇ ਕਿਵੇਂ ਰਚਿਆ ਹੈ? ਇਸ ਤੋਂ ਇਲਾਵਾ ਹੋਰ ਜੋ ਸੰਸਾਰ ਹੈ ਉਸ ਨੂੰ ਕੋਈ ਵੀ ਨਹੀ ਜਾਣ ਸਕਦਾ।

ਇਸ ਤੁਕ ਵਿਚ ਕਾਰਕ ਦੀਪਕ ਅਲੰਕਾਰ ਹੈ।

ਲੱਛਣ:– ਕ੍ਰਮ ਸੋਂ ਕ੍ਰਿਆ ਕਰੈ ਅਨੇਕ।
ਕਾਰਕ ਦੀਪਕ ਨਾਮ ਬਿਬੇਕ।

ਇਸ ਤਰ੍ਹਾਂ ਕਰਣਾ ਅਤੇ ਕਰ ਕੇ ਦੇਖਣਾ ਇਹ ਕਿਰਿਆ ਕ੍ਰਮ ਵਾਲੀ, ਇਸ ਲਈ ਕਾਰਕਦੀਪਕ।

## ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥

**ਪਦ ਅਰਥ:– ਜੋ ਤਿਸੁ–ਜੋ ਉਸ ਪ੍ਰਭੂ ਨੂੰ,** whatever He। **ਭਾਵੈ–ਚੰਗਾ ਲਗਦਾ ਹੈ,** pleases। **ਸੋਈ ਕਰਸੀ–ਉਹ ਹੀ ਕਰਦਾ ਹੈ,** he does। **ਨ ਕਰਣਾ ਜਾਈ–ਨਹੀ ਕਰ ਸਕਦਾ,** cannot do।

ਜੋ ਕੁਝ ਉਸ ਦੇ ਮਨ ਨੂੰ ਚੰਗਾ ਲਗਦਾ ਹੈ, ਕਿ ਇਹ ਚੰਗੀ ਗੱਲ ਹੈ, ਉਹ ਉਹੀ ਕਰਦਾ ਹੈ। ਐਸੇ ਕਰਣਹਾਰ ਵਾਹਿਗੁਰੂ ਉੱਤੇ ਕੋਈ ਹੁਕਮ ਨਹੀ ਕਰ ਸਕਦਾ ਕਿ ਇਹ ਚੰਗੀ ਗੱਲ ਨਹੀਂ ਹੈ। ਇਸ ਨੂੰ ਹਟਾ ਕੇ ਹੋਰ ਕਰੋ, ਇਸ ਤਰ੍ਹਾਂ ਕੋਈ ਹੁਕਮ ਨਹੀ ਕਰ ਸਕਦਾ।

ਇਸ ਤੁਕ ਵਿਚ ਕਾਵਿਜਲਿੰਗ। ਜੋ ਉਸ ਨੂੰ ਭਾਉਂਦਾ ਹੈ ਉਹੀ ਕਰਦਾ ਹੈ, ਇਸ ਅਰਥ ਨੂੰ ਸਮਰਥਨਿ ਕੀਤਾ, ਕਿ ਜੋ ਕਰਣਹਾਰ ਹੈ ਉਸ ਤੇ ਹੋਰ ਕਿਸੇ ਦਾ ਹੁਕਮ ਨਹੀ ਚਲੇਗਾ। ਇਸ ਲਈ ਕਾਵਿਜਲਿੰਗ।

## ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

**ਪਦ ਅਰਥ:– ਸੋ ਪਾਤਿਸਾਹੁ–ਉਹ ਪਾਤਿਸ਼ਾਹ,** he is the king। **ਸਾਹਾ ਪਾਤਿਸਾਹਿਬੁ–ਪਾਤਸ਼ਾਹਾਂ ਦਾ ਵੀ ਪਾਤਿਸ਼ਾਹ,** king of all kings। **ਰਹਣੁ ਰਜਾਈ–ਉਸ ਦੀ ਰਜ਼ਾ ਵਿੱਚ ਰਾਜੀ ਰਹਿਣਾ,** subjected to His Will।

ਹੋਰ ਦਾ ਹੁਕਮ ਕਿਉਂ ਨਹੀ ਚਲਦਾ? ਉਹੀ ਕਹਿੰਦੇ ਹਨ: ਸੋ ਪਾਤਿਸਾਹ, 'ਸੋ' ਪਹਿਲਾਂ ਦੇ ਅਰਥ ਦਾ ਬੋਧਕ ਹੈ, ਜਿਸ ਨੂੰ ਪਹਿਲਾਂ ਵਰਣਨ ਕਰਦੇ ਆਏ ਹਾਂ, 'ਸੋ ਪਾਤਿਸਾਹੁ' ਸਭਨਾ ਦਾ। ਜੇ ਕੋਈ ਕਹੇ ਉਸ ਤੇ ਹੁਕਮ ਕਿਉਂ ਨਹੀਂ ਚਲਦਾ, ਪਾਤਸ਼ਾਹ ਤੇ ਹੋਰ ਵੀ ਜਗਤ ਤੇ ਹੁੰਦੇ ਆਏ ਹਨ, ਉਹਨਾਂ ਤੇ ਹੁਕਮ ਚਲਦਾ ਸੀ? ਗੁਰੂ ਜੀ ਕਹਿੰਦੇ ਹਨ, ਵਾਹਿਗੁਰੂ ਉਹਨਾਂ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ, ਇਸ ਕਰਕੇ ਉਸ ਤੇ ਹੁਕਮ ਨਹੀਂ ਚਲਦਾ ਹੈ। ਜੇ ਕੋਈ ਜਾਣੇ: ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ, ਉਸ ਨੂੰ ਖੁਸ਼ ਕਰਨਾ ਤਾਂ ਮੁਸ਼ਕਿਲ ਹੈ, ਉਹ ਪ੍ਰਸੰਨ ਕਿਵੇਂ ਹੋਵੇ? ਇਸ ਤੇ ਗੁਰੂ ਜੀ ਕਹਿੰਦੇ ਹਨ: ਉਸ ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ ਹੀ ਉਸ ਦੀ ਪ੍ਰਸੰਨਤਾ ਦਾ ਕਾਰਨ ਹੈ। ਸਭ ਤੋਂ ਸੌਖਾ ਇਹ ਹੈ ਕਿ, ਉਸ ਦੀ ਰਜ਼ਾ ਵਿਚ ਰਾਜੀ ਰਹੇ। 'ਰਹਿਣ' ਪਦ ਤੇ 'ਰਾਜੀ' ਦਾ ਅਧਜਾਹਾਰ। ਜੇ ਕੋਈ ਅਰਥ ਰਾਜ਼ੀ ਪਦ ਤੋਂ ਬਿਨਾ ਕਰੇ ਕਿ ਰਜਾ ਵਿਚ ਰਹੇ। ਉਸ ਤੇ ਪ੍ਰਸ਼ਨ: ਰਜ਼ਾ ਵਿਚ ਤਾਂ ਹਰ ਕੋਈ ਹੈ, ਐਸਾ ਕੌਣ ਹੈ ਜੋ ਰਜ਼ਾ ਤੋਂ ਬਿਨਾਂ ਜੀ ਸਕੇ, ਜਾਂ ਮਰ ਸਕੇ, ਉੱਠ ਸਕੇ ਜਾਂ ਚਲਿ ਸਕੇ, ਜਾਂ ਬੋਲ ਸਕੇ, ਇਸ ਤੋਂ ਆਦਿ ਸਭ ਉਸ ਦੀ ਰਜਾ ਵਿੱਚ ਹੁੰਦਾ ਹੈ? ਇਸ ਗੱਲ ਨੂੰ ਹੋਰ ਗ੍ਰੰਥ, ਸ਼ਾਸ਼ਤ੍ਰ, ਪੁਰਾਣ, ਪ੍ਰਤਪਾਦਤੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਥਾਂ ਤੇ ਕਿਹਾ ਹੈ, ਪਹਿਲਾਂ ਜਪੁਜੀ ਸਾਹਿਬ ਵਿਚ ਵੀ ਕਹਿ ਆਏ ਹਨ, 'ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ'। ਇਸ ਅਰਥ ਨੂੰ ਪਹਿਲਾਂ ਸਪਸ਼ਟ ਸਰਲ ਛੋਟੀ ਰੀਤੀ ਨਾਲ ਕਹਿ ਆਏ ਹਾਂ।

ਇਸ ਤੁਕ ਵਿਚ ਰਸਵਤਾਲੰਕਾਰ ਹੈ। ਸ਼ਾਂਤਿ ਰਸ ਹੈ। ਹੋਰ ਥਾਵਾਂ ਤੋਂ ਬ੍ਰਿਤੀ ਨੂੰ ਹਟਾ ਕੇ ਇਕ ਹੀ ਹੁਕਮ ਤੇ ਟਿਕਾਈ ਹੈ। ਇਹ ਸ਼ਾਂਤਿ ਰਸ ਵਰਣਨ ਨਾਲ ਰਸਵਤਾਲੰਕਾਰ ਹੈ।

(ਪਉੜੀ ਅਠਾਈਵੀਂ)

ਇਹ ਪ੍ਰਸੰਗ ਤਾਂ ਪਹਿਲਾ ਹੋਇਆ, ਅੱਗੇ ਜੋਗ ਦੀ ਜੁਗਤੀ ਸੌਖੇ ਤਰੀਕੇ ਨਾਲ ਕਹਿੰਦੇ ਹਨ। ਅਸ਼ਟਾਂਗ ਜੋਗ ਕਲਿਜੁਗ ਵਿੱਚ ਕਠਿਨ ਹੈ, ਜਿਸ ਤਰੀਕੇ ਨਾਲ ਜੋਗ ਇਸ ਸਮੇਂ ਵਿੱਚ ਹੋ ਸਕੇ, ਉਹ ਕਹਿੰਦੇ ਹਨ:-

## ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥

**ਪਦ ਅਰਥ:- ਮੁੰਦਾ-ਮੁੰਦਰਾਂ,** ear-rings। **ਸੰਤੋਖੁ-ਸਬਰ, ਸੰਤੁਸ਼ਟੀ,** contentment। **ਸਰਮੁ-ਉਦਮ, ਮਿਹਨਤ, ਵੈਰਾਗ, ਕਮਾਉਣਾ,** hesitance, non-attachment, reclusive। **ਪਤੁ-ਇੱਜ਼ਤ, ਖੱਪਰ,** self-respect। **ਝੋਲੀ-ਬਗਲੀ, ਖੇਰ ਪ੍ਰਾਪਤ ਕਰਨ ਲਈ ਕਪੜੇ ਦੀ ਬਣੀ ਇਕ ਝੋਲੀ,** begging bowl। **ਧਿਆਨ-ਪ੍ਰਭੂ ਸਿਮਰਨ,** Almighty's meditation। **ਕਰਹਿ-ਕਰ ਲਵੇ,** does। **ਬਿਭੂਤਿ-ਸੁਆਹ, ਬਿਭੂਤੀ,** ashes।

ਮੁੰਦ੍ਰਾਂ ਦੋ ਕੰਨਾਂ ਵਿਚ ਪਾਉਂਦੇ ਹਨ, ਉਹ ਸੰਤੋਖ ਅਤੇ ਸ਼ਰਮ ਦੋਨੋਂ ਦੀ ਦੋਨੋ ਕਰੇ। ਮੁੰਦ੍ਰਾਂ ਵੀ ਦੋ ਹੁੰਦੀਆਂ ਹਨ ਤੇ ਸੰਤੋਖ ਸ਼ਰਮ ਵੀ ਦੋ। ਸੰਤੋਖ ਇਹ ਹੈ: ਲਾਭ ਸੰਤੁਸ਼ਟ ਹੋਰਾਂ ਕੋਲੋਂ ਸੁਣ ਕੇ ਪਦਾਰਥਾਂ ਦਾ ਲੋਭ ਨਾ ਕਰੇ। ਇਸ ਤਰ੍ਹਾਂ ਹੀ ਸ਼ਰਮ ਕਰੇ, ਸਤਿਗੁਰੂ ਜੀ ਦੇ ਉਪਦੇਸ਼ ਨੂੰ ਸੁਣਨ ਦੀ, ਇਸ ਤਰਾਂ ਨਾ ਕਰੇ ਕਿ ਗੁਰੂ ਦਾ ਉਪਦੇਸ਼ ਸੁਣ ਕੇ ਫਿਰ ਵਿਕਾਰਾਂ ਵਿਚ ਲੱਗ ਜਾਵੇ। ਉਪਦੇਸ਼ ਨੂੰ ਸੁਣ ਕੇ ਹਿਰਦੇ ਵਿਚ ਵਸਾ ਕੇ ਫਿਰ ਕਮਾਵੇ, ਇਹ ਸ਼ਰਮ ਰੱਖੇ। ਕਈ ਅਰਥ ਸੰਤੋਖ ਇਕੱਲੇ ਦੇ ਮੁੰਦਰਾਂ ਤੇ ਲਗਾਉਂਦੇ ਹਨ, ਉਹਨਾਂ ਦੇ ਅਰਥ ਨਾਲ ਕ੍ਰਮ ਜੋ ਉਪਮਾ ਉਪਮਯ ਨੂੰ ਰੂਪਕ ਕੀਤਾ ਹੈ ਉਹ ਜਾਂਦਾ ਰਹਿੰਦਾ ਹੈ। ਮੁੰਦ੍ਰਾ ਸੰਤੋਖ ਹੋ ਗਈ, ' ਸਰਮੁ ਪਤੁ ਝੋਲੀ' ਤਿੰਨ ਪਦ ਰਹਿ ਜਾਂਦੇ ਹਨ। ਉਪਮਾ ਉਪਮਯ ਨਹੀ ਬਣਦੀ। ਗੁਰੂ ਜੀ ਨੇ ਅਰਥ ਦਿੱਤਾ 'ਸੰਤੋਖੁ' 'ਸਰਮ' ਦੋਨੋਂ ਮੁੰਦ੍ਰਾ ਦਾ ਹੈ। ਗੁਰੂ ਗ੍ਰੰਥ ਜੀ ਵਿਚ ਹੋਰ ਥਾਂ ਵੀ ਕਿਹਾ ਹੈ, ਇਸ ਲਈ ਇਹ ਅਰਥ ਚੰਗੇ। ਅਗੋਂ 'ਪਤ ਝੋਲੀ' ਪਾਪਾਂ ਤੋਂ ਬਚ ਕੇ ਅਪਣੀ ਪੱਤ ਰੱਖਣੀ, ਲੋਕ ਪ੍ਰਲੋਕ ਵਿਚ ਆਪਣੀ ਝੋਲੀ ਕਰੇ। ਜਿਸ ਦੀ ਇੱਜਤ ਰਹਿ ਜਾਂਦੀ ਹੈ, ਉਸ ਵਿਚ ਸਾਰੇ ਗੁਣ ਆ ਜਾਂਦੇ ਹਨ। ਝੋਲੀ ਵਿਚ ਵੀ ਜੋਗੀਆਂ ਦੇ ਗੁਣ ਹੁੰਦੇ ਹਨ, ਹਰ ਚੀਜ ਦੇ। 'ਧਿਆਨ ਕੀ ਕਰਹਿ ਬਿਭੂਤਿ' ਪ੍ਰਮੇਸ਼ਰ ਦੇ ਸਰੂਪ ਦਾ ਧਿਆਨ ਧਰਨਾ, ਇਹ ਹੀ ਦੇਹ ਨੂੰ ਭਸਮ ਲਗਾਵੇ। ਧਿਆਨ ਵੀ ਸਾਰੀ ਦੇਹੀ ਨੂੰ ਟਿਕਾਉਣ ਨਾਲ ਹੀ ਲਗਦਾ ਹੈ। ਬਿਭੂਤ ਭੀ ਸਾਰੀ ਦੇਹਿ, ਨਖ ਸ਼ਿਖ ਲੌਂ, ਲਗਾਉਂਦੇ ਹਨ, ਇਹ ਸਮਾਨਤਾ ਹੈ।

## ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥

**ਪਦ ਅਰਥ:- ਖਿੰਥਾ-ਗੋਦੜੀ, ਖਫਨੀ,** patched coat। **ਕਾਲੁ-ਮੌਤ ਜਾਂ ਅੰਤ,** death। **ਕੁਆਰੀ-ਕੰਜਕ, ਅਣਵਿਆਹੀ, ਕੰਨਿਆ,** girl, virgin। **ਕਾਇਆ-ਸਰੀਰ,** body। **ਜੁਗਤਿ-ਪ੍ਰਭੂ ਨੂੰ ਜਾਨਣ ਦੀ ਵਿਧੀ, ਜੋਗ ਮੱਤ,** method of knowing Almighty। **ਡੰਡਾ-ਸੋਟਾ, ਮਰਿਯਾਦਾ, ਕਾਬੂ ਰੱਖਣ ਦਾ ਯਤਨ,** stick, abstinence। **ਪਰਤੀਤਿ-ਭਉ, ਭਗਤੀ, ਸ਼ਰਧਾ, ਵਿਸ਼ਵਾਸ,** love, devotion, faith ।

ਜੋਗੀ ਅਨੇਕ ਤਰਾਂ ਦੇ ਰੰਗ ਦੀ ਗੋਦੜੀ ਨਾਲ ਰੱਖਦੇ ਹਨ, ਉਹ ਖਿੰਥਾ ਕਾਂਇਆਂ, ਜਿਹੜੀ ਦੇਹ ਹੈ ਅਨੇਕ ਰੰਗ ਦੀ: ਸਯਾਮ, ਗੌਰ, ਸੇਤ ਉਸ ਦੀ ਸਮਝ ਰੱਖੇ? ਜਿਵੇਂ ਬਸਤਰ ਉੱਤੇ ਲੈਣ ਲਈ ਹਨ, ਉਵੇਂ ਹੀ ਦੇਹ ਹੈ। ਜਿਵੇਂ ਬਸਤਰ ਵੀ ਪੁਰਾਣਾ ਜਾਂ ਬੁੱਢਾ ਹੋਣ ਤੇ ਸੁੱਟ ਦੇਈਦਾ ਹੈ, ਉਵੇਂ ਹੀ ਦੇਹ ਵੀ ਬਜ਼ੁਰਗ ਹੋਣ ਤੇ ਸਾਥ ਛੱਡ ਦਿੰਦੀ ਹੈ, ਨਵੀਂ ਦੇਹ ਧਾਰ ਲਈਦੀ ਹੈ। ਇਸ ਲਈ ਇਸ ਦਾ ਅਹੰਕਾਰ ਨਹੀ ਕਰਨਾ ਚਾਹੀਦਾ। ਦੇਹ ਰੂਪੀ ਖਿੰਥਾ ਕੈਸੀ ਹੈ? 'ਕਾਲ ਕੁਆਰੀ' ਕਾਲ ਦੀ ਬੁਰਕੀ (ਗਰਾਹੀ) ਹੈ। 'ਕੁਆਰ' ਨਾਮ ਬੁਰਕੀ ਦਾ ਹੈ, ਜੋ ਖਾਣ ਲੱਗਿਆਂ 'ਗ੍ਰਾਸ' ਮੂੰਹ ਵਿਚ ਪਾਈਦੀ ਹੈ। ਕੁਆਰੀ ਨਾਮ ਬੁਰਕੀ ਦਾ ਕਿਉਂ ਹੈ? ਨਿਤ ਹੀ ਕਾਲ ਖਾਈ ਜਾ ਰਿਹਾ ਹੈ। ਖਿੰਥਾ ਨੂੰ ਪਹਿਨਕੇ ਜੋਗੀ ਇਸ ਦੇ ਅੰਦਰ ਰਹਿੰਦੇ ਹਨ। ਇਹ ਜੀਵ ਵੀ ਦੇਹ ਦੇ ਅੰਦਰ ਰਹਿੰਦਾ ਹੈ। ਕਈ ਇਸ ਤਰ੍ਹਾਂ ਅਰਥ ਕਰਦੇ ਹਨ: ਇਹ ਕਾਂਇਆਂ ਕਾਲ ਤੋਂ ਕੁਆਰੀ ਹੈ, ਜਿਸ ਦਿਨ ਮਰੇਗੀ ਉਸ ਦਿਨ ਵਿਆਹੀ ਜਾਵੇਗੀ। ਇਸ ਅਰਥ ਤੇ ਦੁਖ ਆਉਂਦਾ ਹੈ। ਕਾਲ ਦੇ ਨਾਲ ਵਿਆਹ ਤਾਂ ਜਿੰਦ ਰੂਪ ਵਹੁਟੀ ਦਾ ਲਿਖਿਆਂ ਹੈ, ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਅਨੇਕ ਥਾਂ ਤੇ ਪ੍ਰਮਾਣ ਆਉਂਦਾ ਹੈ:

ਜਿੰਦ ਵਹੁਟੀ ਮਰਣੁ ਵਰ ਲੈ ਜਾਸੀ ਪਰਣਾਇ॥ ( ਸਲੋਕ ਫਰੀਦ–੧ )

ਜੇ ਕੋਈ ਕਾਲ ਨੂੰ ਪਤੀ ਕਰ ਕੇ ਦੇਹਿ ਨੂੰ ਵਹੁਟੀ ਬਣਾ ਕੇ ਅਰਥ ਕਰੇ ਤਾਂ ਠੀਕ ਨਹੀ ਹੈ, ਕਿਉਂਕਿ ਦੇਹਿ ਤਾਂ ਇੱਥੇ ਹੀ ਭਸਮ ਹੋ ਜਾਂਦੀ ਹੈ। ਕਾਲ ਵਿਆਹ ਕੇ ਆਪਣੇ ਨਾਲ ਕਿਸ ਨੂੰ ਲੈ ਗਿਆ? ਇਹ ਪੁੱਛਣ ਤੇ ਇਸ ਅਰਥ ਕਰਨ ਵਾਲੇ ਨੂੰ ਜਵਾਬ ਨਹੀ ਆਵੇਗਾ, ਕਿਉਕਿ ਦੇਹ ਕਾਲ ਦੀ ਗ੍ਰਾਸ ਹੈ, ਇਸ ਕਰਕੇ ਸਰੀਰ ਨੂੰ ਕਾਲ ਖਾਂਦਾ ਹੈ, ਇਹ ਤਰੀਕਾ ਤਾਂ ਅਨੇਕਾਂ ਸਥਾਨਾਂ ਵਿੱਚ ਕਿਹਾ ਹੈ। 'ਜੁਗਤਿ ਡੰਡਾ' ਜੁਗਤਿ ਨਾਮ ਪ੍ਰਮੇਸ਼ਰ ਦੇ ਸਰੂਪ ਵਿੱਚ ਜੁੜਨ ਦਾ ਹੈ। ਉਸ ਨੂੰ ਡੰਡਾ (ਸੋਟਾ) ਕੀ ਕਰੇ? ਜੋਗੀ ਹੱਥ ਵਿਚ ਡੰਡਾ (ਸੋਟਾ) ਵੀ ਰੱਖਦੇ ਹਨ। ਉਹ ਡੰਡਾ ਸਿੱਧਾ ਹੁੰਦਾ ਹੈ ਤੇ ਜੁੜਨਾ ਵੀ। ਜਦੋਂ ਚਿਤ ਦੀ ਬ੍ਰਿਤੀ ਜਗਤ ਨਾਲੋਂ ਟੁੱਟ ਕੇ ਸਿੱਧੀ ਹੁੰਦੀ ਹੈ ਤਾਂ ਰੱਬ ਨਾਲ ਜੁੜਦੀ ਹੈ, ਇਹ ਸਮਾਨਤਾ ਹੈ। ਪਰਤੀਤਿ ਪਦ ਵਿਚ ਵਿਚ ਸ਼ਲੇਖ ਅਰਥ ਗੁਰੂ ਜੀ ਨੇ ਰੱਖਿਆ ਹੈ। 'ਏਕ ਪਦ ਮੇਂ ਦੋਇ ਅਰਥ ਹੋਇ' ਲੱਛਣ ਸ਼ਲੇਖ ਦੇ। ਉਹ ਹੀ ਕਹਿੰਦੇ ਹਨ: ਜੋਗੀ 'ਪਰ' ਕਹੀਐ ਅਤਿਸ਼ੈ 'ਰਕਾਰ' ਵਿਚ ਤੇ 'ਅਕਾਰ' ਨਿਕਲੇ 'ਅਤੀਤ' ਹੁੰਦਾ ਹੈ। ਭਾਵ ਇਹ ਕਿ, 'ਅਤਿੱਸ਼ੈ ਅਤੀਤ' ਹੁੰਦਾ ਹੈ। ਇਸਤ੍ਰੀ ਪੁੱਤ੍ਰ ਆਦਿ ਸਭ ਕਟੁੰਬ ਤੋਂ ਇਕੱਲੇ ਰਹਿੰਦੇ ਹਨ ਅਤੇ ਸਿੱਖ ਦਾ ਅਤੀਤ ਹੋਣਾ ਇਹ ਹੈ ਕਿ ਸਭ ਪਾਸਿਉਂ ਹਟ ਕੇ ਇਕ ਗੁਰੂ ਦੇ ਉਪਦੇਸ਼ ਤੇ ਵਿਸ਼ਵਾਸ਼ ਕਰੇ। ਆਪਣਾ ਨਿਸ਼ਚਾ ਅਤੇ ਸਥਾਨ ਕਦੇ ਨਾ ਡੁਲਾਵੇ। ਇਹੀ ਪਰਮ ਅਤੀਤਤਾ ਹੈ। ਜੋਗੀ ਆਪਣੇ ਸਨਬੰਧੀ ਦੇ ਮੋਹ ਉੱਤੇ ਮਨ ਨਹੀ ਚਲਾਉਂਦਾ ਹੈ। ਸਿੱਖ ਕਿਸੇ ਹੋਰ ਦੀ ਮਤ ਨਹੀ ਲੈਂਦਾ, ਇਹ ਸਮਾਨਤਾ।

'ਪਰਤੀਤਿ' ਇਕ ਨਿਸ਼ਚੇ ਨੂੰ , ਇਕ ਪਰਮ ਅਤੀਤ ਦੇ ਦੋ ਅਰਥ ਹੋਣ ਤੇ ਸ਼ਲੇਖਾਲੰਕਾਰ ਹੁੰਦਾ ਹੈ।

## ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥

**ਪਦ ਅਰਥ:- ਆਈ ਪੰਥੀ-ਜੋਗੀਆਂ ਦਾ ਇਕ ਫਿਰਕਾ,** a sect of Yogis। **ਸਗਲ ਜਮਾਤੀ-ਹਰ ਕੋਈ, ਹਰ ਪਾਸੇ,** everyone। **ਮਨਿ ਜੀਤੈ-ਮਨ ਜਿੱਤਣ ਨਾਲ,** the one who have conquered his/her mind। **ਜਗੁ ਜੀਤੁ-ਸੰਸਾਰ ਜਿੱਤਿਆ ਜਾ ਸਕਦਾ ਹੈ,** conquer the world।

ਐਸੇ ਜੋਗੀਆਂ ਦੇ ਪੰਥ ਵਿਚ ਇਕ ਆਈ ਪੰਥ ਹੈ। 'ਬਾਲਗੁੰਦਾਈ' ਆਦਿ 'ਆਈ' ਜਿੰਨਾਂ ਨਾਵਾਂ ਦੇ ਅੰਤ ਵਿਚ ਆਵੇ ਉਹ ਸਰੇਸ਼ਟ ਗਿਣੇ ਗਏ ਹਨ। ਆਈ ਪੰਥ ਵਿਚ ਜੋ ਹੋਵੇ ਉਹ ਆਈ ਪੰਥੀ। ਇਹ ਕਿਸ ਤਰ੍ਹਾਂ ਬਣੇ? 'ਸਗਲ ਜਮਾਤੀ' = ਸਿੱਖ ਜੋ ਹਨ ਉਹ ਸਗਲ ਜਮਾਤੀ ਬਣਨ। ਜੋ ਸਾਰੀ ਸਾਧਸੰਗਤ ਹੈ ਜਾਂ ਕਿਸੇ ਵੀ ਭੇਖ ਦੇ ਸੰਤ ਹੋਣ, ਸਾਰਿਆਂ ਵਿਚ ਮਿਲੇ ਰਹਿਣ, ਕਿਸੇ ਨਾਲ ਵਿਰੋਧ ਨਾ ਕਰਨ, ਇਸ ਤਰਾਂ ਸਾਰਿਆਂ ਨਾਲ ਮਿਲ ਕੇ ਰਹਿਣ ਨਾਲ ਸਗਲ ਜਮਾਤੀ ਹੁੰਦੇ ਹਨ। 'ਮਨਿ ਜੀਤੈ ਜਗੁ ਜੀਤੁ' ਸਿੱਧ ਜਿਹੜੇ ਜੋਗੀ ਹਨ, ਹੋਰ ਪੰਥਾਂ ਦੀ ਕਰਾਮਾਤ ਸਿੱਧਾਂ ਦੀ ਲਗਾ ਕੇ ਜਿੱਤਦੇ ਹਨ। ਸਿੱਖ ਅਪਣੇ ਮਨ ਨੂੰ ਜਿੱਤੇ। ਇਸ ਦੇ ਜਿੱਤਣ ਨਾਲ ਸਾਰਾ ਹੀ ਜਗਤ ਜਿੱਤ ਹੋ ਜਾਂਦਾ ਹੈ। ਜਿਸ ਤਰ੍ਹਾਂ ਕੋਈ ਸਾਰੀ ਧਰਤੀ ਤੋਂ ਕੰਡੇ ਚੁਗਦਾ ਫਿਰਦਾ ਹੈ। ਕਿਸੇ ਨੇ ਪਨਹੀਂ (ਜੁੱਤੀ) ਪੈਰੀਂ ਪਾ ਲਈ ਹੈ। ਇਸ ਚੁਗਨ ਵਾਲੇ ਤੋਂ ਸਾਰੀ ਗੱਲ ਨਹੀਂ ਹੁੰਦੀ, ਪਨਹੀ (ਜੁੱਤੀ) ਵਾਲੇ ਨੇ ਗੱਲ ਸਪੱਸ਼ਟ ਕਰ ਲਈ ਹੈ। ਇਸੇ ਤਰ੍ਹਾਂ ਹੀ ਮਨ ਦੇ ਵਿਚ ਜੋ ਮਾਣ ਵਡਿਆਈ ਦੇ ਜੋ ਵਿਕਾਰ ਹਨ, ਉਹੀ ਖੁਆਰ ਕਰਦੇ ਹਨ। ਜਦੋਂ ਮਨ ਜਿੱਤ ਲਿਆ ਤਾਂ ਸਾਰੇ ਹੀ ਵਿਕਾਰ ਮਿਟ ਜਾਂਦੇ ਹਨ। ਨਾ ਵਿਕਾਰ ਹੋਣਗੇ ਨਾ ਹੀ ਕਿਸੇ ਨਾਲ ਅੜੇਗਾ ਭਾਵ ਝਗੜਾ ਕਰੇਗਾ, ਇਸ ਲਈ ਮਨ ਨੂੰ ਹੀ ਜਿੱਤੋ।

## ਆਦੇਸੁ ਤਿਸੈ ਆਦੇਸੁ ॥

**ਪਦ ਅਰਥ:- ਆਦੇਸੁ-ਪ੍ਰਣਾਮ, ਨਮਸਕਾਰ,** greetings। **ਤਿਸੈ-ਉਸ ਪ੍ਰਮੇਸ਼ਰ ਨੂੰ,** to the Almighty।

ਸਿੱਖ ਮਿਲ ਕੇ ਪਰਸਪਰ 'ਆਦੇਸ' ਕਰਦਾ ਹੈ, ਸਿੱਖ 'ਆਦੇਸ' ਜੋ ਹੈ, ਪ੍ਰਮੇਸ਼ਰ ਉਸ ਨੂੰ 'ਆਦੇਸ' ਭਾਵ ਬੰਧਨ ਕਰਦਾ ਹੈ। ਆਦੇਸ ਦੇ ਦੋ ਅਰਥ: ਆਦਿ ਤੋਂ ਹੀ ਜੋ ਈਸਰ ਹੋਇ ਉਹ ਆਦੇਸ, ਅਕਾਰ ਛੋਟਾ ਕਰਨ ਤੇ ਆਦੇਸ= ਨਹੀਂ ਕੋਈ ਐਸਾ ਦੇਸ ਜਿਸ ਨੂੰ, ਸਾਰੇ ਹੀ ਦੇਸ ਵਿੱਚ ਪ੍ਰਵੇਸ ਹੈ ਜਿਸ ਨੂੰ, ਉਹ ਆਦੇਸ। ਇਸ ਤਰ੍ਹਾਂ ਪ੍ਰਭੂ ਨੂੰ ਨਿਤਾਪ੍ਰਤੀ ਹੀ ਬੰਧਨ ਕਰੇ।

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥

**ਪਦ ਅਰਥ:- ਆਦਿ-ਮੁੱਢ ਤੋਂ,** from the beginning। **ਅਨੀਲੁ-ਅਤ ਰਹਿਤ, ਪਵਿੱਤਰ, ਸ਼ੁੱਧ ਸਰੂਪ,** pure। **ਅਨਾਹਤਿ-ਅੰਤ ਰਹਿਤ, ਬਿਨਾ ਹੱਦ ਦੇ,** endless। **ਜੁਗ ਜੁਗੁ-ਸਾਰੇ ਜੁਗਾਂ ਵਿੱਚ,** in all ages। **ਏਕੋ ਵੇਸ-ਇਕ ਸਮਾਨ ਸਰੂਪ, ਇਕੋ ਜਿਹਾ ਸਰੂਪ,** the only one and the same।

ਇਹ ਆਦੇਸ ਪ੍ਰਭੂ ਨੂੰ, ਬਹੁਤ ਵਰਣਨ ਕਰਦੇ ਹਨ: ਜੋ ਦ੍ਰਿਸਟਮਾਨ ਸਭ ਹੈ, ਉਸ ਦਾ 'ਆਦਿ' ਹੈ। ਕੀ ਇਸ ਤੋਂ ਪੂਰਬ ਕੋਈ ਹੈ? 'ਅਨੀਲ' ਨੀਲ ਤੋਂ ਆਦਿ ਹੋਰ ਰੰਗ ਜੋ ਸਾਰੇ ਹਨ ਉਸ ਵਰਗੀ ਰਹਿਤ ਹੈ। ਨੀਲ ਨਾਮ ਕਿਸੇ ਗਿਣਤੀ ਦਾ ਵਿਸੇਖ ਹੈ। ਨੀਲ ਤੋਂ ਪਹਿਲਾ ਜੇ ਗਿਣਤੀ ਹੈ, ਉਸ ਵਰਗੀ ਰਹਿਤ ਹੈ। 'ਅਨਾਦਿ' ਜਿਸ ਤੋਂ ਆਦਿ ਕਦੇ ਨਹੀਨ ਹੈ, ਜੋ 'ਇਸ ਸਮੇਂ ਵਿੱਚ ਇਹ ਪੈਦਾ ਹੋਇਆ ਹੈ', ਇਸ ਤੋਂ ਪਹਿਲਾ ਤੋਂ ਰਹਿੰਦਾ ਹੈ: ਕੀ ਸਦੀਵ ਨੂੰ ਹੀ ਹੈ? ਜਿਸ ਦਾ ਆਦਿ ਹੋਵੇਗਾ, ਉਸ ਦਾ ਅੰਤ ਵੀ ਚਾਹੀਦਾ, ਉਹ ਦੋਹਾਂ ਤੋਂ ਬਗੈਰ ਹੈ। 'ਅਨਾਹਤਿ' ਨਾਸ ਵਿੱਚ ਨਹੀ ਹੋ, ਕੀ? ਜੋ ਕਿਸੇ ਤੋਂ ਮਾਰਿਆ ਨਹੀਂ ਜਾਂਦਾ ਉਹ ਅਨਾਹਤਿ। ਤਕਾਰ ਦਾ ਦਕਾਰ ਬਣਦਾ ਹੈ 'ਅਨਾਹਦ' ਹੁੰਦਾ ਹੈ। ਬਿਨਾਂ ਹੱਦ ਦੇ ਹੈ, ਇਸ ਤਰ੍ਹਾਂ ਨਹੀਂ ਜੋ ਹੱਦ ਉਸ ਦੀ ਕਿਸੇ ਸਥਾਨ ਲੱਗੀ ਹੋਵੇ, ਜਿਥੇ ਦੇਖੀਏ ਉਥੇ ਹੀ ਪੂਰਨ ਹੈ, ਹੱਦ ਕਿਤੇ ਵੀ ਨਹੀਂ ਹੈ। 'ਜੁਗੁ

ਜੁਗੁ ਏਕੋ ਵੇਸੁ' ਕੀ ਸਾਰੇ ਜੁਗਾ ਵਿੱਚ ਇਕ ਹੀ ਵੇਸ ਹੈ ਉਸ ਪ੍ਰਮੇਸ਼ਰ ਦਾ? ਸਤਿਗੁਗ ਤੋਂ ਪਹਿਲਾ ਜੋ ਅਨੇਕਾਂ ਜੁਗ ਬੀਤ ਗਏ ਹਨ, ਉਹਨਾਂ ਸਾਰਿਆ ਵਿੱਚ ਇਕ ਰਸ ਸਦਾ ਹੀ ਰਹਿੰਦਾ ਹੈ। ਸਾਰੇ ਜੁਗਾਂ ਵਿੱਚ ਇਕ ਵਾਹਿਗੁਰੂ ਨੂੰ ਜਾਣੋ, ਇਹ ਵੇਸ ਹੈ, ਹੋਰ ਵੇਸ ਕੋਈ ਨਾ ਕਰੇ। ਪ੍ਰਮੇਸ਼ਰ ਨੂੰ ਇਕ ਜਾਣਨਾ, ਇਸ ਵਿੱਚ ਹੀ ਮੁਕਤੀ ਹੈ। ਹੋਰ ਵੇਸ ਵਿੱਚ ਨਹੀਂ।

ਇਸ ਪਉੜੀ ਵਿੱਚ ਸਾਵੈਵ ਰੂਪਕਾਲੰਕਾਰ ਹੈ।

ਲੱਛਣ:- ਉਪਮ ਅਰੁ ਉਪਮੇਯ ਜੋ ਦੋਊ।
ਅੰਗ ਸਮੇਤ ਵਰਨੀਏ ਸੋਊ।
ਕਰੀਏ ਏਕ ਰੂਪ ਅਭਿਰਾਮ।
ਸੋ 'ਸਾਵੈਵ ਰੂਪਕ' ਲਖਿ ਨਾਮ।

ਇਸ ਵਿੱਚ ਮੁੰਦਾ ਅਤੇ ਝੋਲੀ ਬਿਭੂਤ ਇਸ ਤੋਂ ਆਦਿ ਉਪਮਾ, ਸੰਤੋਖ ਸਰਮ ਪਤੁ ਧਿਆਨ ਇਸ ਤੋਂ ਆਦਿ ਉਪਮੇਯ, ਉਹ ਦੋਵੇ ਇਕ ਰੂਪ ਕਰ ਵਰਨੇ, ਇਸ ਕਰਕੇ ਰੂਪਕ। ਸਾਰੇ ਅੰਗਾਂ ਨੂੰ ਬਣਾਉ ਜੋਗੀ ਨੂੰ ਕਹਿਆ: ਇਸ ਕਰਕੇ ਸਾਵੈਵ ਰੂਪਕ। ਆਦੇਸੁ ਆਦੇਸੁ ਵਿੱਚ ਯਮਕਾਲੰਕਾਰ। ਪਦ ਇਕ ਹੈ ਦੋ ਵਾਰੀ, ਅਰਥ ਵੱਖਰੇ-ਵੱਖਰੇ ਹਨ। 'ਆਦਿ ਅਨੀਲੁ' ਇਸ ਤੁਕ ਵਿੱਚ ਅਕਾਰ ਨਕਾਰ ਬਹੁਤ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। 'ਜੁਗ ਜੁਗ' ਵਿੱਚ ਬੀਪਸ਼ਾਲੰਕਾਰ॥੨੮॥

(ਪਉੜੀ ਉਨੱਤੀਵੀਂ)

## ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥

**ਪਦ ਅਰਥ:- ਭੁਗਤਿ-ਭੋਜਨ, ਖੁਰਾਕ,** nutrition। **ਗਿਆਨੁ-ਵਾਹਿਗੁਰੂ ਦਾ ਗਿਆਨ,** spiritual knowledge। **ਦਇਆ ਭੰਡਾਰਣਿ-ਦਇਆ ਨਾਲ ਇਸ ਖਜਾਨੇ ਨੂੰ ਵੰਡਿਆ ਜਾਵੇ,** divided with compassion। **ਘਟਿ ਘਟਿ-ਹਰੇਕ ਮਨੁੱਖ ਅੰਦਰ,** in every human। **ਵਾਜਹਿ-ਵਜਦੇ ਹਨ,** beats, vibrates। **ਨਾਦ-ਸੰਖ ਜਾਂ ਸਿੰਙੀ,** music, conch।

'ਭੁਗਤਿ' ਨਾਮ 'ਭੋਜਨ' ਨੂੰ ਸਿਧ ਕਹਿੰਦੇ ਹਨ। ਉਹ ਭੋਜਨ ਗਿਆਨ ਦਾ ਕਰੇ। ਭੋਜਨ ਨੂੰ ਖਾ ਕੇ ਸਭ ਇੰਦ੍ਰੀਆਂ ਦੇ ਸਮੇਤ ਤ੍ਰਿਪਤਿ ਹੁੰਦਾ ਹੈ, ਉਸ ਤਰ੍ਹਾਂ ਹੀ ਆਤਮ ਗਿਆਨ ਦੇ ਹੋਣ ਤੇ ਮਨ ਤੋਂ ਪਹਿਲਾ ਸਭ ਤ੍ਰਿਪਤ ਹੁੰਦਾ ਹੈ, ਫਿਰ ਇੱਛਾ ਲੋਭ ਆਦਿ ਸਭ ਨੂੰ ਤਿਆਗਦੇ ਹਨ। 'ਦਇਆ ਭੰਡਾਰਣਿ' ਭੋਜਨ ਦੇ ਦੇਣਹਾਰੇ ਨੂੰ ਅਤੇ ਕਰਨਵਾਲੇ ਨੂੰ ਸਿਧ 'ਭੰਡਾਰੀ' ਕਹਿੰਦੇ ਹਨ, ਉਸੇ ਤਰ੍ਹਾਂ ਹੀ ਸਿਖ ਦਇਆ ਦੀ ਭੰਡਾਰਣਿ ਕਰੇ। ਦਇਆ ਜਦ ਹੁੰਦੀ ਹੈ, ਤਦ ਹੀ ਪ੍ਰਾਣੀ ਕਿਸੇ ਨੂੰ ਦਿੰਦਾ ਹੈ। ਇਸ ਦੇਣ ਦੀ, ਭੰਡਾਰੀ ਦੀ ਅਤੇ ਦਇਆ ਦੀ ਸਮਾਨਤਾ। 'ਘਟਿ ਘਟਿ ਵਾਜਹਿ ਨਾਦ' ਜੋਗੀ ਜੋ ਹੈ ਉਹ ਸਿੰਙੀ ਤੇ ਨਾਦ ਸ਼ਬਦ ਕਰਦੇ ਹਨ। ਸਾਰੇ ਸਰੀਰਾ ਵਿੱਚ ਪ੍ਰਮੇਸ਼ਰ ਨੇ ਨਾਦ ਵਜਾ ਕੇ ਰੱਖਿਆ ਹੈ, ਸਭ ਹੀ ਪ੍ਰਭੂ ਦੀ ਸਤਾ ਕਰਕੇ ਬੋਲਦੇ ਹਨ, ਇਹ ਜਾਣੋ ਜੋ ਪ੍ਰਮੇਸ਼ਰ ਦੀ ਕਲਾ ਬਿਨ ਕੋਈ ਵੀ ਨਹੀਂ ਬੋਲ ਸਕਦਾ ਹੈ। ਜੋ ਸ਼ਬਦ ਹੈ, ਉਹੀ ਨਾਦ ਜਾਣੋ ਹੋਰ ਆਪ ਤਾਂ ਕੀ ਕਰਨ ਜੋਗ ਹੈ।

ਇਸ ਤੁਕ ਵਿੱਚ ਵੀ ਪਹਿਲੀ ਰੀਤ ਨਾਲ ਸਾਵੈਵ ਰੂਪਕ ਹੈ। ਭੁਗਤਿ ਭੰਡਾਰਣਿ ਨਾਦ ਉਪਮਾਨ, ਗਿਆਨ ਦਇਆ ਘਟਿ ਘਟਿ ਨੂੰ ਸ਼ਬਦ ਉਪਮੇਯ, ਇਕ ਰੂਪ ਵਰਨੇ ਸਰਬਾਂਗ, ਇਸ ਕਰਕੇ ਸਾਵੈਵ ਰੂਪਕ।

ਜਿਵੇਂ ਸਭ ਤੁਕਾਂ ਦਾ ਅਰਥ ਵੀ ਹੋਰ ਅਤੇ ਅਲੰਕਾਰ ਵੀ ਹੋਰ, ਉਹ ਹੀ ਕਹਿੰਦੇ ਹਨ। ਸਿੱਖ ਜਾਣੇ: ਮੁੰਦ੍ਰਾ ਕਿਹੋ ਜਿਹੀ ਪਹਿਨੇ? ਗੁਰੂ ਜੀ ਕਹਿੰਦੇ ਹਨ: ਸੰਤੋਖ ਸਰਮ ਦੀ ਪਹਿਨੇ। ਫਿਰ ਬੁੱਝੇ: ਝੋਲੀ ਕਿਹੜੀ ਹੈ? ਗੁਰੂ ਜੀ ਕਹਿੰਦੇ ਹਨ, ਪਤ ਰੱਖਣੀ ਦੋਹਾਂ ਲੋਕਾਂ ਵਿੱਚ। ਬਿਭੂਤ ਕਿਹੋ ਜਿਹੀ? ਉੱਤਰ: ਧਿਆਨ ਦੀ ਕਰ। ਖਿੰਥਾਂ ਕਿਹੋ ਜਿਹੀ ਕਰੇ? ਉੱਤਰ: ਦੇਹ ਦੀ ਸਮਝ। ਡੰਡਾ ਕਿਹੜਾ ਰੱਖੇ? ਉੱਤਰ: ਬ੍ਰਿਤੀ ਨੂੰ ਜੋੜਨਾਂ। ਪਰਮ ਅਤੀਤਤਾ ਕਿਹੜੀ? ਉੱਤਰ: ਪ੍ਰਤੀਤ ਕਰ। ਪ੍ਰਸ਼ਨ: ਪੰਥ ਆਈ ਨੂੰ ਧਾਰਨ ਕਰੇ? ਉੱਤਰ: ਸਗਲ ਜਮਾਤੀ। ਪ੍ਰਸ਼ਨ: ਜਿੱਤਾਂ ਕਿਸ ਨੂੰ? ਉੱਤਰ: ਮਨਿ ਜੀਤੈ ਜਗੁ ਜੀਤੁ। ਪ੍ਰਸ਼ਨ: ਆਦੇਸੁ ਕਿਸ ਨੂੰ ਕਰੇ? ਉੱਤਰ: ਅਦੇਸ ਜੋ ਪ੍ਰਮੇਸ਼ਰ ਦਾ ਹੈ ਉਸ ਨੂੰ ਹੀ ਆਦੇਸੁ ਕਰਿ। ਇਸ ਤਰ੍ਹਾਂ ਭੁਗਤਿ ਗਿਆਨੁ ਵਿੱਚ ਅਰਥ ਸਮਝ ਲੈਣੇ। ਇਸ ਤਰੀਕੇ ਨਾਲ ਅਰਥਾਂ ਵਿੱਚ ਪ੍ਰਸੰਜਾਲੰਕਾਰ ਹੋ ਜਾਂਦਾ ਹੈ।

ਲੱਛਣ:– ਇਕ ਥਲ ਬਰਜ ਦੁਤਿਯ ਥਲ ਮਾਂਹੀ।
ਕੁਛ ਠਹਿਰਾਇਂ 'ਪ੍ਰਸੰਖ' ਕਹਾਂਹੀ।

ਉਹ ਮੁੰਦ੍ਰਾ ਵਰਜ ਕੇ ਸੰਤੋਖ ਦੀ ਕਹੀ, ਪਤ ਨੂੰ ਝੋਲੀ ਠਹਿਰਾਇਆ, ਬਿਭੂਤ ਧਿਆਨ ਵਿੱਚ ਠਹਿਰਾਈ, ਇਸ ਤਰ੍ਹਾਂ ਹੀ ਸਭ ਤੁਕਾਂ ਵਿੱਚ ਆਦੇਸੁ ਹੋਰ ਤੋਂ ਵਰਜ ਕੇ ਇੱਕ ਪ੍ਰਭੂ ਵਿੱਚ ਠਹਿਰਾਈ ਹੈ, ਇਸ ਤਰੀਕੇ ਨਾਲ ਸਪਸ਼ਟ ਕੀਤੇ ਪ੍ਰਸੰਖਜਾਲੰਕਾਰ ਹੁੰਦਾ ਹੈ।

## ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥

**ਪਦ ਅਰਥ:– ਆਪਿ ਨਾਥੁ–ਪ੍ਰਭੂ ਆਪ ਮਾਲਕ ਹੈ,** He himself is a master of all। **ਨਾਥੀ–ਕਾਬੂ ਕੀਤੀ ਹੋਈ, ਨੱਥੀ ਹੋਈ,** conquered। **ਸਭ ਜਾ ਕੀ–ਸਾਰੀ ਸ੍ਰਿਸ਼ਟੀ ਉਸ ਦੀ,** the whole creation is His। **ਰਿਧਿ ਸਿਧਿ–ਰਿਧੀਆਂ ਸਿਧੀਆਂ, ਕਰਮਾਤਾਂ ਕਰਨੀਆਂ,** miraculous powers। **ਅਵਰਾ ਸਾਦ– ਹੋਰ ਸਵਾਦ ਹਨ,** different taste।

ਸਿਧਾਂ ਵਿੱਚ ਸਭ ਤੋਂ ਜੋ ਸ੍ਰਸਟ ਹੈ, ਉਹ 'ਨਾਥ' ਕਹਾਉਂਦਾ ਹੈ। ਗੁਰੂ ਜੀ ਕਹਿੰਦੇ ਹਨ, ਸਾਡੇ ਮੱਤ ਵਿੱਚ ਨਾਥ ਇਕ ਕਰਤਾ ਪੁਰਖੁ ਹੀ ਹੈ, ਉਹ ਕਿਸ ਤਰ੍ਹਾਂ ਕਾਣੀਏ? ਸਾਰੇ ਜੋ ਦ੍ਰਿਸਟਮਾਨ ਹਨ, ਜਿਸ ਦੀ ਨਾਥੀ ਹੋਈ ਹੈ, ਜੋ ਕੋਈ ਨਾਥਿਆਂ ਹੁੰਦਾ ਹੈ, ਉਸ ਉਸ ਦੀ ਆਗਿਆ ਵਿੱਚ ਚਲਦਾ ਹੈ, ਉਸ ਪ੍ਰਮੇਸ਼ਰ ਦੀ ਆਗਿਆ ਵਿੱਚ ਸਭ ਚਲਦੇ ਹਨ। ਜਿਵੇਂ ਰਾਜੇ ਨੂੰ ਰਾਜ ਹੈ, ਉਵੇ ਹੀ ਨਾਥ ਦੀ ਨਾਥੀ ਹੈ। ਜਿਥੇ ਲੱਗ ਜਿਸ ਨਾਥ ਨੂੰ ਕੋਈ ਮੰਨੇ, ਉਥੇ ਲੱਗ ਉਸ ਨਾਥ ਦੀ ਨਾਥੀ ਹੁੰਦੀ ਹੈ। ਪ੍ਰਮੇਸ਼ਰ ਦੀ ਨਾਥੀ ਨੂੰ ਤਾਂ ਸਾਰੇ ਹੀ ਮੰਨਦੇ ਹਨ। ਇਸ ਤਰ੍ਹਾਂ ਦਾ ਕੋਈ ਨਹੀਂ ਹੈ ਜੋ ਨਾ ਮੰਨੇ, ਇਸ ਕਰਕੇ ਪ੍ਰਮੇਸ਼ਰ ਦੀ ਨਾਥੀ ਸੱਚੀ ਹੈ। ਹੋਰਾਂ ਦੀ ਨਾਥੀ ਝੂਠੀ ਹੈ। ਜੋਗੀ ਜੋ ਸਿਧ ਹੈ, ਉਹਨਾਂ ਕੋਲ ਰਿਧੀਆਂ ਅਤੇ ਸਿਧੀਆਂ ਹੁੰਦੀਆਂ ਹਨ।ਰਿਧੀਆਂ ਅੰਨ ਅਤੇ ਮਾਲ ਆਦਿ, ਸਿਧੀਆਂ: ਅਣੁਮਾ ਮਹਿਮਾ ਆਦਿ। ਅਣੁ ਸਮਾਨ ਬਣ ਕੇ ਲੋਕਾਂ ਤੋਂ ਛੁਪ ਜਾਵੇ, ਪਰਬਤ ਦੀ ਤਰ੍ਹਾਂ ਬਣ ਜਾਵੇ, ਇਸ ਤੋਂ ਆਦਿ ਹੋਰ ਸਿਧ ਕਹਾਉਂਦੀ ਹੈ। ਕੋਈ ਅੱਠ ਕਹਿੰਦੇ ਹਨ, ਕੋਈ ਅਠਾਰਾਂ ਲਿਖਦੇ ਹਨ। ਜੋਗੀ ਦੇ ਕੋਲ ਇਹ ਜੋ ਹੁੰਦੀ ਹੈ, ਉਹ 'ਅਵਰਾ ਸਾਦਿ' ਹੈ, ਹੋਰ ਸਵਾਦ ਨੂੰ ਦੇਣ ਵਾਲੇ ਹੈ, ਕੀ? ਲੋਕਾਂ ਵਿੱਚ ਮਾਨ ਵਡਿਆਈ ਨੂੰ ਦੇਣ ਵਾਲੇ ਹਨ, ਗਿਆਨ ਦੀ ਪ੍ਰਤਿਬੰਧਕ ਹਨ। ਜਿਵੇ ਰਿਧ ਸਿਧ ਜੋ

ਹੈ, ਗਿਆਨ ਦੇ ਅਨੰਦ ਨੂੰ ਜੋ ਸਵਾਦ ਉਸ ਦੇ ਆਵਰਨ ਵਾਰੀ ਹੈ, ਕੀ ਵਸਤ ਲੈਣਾ ਵਾਰੀ ਹੈ, ਅਪਣੇ ਸਵਾਦ ਵਿੱਚ ਫਸਾਈ ਰੱਖਦਾ ਹੈ, ਅਨੰਦ ਦੇ ਕੋਲ ਨਹੀਂ ਪਹੁੰਚਣ ਦਿੰਦਾ। ਇਸ ਦੇ ਸਵਾਦ ਨੂੰ ਛੱਡ ਕੇ ਜੇ ਅੱਗੇ ਹੋਰ ਬਿਰਤੀ ਕਰੇ ਜੋ ਗਿਆਨ ਨੂੰ ਪਹੁੰਚਦੀ ਹੈ। ਸੰਤਾਂ ਦੇ ਮੱਤ ਵਿੱਚ ਰਿਧ ਸਿਧ ਦੀ ਗਿਣਤੀ ਨਹੀਂ ਹੈ। ਰਿਧ ਸਿਧ ਜੋ ਸਿੱਧਾ ਕੋਲ ਹੈ, ਉਸ ਦੀ ਵਡਿਆਈ ਕੀ ਸੰਤਾ ਕੋਲ ਹੈ? ਸੁਹੀ ਕਹਿੰਦੇ ਹਨ: 'ਅਵਰਾ ਸਾਦਿ' ਜੋ ਸਾਰੇ ਜਗਤ ਨੂੰ ਅਵਰਿਆ ਸਵਾਦ, ਕੀ? ਢਕਿਆ ਹੋਇਆ, ਹੈ, ਉਹ ਗਿਆਨਵਾਨ ਨੂੰ ਅਨੰਦ ਪ੍ਰਾਪਤ ਹੋਣਾ, ਉਹ ਹੀ ਰਿਧ ਸਿਧ ਹੈ। ਇਸ ਅਰਥ ਵਿੱਚ ਉਪਮਾ ਉਪਮੇਯ ਵੀ ਬਣਿਆ।

## ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥

**ਪਦ ਅਰਥ:- ਸੰਜੋਗੁ-ਮੇਲ,** union। **ਵਿਜੋਗੁ-ਵਿਛੋੜਾ,** separation। **ਦੁਇ-ਦੋਵੇ,** both। **ਕਾਰ ਚਲਾਵਹਿ-ਸੰਸਾਰਿਕ ਜੀਵਨ ਨੂੰ ਤੋਰਨ ਵਾਲੇ, ਸੰਸਾਰ ਦੀ ਕਾਰ,** run the worldly life। **ਲੇਖੇ-ਕੀਤੇ ਕਰਮਾਂ ਦੇ ਲੇਖੇ ਅਨੁਸਾਰ, ਗਿਣਤੀ ਮਿਣਤੀ,** according to our past deeds (Peralbhad Karma)। **ਆਵਹਿ-ਆਉਂਦੇ ਹਨ,** comes। **ਭਾਗ-ਵਾਹਿਗੁਰੂ ਦੀਆਂ ਦਾਤਾਂ, ਆਪੋ ਆਪਣੇ ਹਿਸੇ,** receive Almighty's gifts, destiny।

ਸਿਧਾਂ ਦੇ ਕੋਲ ਅੱਗੇ ਅਹਿਲਕਾਰ ਹੁੰਦੇ ਹਨ, ਜੋ ਲੈਣ ਦੇਚ ਦਾ ਕੰਮ ਚਲਾਉਂਦੇ ਰਹਿੰਦੇ ਹਨ। ਸੰਤਾਂ ਦੇ ਮੱਤ ਵਿੱਚ ਸੰਜੋਗ ਅਤੇ ਵਿਜੋਗ ਪਦਾਰਥ ਦਾ ਹੋਣਾ, ਇਹ ਹੀ ਲੈਣ ਦੇਣ ਦੀ ਕਾਰ ਨੂੰ ਚਲਾਉਂਦੇ ਹਨ। 'ਲੇਖੇ ਆਵਹਿ ਭਾਗ', ਭਾਗ ਭਾਵ ਪ੍ਰਾਲਭਧ ਜਿਹੀ ਹੁੰਦੀ ਹੈ, ਉਸ ਦੇ ਲੇਖੇ ਅਨੁਸਾਰ ਪਦਾਰਥਾਂ ਨੂੰ 'ਸੰਜੋਗ' ਕਹੀਏ ਆਪਣੇ ਕੋਲ ਬਹੁਤ ਇਕੱਠੇ ਆ ਹੋਣੇ, 'ਵਿਜੋਗੁ' ਕਹੀਏ ਪ੍ਰਾਲਬਧ ਦੇ ਲੇਖੇ ਅਨੁਸਾਰ ਦੂਰ ਹੀ ਜਾਣਾ, ਜਦ ਸਰੀਰ ਦੀ ਪ੍ਰਾਲਭਧ ਸੁਖ ਭੋਗਣ ਦੀ ਹੈ, ਤਦ ਪਦਾਰਥ ਆਣ ਇਕੱਠੇ ਹੁੰਦੇ ਹਨ। ਤਦ ਸੰਤ ਕੁਝ ਅਨੰਦ ਨਹੀਂ ਮਾਣਦੇ ਹਨ, ਜਾਣਦੇ ਹਨ ਸੰਜੋਗ ਜੋ ਹਮਾਰਾ ਅਹਿਲਕਾਰ ਹੈ, ਉਹ ਕਿਰਤ ਕਰਦਾ ਹੈ। ਜਦ ਸਰੀਰ ਨੇ ਦੁੱਖ ਭੋਗਣਾ ਹੈ ਤਦ ਪਦਾਰਥ ਚਲੇ ਜਾਂਦੇ ਹਨ। ਤਦ ਸੰਤ ਸੰਤ ਚਿੱਤ ਵਿੱਚ ਦੁੱਖ ਨਹੀਂ ਹੁੰਦਾ ਹੈ, ਜਾਣਦੇ ਹਾਂ: ਸਾਡਾ ਵਿਜੋਗ ਅਹਿਲਕਾਰ ਕਿਰਤ ਨੂੰ ਕਰੇ, ਆਪੋ ਆਪਣੇ ਲੇਖੇ ਅਨੁਸਾਰ ਦੋਵੇ ਕਿਰਤ ਨੂੰ ਕਰਦੇ ਹਨ।

ਇਸ ਪਉੜੀ ਵਿੱਚ ਵੀ ਪਹਿਲੇ ਤਰੀਕੇ ਨਾਲ ਸਾਵੈਵ ਰੂਪਕ ਅਲੰਕਾਰ ਹੁੰਦਾ ਹੈ। ਉਪਮਾ ਉਪਮੇਯ ਬਣਦੇ ਆਏ ਹਨ। ਜੇ ਦੂਸਰੇ ਅਰਥ ਕਰੀਏ, ਹੋਰ ਵਿੱਚ ਨਾਥਤਾ ਵਰਜ ਕੇ ਪ੍ਰਭੂ ਵਿੱਚ ਠਹਿਰਾਈ। ਰਿਧ ਸਿਧ ਜੋ ਆਵਰਯੋ ਅਨੰਦ ਦੇ ਸਵਾਰ, ਉਸ ਵਿੱਚ ਠਹਿਰਾਈ। ਇਸ ਤਰੀਕੇ ਨਾਲ ਸੰਜੋਗ ਵਿਜੋਗ ਵਿੱਚ ਹੋਰਾਂ ਤੇ ਅਹਿਲਕਾਰੀ ਵਰਜ ਕੇ ਉਸ ਵਿੱਚ ਰੱਖੀ ਹੈ, ਇਸ ਵਿੱਚ ਪ੍ਰਸੰਖਜਾਲੰਕਾਰ ਹੈ।

## ਆਦੇਸੁ ਤਿਸੈ ਆਦੇਸੁ ॥

**ਪਦ ਅਰਥ:- ਆਦੇਸੁ-ਪ੍ਰਣਾਮ, ਨਮਸਕਾਰ,** salutation। **ਤਿਸੈ-ਉਸ ਪ੍ਰਮੇਸ਼ਰ ਨੂੰ,** to the Almighty।

ਸਿੱਖ ਮਿਲ ਕੇ ਪਰਸਪਰ 'ਆਦੇਸ' ਕਰਦਾ ਹੈ, ਸਿੱਖ 'ਆਦੇਸ' ਜੋ ਹੈ, ਪ੍ਰਮੇਸ਼ਰ ਉਸ ਨੂੰ 'ਆਦੇਸ' ਭਾਵ ਬੰਧਨ ਕਰਦਾ ਹੈ। ਆਦੇਸ ਦੇ ਦੋਅਰਥ: ਆਦਿ ਤੋਂ ਹੀ ਜੋ ਈਸਰ ਹੋਇ ਉਹ ਆਦੇਸ, ਅਕਾਰ ਛੋਟਾ ਕਰਨ

ਤੇ ਆਦੇਸ= ਨਹੀਂ ਕੋਈ ਐਸਾ ਦੇਸ ਜਿਸ ਨੂੰ, ਸਾਰੇ ਹੀ ਦੇਸ ਵਿੱਚ ਪ੍ਰਵੇਸ ਹੈ ਜਿਸ ਨੂੰ, ਉਹ ਆਦੇਸ। ਇਸ ਤਰ੍ਹਾਂ ਪ੍ਰਭੂ ਨੂੰ ਨਿਤਾਪ੍ਰਤੀ ਹੀ ਬੰਧਨ ਕਰੇ।

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥

**ਪਦ ਅਰਥ:- ਆਦਿ-ਮੁੱਢ ਤੋਂ,** primal। **ਅਨੀਲੁ-ਅਤ ਰਹਿਤ, ਪਵਿੱਤਰ, ਸ਼ੁੱਧ ਸਰੂਪ,** pure। **ਅਨਾਹਤਿ-ਅੰਤ ਰਹਿਤ, ਬਿਨਾ ਹੱਦ ਦੇ,** endless। **ਜੁਗ ਜੁਗੁ-ਸਾਰੇ ਜੁਗਾਂ ਵਿੱਚ,** in all ages। **ਏਕੋ ਵੇਸ-ਇਕ ਸਮਾਨ ਸਰੂਪ, ਇਕੋ ਜਿਹਾ ਸਰੂਪ,** one same form।

ਇਹ ਆਦੇਸ ਪ੍ਰਭੂ ਨੂੰ, ਬਹੁਤ ਵਰਣਨ ਕਰਦੇ ਹਨ: ਜੋ ਦ੍ਰਿਸਟਮਾਨ ਸਭ ਹੈ, ਉਸ ਦਾ 'ਆਦਿ' ਹੈ। ਕੀ ਇਸ ਤੋਂ ਪੂਰਬ ਕੋਈ ਹੈ? 'ਅਨੀਲ' ਨੀਲ ਤੋਂ ਆਦਿ ਹੋਰ ਰੰਗ ਜੋ ਸਾਰੇ ਹਨ ਉਸ ਵਰਗੀ ਰਹਿਤ ਹੈ। ਨੀਲ ਨਾਮ ਕਿਸੇ ਗਿਣਤੀ ਦਾ ਵਿਸੇਖ ਹੈ। ਨੀਲ ਤੋਂ ਪਹਿਲਾ ਜੋ ਗਿਣਤੀ ਹੈ, ਉਸ ਵਰਗੀ ਰਹਿਤ ਹੈ। 'ਅਨਾਦਿ' ਜਿਸ ਤੋਂ ਆਦਿ ਕਦੇ ਨਹੀਨ ਹੈ, ਜੋ 'ਇਸ ਸਮੇਂ ਵਿੱਚ ਇਹ ਪੈਦਾ ਹੋਇਆ ਹੈ', ਇਸ ਤੋਂ ਪਹਿਲਾ ਤੋਂ ਰਹਿੰਦਾ ਹੈ: ਕੀ ਸਦੀਵ ਨੂੰ ਹੀ ਹੈ? ਜਿਸ ਦਾ ਆਦਿ ਹੋਵੇਗਾ, ਉਸ ਦਾ ਅੰਤ ਵੀ ਚਾਹੀਦਾ, ਉਹ ਦੋਹਾਂ ਤੋਂ ਬਗੈਰ ਹੈ। 'ਅਨਾਹਤਿ' ਨਾਸ ਵਿੱਚ ਨਹੀ ਹੋ, ਕੀ? ਜੋ ਕਿਸੇ ਤੋਂ ਮਾਰਿਆ ਨਹੀਂ ਜਾਂਦਾ ਉਹ ਅਨਾਹਤਿ। ਤਕਾਰ ਦਾ ਦਕਾਰ ਬਣਦਾ ਹੈ 'ਅਨਾਹਦ' ਹੁੰਦਾ ਹੈ। ਬਿਨਾਂ ਹੱਦ ਦੇ ਹੈ, ਇਸ ਤਰ੍ਹਾਂ ਨਹੀਂ ਜੋ ਹੱਦ ਉਸ ਦੀ ਕਿਸੇ ਸਥਾਨ ਲੱਗੀ ਹੋਵੇ, ਜਿਥੇ ਦੇਖੀਏ ਉਥੇ ਹੀ ਪੂਰਨ ਹੈ, ਹੱਦ ਕਿਤੇ ਵੀ ਨਹੀਂ ਹੈ। 'ਜੁਗੁ ਜੁਗੁ ਏਕੋ ਵੇਸੁ' ਕੀ ਸਾਰੇ ਜੁਗਾ ਵਿੱਚ ਇਕ ਹੀ ਵੇਸ ਹੈ ਉਸ ਪ੍ਰਮੇਸ਼ਰ ਦਾ? ਸਤਿਗੁਗ ਤੋਂ ਪਹਿਲਾ ਜੋ ਅਨੇਕਾਂ ਜੁਗ ਬੀਤ ਗਏ ਹਨ, ਉਹਨਾਂ ਸਾਰਿਆ ਵਿੱਚ ਇਕ ਰਸ ਸਦਾ ਹੀ ਰਹਿੰਦਾ ਹੈ। ਸਾਰੇ ਜੁਗਾਂ ਵਿੱਚ ਇਕ ਵਾਹਿਗੁਰੂ ਨੂੰ ਜਾਣੋ, ਇਹ ਵੇਸ ਹੈ, ਹੋਰ ਵੇਸ ਕੋਈ ਨਾ ਕਰੇ। ਪ੍ਰਮੇਸ਼ਰ ਨੂੰ ਇਕ ਜਾਣਨਾ, ਇਸ ਵਿੱਚ ਹੀ ਮੁਕਤੀ ਹੈ। ਹੋਰ ਵੇਸ ਵਿੱਚ ਨਹੀਂ।

ਇਸ ਪਉੜੀ ਵਿੱਚ ਸਾਵੈਵ ਰੂਪਕਾਲੰਕਾਰ ਹੈ।

ਲੱਛਣ:- ਉਪਮ ਅਰੁ ਉਪਮੇਯ ਜੋ ਦੋਊ।
ਅੰਗ ਸਮੇਤ ਵਰਨੀਏ ਸੋਊ।
ਕਰੀਏ ਏਕ ਰੂਪ ਅਭਿਰਾਮ।
ਸੋ 'ਸਾਵੈਵ ਰੂਪਕ' ਲਖਿ ਨਾਮ।

ਇਸ ਵਿੱਚ ਮੁੰਦਾ ਅਤੇ ਝੋਲੀ ਬਿਭੂਤ ਇਸ ਤੋਂ ਆਦਿ ਉਪਮਾ, ਸੰਤੋਖ ਸਰਮ ਪਤੁ ਧਿਆਨ ਇਸ ਤੋਂ ਆਦਿ ਉਪਮੇਯ, ਉਹ ਦੋਵੇ ਇਕ ਰੂਪ ਕਰ ਵਰਨੇ, ਇਸ ਕਰਕੇ ਰੂਪਕ। ਸਾਰੇ ਅੰਗਾਂ ਨੂੰ ਬਣਾਉ ਜੋਗੀ ਨੂੰ ਕਹਿਆ: ਇਸ ਕਰਕੇ ਸਾਵੈਵ ਰੂਪਕ। ਆਦੇਸੁ ਆਦੇਸੁ ਵਿੱਚ ਯਮਕਾਲੰਕਾਰ। ਪਦ ਇਕ ਹੈ ਦੋ ਵਾਰੀ, ਅਰਥ ਵੱਖਰੇ-ਵੱਖਰੇ ਹਨ। 'ਆਦਿ ਅਨੀਲੁ' ਇਸ ਤੁਕ ਵਿੱਚ ਅਕਾਰ ਨਕਾਰ ਬਹੁਤ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। 'ਜੁਗ ਜੁਗ' ਵਿੱਚ ਬੀਪਸ਼ਾਲੰਕਾਰ।

## ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥

**ਪਦ ਅਰਥ:- ਏਕਾ ਮਾਈ-ਇਕ ਮਾਇਆ,** one mother। **ਜੁਗਤਿ-ਢੰਗ, ਮਿਲ ਕੇ, ਤਰੀਕੇ ਨਾਲ, ਜੁਗਤੀ ਨਾਲ,** upon meeting। **ਵਿਆਈ-ਪ੍ਰਸੂਤਕਾ ਹੋਈ, ਉਤਪਨ ਹੋਈ,** gave birth। **ਤਿਨਿ ਚੇਲੇ-ਤਿੰਨ ਪੁੱਤਰ, ਤਿਨ ਮੁਖੀ,** three sons। **ਪਰਵਾਣੁ-ਪ੍ਰਗਟ, ਮੰਨ ਲਏ, ਸਵੀਕਾਰ ਕੀਤੇ ਗਏ, ਪ੍ਰਮਾਣਿਕ,** accepted।

ਸਿਧ ਜੋ ਹਨ, ਉਹ ਘਰ ਘਰ ਵਿੱਚ ਮਾਈ ਦੇ ਸਬਦ ਕਹਿੰਦੇ ਹਨ ਅਤੇ ਚੇਲੇ ਬਹੁਤ ਕਰਦੇ ਹਨ, ਇਹ ਹੀ ਰੀਤ ਸਤਿਗੁਰੂ ਜੀ ਕਹਿੰਦੇ ਹਨ: ਇਕ ਜੋ ਮਾਈ ਹੈ, ਉਹ ਸਾਰਿਆਂ ਦੇ ਨਾਲ 'ਜੁਗਤਿ' ਕਹੀਏ ਮਿਲ ਕੇ 'ਵਿਆਈ'। 'ਵਿਆਈ' ਨਾਮ ਕੁਝ ਉਤਪਨ ਕਰਨ ਦਾ ਹੈ। ਉਹ ਸਾਰੇ ਜਗਤ ਨੂੰ ਉਤਪਤ ਕਰਦੀ ਹੈ। ਇਸ ਸਭ ਉਤਪਤੀ ਵਿੱਚ ਤਿੰਨ ਚੇਲੇ ਜੋ ਹਨ ਮਾਇਆ ਸਵਲ ਬ੍ਰਹਮ ਦੇ, ਉਹ 'ਪਰਵਾਣੁ' ਕਹੀਏ ਪ੍ਰਮਾਣਿਕ ਹਨ। ਕੀ ਸਾਰਿਆ ਦੇ ਮੁਖੀ ਹਨ। ਇਹ ਕਹਿਣ ਨਾਲ ਮਤਲਬ ਇਹ: ਜੋ ਉਤਪਤ ਕੀਤੇ ਹਨ, ਉਹ ਸਾਰੇ ਹੀ ਚੇਲੇ ਹਨ, ਪਰ ਤਿੰਨ ਸਾਰਿਆ ਦੇ ਉੱਪਰ ਹਨ। ਜਿਵੇਂ 'ਏਕਾ ਮਾਈ' ਇਕ ਜੋ ਅਦ੍ਵੈਤ ਬ੍ਰਹਮ ਹੈ, ਕਕਾਰ ਤੋਂ ਅਕਾਰ ਨਿਕਲ ਕੇ 'ਅਮਾਈ' ਪਦ ਹੁੰਦਾ ਹੈ। ਉਹ ਕਿਵੇ ਹੈ? ਅਦ੍ਵੈਤ ਹੈ। ਅਮਾਈ: ਮਾਇਆ ਤੋਂ ਰਹਿਤ। ਇਸ ਤਰ੍ਹਾਂ ਦੇ ਬ੍ਰਹਮ ਨੂੰ 'ਜੁਗਤਿ' ਭਾਵ ਮਿਲ ਕੇ 'ਵਿਆਈ'= ਨਾਨੱਤ੍ਰ ਨੂੰ ਮਾਇਆ ਰਚੀ ਹੋਈ। 'ਜੁਗਤਿ ਵਿਆਈ' ਪਦ ਤੇ ਮਾਇਆ ਦਾ ਅਧਜਾਹਾਰ। ਸ੍ਰਿਸਟੀ ਵਿੱਚ ਤਿੰਨ ਚੇਲੇ ਜੋ ਮੁਖੀ ਹਨ, ਅੱਗੇ ਇਹਨਾਂ ਤਿੰਨਾ ਦੇ ਕੰਮ ਨੂੰ ਕਹਿੰਦੇ ਹਨ।

## ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥

**ਪਦ ਅਰਥ:- ਇਕੁ ਸੰਸਾਰੀ-ਇਕ ਸੰਸਾਰ ਨੂੰ ਰਚਣਹਾਰ, ਬ੍ਰਹਮਾ,** creator, Brahma। **ਇਕੁ ਭੰਡਾਰੀ-ਭੰਡਾਰੇ ਦਾ ਮਾਲਕ, ਰਿਜ਼ਕ ਦੇਣ ਵਾਲਾ, ਵਿਸ਼ਨੂੰ,** sustainer, Vishnu। **ਲਾਏ-ਲਾਉਂਦਾ ਹੈ,** brings। **ਦੀਬਾਣੁ-ਦਰਬਾਰ, ਕਚਹਿਰੀ, ਮੌਤ ਦੇ ਹੁਕਮ ਲਈ ਕਚਹਿਰੀ ਲਾਉਣ ਵਾਲਾ ਸ਼ਿਵਜੀ,** court, the one who bring people to the court of death (Shiva)।

ਇਕ ਤਾਂ 'ਸੰਸਾਰੀ' ਭਾਵ ਸੰਸਾਰ ਨੂੰ ਰਚਣਹਾਰ ਹੈ। ਕੀ ਘੜਨਵਾਲਾ, ਸੰਸਾਰ ਨੂੰ ਰਚੇ ਉਹ ਸੰਸਾਰੀ? ਜਿਸ ਤਰ੍ਹਾ ਮਾਲਾ ਦੇ ਰਚਨਵਾਲੇ ਨੂੰ ਮਾਲੀ ਕਿਹਾ ਜਾਂਦਾ ਹੈ।ਜਿਵੇ 'ਸੰ' ਭਾਵ ਸੰਮਜਕ ਤਰ੍ਹਾਂ ਅਤੇ 'ਸਾਰੀ' ਨਾਮ ਭਾਸ਼ਾ ਵਿੱਚ ਬਣਾਉਣ ਦਾ ਵੀ ਹੈ। ਜਿਵੇ ਕਹਿੰਦੇ ਹਨ 'ਅਮੁਕਾ ਕਾਜ ਸਾਰ ਲਿਆਉ' ਕੀ ਬਣਾ ਲਿਆਉ। ਸੰਮਜਕ ਤਰ੍ਹਾਂ ਜੋ ਜਗਤ ਨੂੰ ਬਣਾਵੇ ਉਹ ਸੰਸਾਰੀ। ਉਹ ਕੌਂਜ? ਬ੍ਰਹਮਾ ਜੀ। 'ਇਕੁ ਭੰਡਾਰੀ' ਭੰਡਾਰੀ ਉਸ ਨੂੰ ਕਹਿੰਦੇ ਹਨ, ਜੋ ਖਾਣ ਨੂੰ ਦੇਵੇ। ਉਹ ਕੌਣ? ਵਿਸਨੂੰ ਜੀ, ਜੋ ਸਾਰੇ ਜਗਤ ਨੂੰ ਪਾਲਦਾ ਹੈ। 'ਇਕੁ ਲਾਏ ਦੀਬਾਣੁ' ਤੀਸਰਾ ਜੋ ਉਸ ਦੀ 'ਲਾਏ ਦੀ' ਭਾਵ ਕਰਨ ਦੀ ਬਾਣ ਹੈ। ਕੀ ਸਭ ਦੇ ਨਾਸ ਕਰਨ ਦਾ ਸੁਾਂਵ ਹੈ? ਕੌਂਣ? ਸਿਵਜੀ। ਮਾਇਆ ਸਵਲ ਬ੍ਰਹਮ ਦੇ ਜੋ ਤਿੰਨ ਚੇਲੇ ਮੁੱਖ ਹਨ, ਉਹ ਕਹੇ ਹਨ।

'ਇਕੁ ਲਾਏ ਦੀਬਾਣੁ' ਇਸ ਦਾ ਅਰਥ ਵੀ ਅਨੰਦ ਘਨ ਤੋਂ ਨਹੀ ਹੋਇਆ। ਮੁਹਾਸਬਾ ਲੈਣਵਾਲਾ ਅਰਥ ਕੀਤਾ ਹੈ। ਉਹ ਕਿਸੇ ਸਾਸਤ੍ਰ ਪੁਰਾਣ ਗ੍ਰੰਥ ਵਿੱਚ ਨਹੀਂ ਕਹਿਆ ਜੋ ਸਿਵਜੀ ਸਭ ਤੋਂ ਮੁਹਾਸਬਾ ਲੈਂਦੇ ਹਨ। 'ਪ੍ਰਲੈ ਕਾਲ ਵਿੱਚ ਨਾਸ ਕਰਦਾ' ਇਹ ਤਾਂ ਸਭ ਵਿੱਚ ਲਿਖਿਆ ਹੈ, ਇਸ ਕਰਕੇ ਜਾਣੀਦਾ ਹੈ: ਮਨ ਆਏ ਅਰਥ ਕੀਤੇ ਹਨ।

## ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥

**ਪਦ ਅਰਥ:- ਜਿਵ–ਜਿਵੇਂ, ਜਿਸ ਤਰ੍ਹਾਂ,** how। **ਤਿਸੁ–ਉਸ ਅਕਾਲ ਪੁਰਖ ਨੂੰ,** the Almighty। **ਭਾਵੈ–ਭਾਉਂਦਾ ਹੈ, ਚੰਗਾ ਲਗਦਾ ਹੈ,** pleases, feels right। **ਤਿਵੈ ਚਲਾਵੈ–ਉਸੇ ਤਰ੍ਹਾਂ ਚਲਾਉਂਦਾ ਹੈ,** works as such। **ਜਿਵ ਹੋਵੈ–ਜਿਸ ਤਰ੍ਹਾਂ ਹੁੰਦਾ ਹੈ,** and the actions are His। **ਫੁਰਮਾਣੁ–ਹੁਕਮ, ਜਿਵੇ ਪ੍ਰਭੂ ਦਾ ਹੁਕਮ ਹਾਸਿਲ ਹੋਵੇ,** command।

ਮਾਇਆ ਸਵਲ ਜੋ ਕਰਤਾ ਪੁਰਖ ਹੈ, ਜਿਸ ਤਰ੍ਹਾਂ ਉਸ ਨੂੰ ਭਾਉਂਦਾ ਹੈ, ਕੀ? ਜਿਵੇ ਚਾਹੁੰਦਾ ਹੈ, ਉਸ ਤਰ੍ਹਾਂ ਇਹਨਾਂ ਨੂੰ ਚਲਾਉਂਦਾ ਹੈ। ਕੀ ਕਾਰਜ ਕਰਵਾਉਂਦਾ ਹੈ? ਜਿਵੇ ਉਸ ਨੂੰ 'ਫੁਰਮਾਣੁ' ਹੁਕਮ ਹੁੰਦਾ ਹੈ, ਉਸ ਤਰ੍ਹਾਂ ਹੀ ਕੰਮ ਕਰਦਾ ਹੈ। ਜਿਵੇ ਚਾਹੁੰਦਾ ਹੈ, ਉਵੇ ਹੀ ਜਗਤ ਰਚਵਾਉਂਦਾ ਹੈ। ਜਿਵੇ ਰੱਖਣਾ ਚਾਹੁੰਦਾ ਹੈ ਪਾਲ ਕੇ ਉਸ ਤਰ੍ਹਾ ਰੱਖਦਾ ਹੈ। ਜਦ ਨਾਸ ਕਰਨਾ ਚਾਹੁੰਦਾ ਹੈ ਇਸ ਤੋਂ ਨਾਸ ਕਰਵਾ ਦਿੰਦਾ ਹੈ। ਸਭ ਉਸ ਦੀ ਇੱਛਾ ਅਨੁਸਾਰ ਕਰਦੇ ਹਨ।

## ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥

**ਪਦ ਅਰਥ:- ਓਹੁ–ਅਕਾਲ ਪੁਰਖ,** Almighty। **ਵੇਖੈ–ਦੇਖਦਾ ਹੈ,** sees। **ਓਨਾ–ਉਹਨਾਂ ਨੂੰ,** them, His creation। **ਨਦਰਿ ਨ ਆਵੈ–ਦੇਖਣ ਵਿੱਚ ਨਹੀਂ ਆਉਂਦਾ,** cannot be seen। **ਬਹੁਤਾ–ਬਹੁਤ ਜ਼ਿਆਦਾ,** extremely। **ਏਹੁ ਵਿਡਾਣੁ–ਇਹ ਪਸਾਰਾ ਅਸਚਰਜ ਹੈ, ਇਹ ਅਸਚਰਜ ਕੌਤਕ,** this wonderful play।

ਬ੍ਰਹਮ ਆਦਿਕ ਜੋ ਹੈ, ਉਹਨਾਂ ਨੂੰ ਕਰਤਾ ਪੁਰਖੁ ਦੇਖਦਾ ਹੈ ਅਤੇ ਇਹਨਾਂ ਨੂੰ ਕਰਤਾ ਪੁਰਖੁ ਦਾ ਸਰੂਪ ਦੇਖਣ ਵਿੱਚ ਨਹੀਂ ਆਉਂਦਾ। ਅਕਾਸ਼ ਬਾਣੀ ਕਰਕੇ ਹੁਕਮ ਦਿੰਦਾ ਹੈ। ਜਿਵੇ ਪਹਿਲਾ ਹੀ ਬ੍ਰਹਮਾ ਜੀ ਦੇ ਹੋਣ ਵਿੱਚ ਅਕਾਸ਼ ਬਾਣੀ ਨੇ ਕਹਿਆਂ: ਹੇ ਬ੍ਰਹਮਾ! ਤੂੰ ਤਪ ਕਰ, ਜਗਤ ਰਚਨ ਦੀ ਸ਼ਕਤੀ ਤੇਰੇ ਵਿੱਚ ਹੋਵੇਗੀ। ਉਹ ਸੁਣ ਕੇ ਉਸ ਤਰ੍ਹਾਂ ਹੀ ਕਰਦੇ। ਜਿਵੇਂ ਉਹਨਾਂ ਤਿੰਨਾ ਦੇ ਆਦਿ ਅੰਤ ਨੂੰ ਉਹ ਦੇਖਦਾ ਹੈ, ਉਸ ਦਾ ਆਦਿ ਅੰਤ ਇਹ ਨਹੀਂ ਜਾਣਦੇ ਹਨ। ਜਿਵੇਂ 'ਓਹੁ ਵੇਖੈ'=ਵੇਖੈ 'ਬਿਨ ਖੈ' ਤੇ ਹੈ ਕੀ? ਨਾਸ ਤਾਂ ਰਹਿੰਦਾ ਹੈ ਅਤੇ ਇਹਨਾਂ ਨੂੰ ਨਦਰ ਨਹੀ ਆਉਂਦਾ ਹੈ। ਬਹੁਤ ਹੀ ਅਸਚਰਜ ਜੈ ਜੋ ਸਭ ਤੋਂ ਵੱਡੇ ਇਹ ਤਿੰਨ ਹੀ ਹੈ, ਇਹਨਾਂ ਦੇ ਦੇਖਣ ਵਿੱਚ ਵੀ ਨਹੀਂ ਆਉਂਦਾ ਹੈ।

'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ' ਇਸ ਤੁਕ ਵਿੱਚ ਪ੍ਰਸੰਖਜਾਲੰਕਾਰ ਹੈ। ਇਥੇ ਹੋਰਾਂ ਤੋਂ ਮਾਈ ਪਦ ਹਟਾ ਕੇ ਇਕ ਮਾਇਆ ਵਿੱਚ ਠਹਿਰਾਇਆ। ਹੋਰਾਂ ਤੋਂ ਚੇਲੇ ਪਦ ਵਰਜ ਕੇ ਤਿੰਨੇ ਦੇਵਣ ਵਿੱਚ ਠਹਿਰਾਏ। ਅਗਲੀ ਤੁਕ ਵਿੱਚ ਸੰਸਾਰੀ ਭੰਡਾਰੀ ਸਾਭਿੱਪ੍ਰਾਯ ਵਿਸ਼ੇਖਨ ਕਹੇ, ਇਸ ਕਰਕੇ ਪਰਕਰਾਲੰਕਾਰ ਹੈ। ਅਗਲੀ ਤੁਕ ਵਿੱਚ 'ਜਿਵ ਤਿਸੁ ਭਾਵੈ ਤਿਵੈ ਚਲਾਵੈ' ਵਕਾਰ ਦੀ ਬਹੁਤ ਵਾਰ ਸਮਜਤਾ, ਇਸ ਕਰਕੇ

ਬ੍ਰਿਤਜਾਨੁਪ੍ਰਾਸ। 'ਫੁਰਮਾਣੁ' ਕਾਰਨ, 'ਚਲਾਵਨੋ' ਕਾਰਜ ਇਕੱਠਾ ਕਹਿਣ ਕਰਕੇ ਹੇਤਾਲੰਕਾਰ। 'ਓਹੁ ਵੇਖੈ ਓਨਾ ਨਦਰਿ ਨ ਆਵੈ' ਇਸ ਤੁਕ ਵਿੱਚ ਅਚਿੰਤ ਨਮਿਤਾ ਬਿਸ਼ੇਖੋਕਤਿ ਅਲੰਕਾਰ। ਦੇਖਣ ਵਾਲੇ ਕਾਰਨ ਹਨ, ਦੇਖਣਾ ਕਾਰਜ ਨਹੀਂ ਹੋਇਆ। 'ਬਹੁਤਾ ਏਹੁ ਵਿਡਾਣੁ' ਇਹ ਨਹੀਂ ਜਾਣਿਆ ਜਾਂਦਾ ਹੈ, ਜੋ ਕਿਉਂ ਨਹੀਂ ਦਿਸਦਾ ਹੈ, ਇਸ ਕਰਕੇ ਅਚਿੰਤ ਨਮਿਤਾ ਬਿਸ਼ੇਖੋਕਤਿ ਹੁੰਦਾ ਹੈ। ਹੋਰ ਸਿਧਾ ਨੂੰ ਸਰਬਾਂਗ ਕਹਿਣ ਨਾਲ ਸਾਵੈਵਪੂਰਕ ਹੋ ਜਾਂਦਾ ਹੈ।

## ਆਦੇਸੁ ਤਿਸੈ ਆਦੇਸੁ ॥

**ਪਦ ਅਰਥ:- ਆਦੇਸੁ-ਪ੍ਰਣਾਮ, ਨਮਸਕਾਰ,** salutations। **ਤਿਸੈ-ਉਸ ਪ੍ਰਮੇਸ਼ਰ ਨੂੰ,** to the Almighty।

ਸਿੱਖ ਮਿਲ ਕੇ ਪਰਸਪਰ 'ਆਦੇਸ' ਕਰਦਾ ਹੈ, ਸਿੱਖ 'ਆਦੇਸ' ਜੋ ਹੈ, ਪ੍ਰਮੇਸ਼ਰ ਉਸ ਨੂੰ 'ਆਦੇਸ' ਭਾਵ ਬੰਧਨ ਕਰਦਾ ਹੈ। ਆਦੇਸ ਦੇ ਦੋਅਰਥ: ਆਦਿ ਤੋਂ ਹੀ ਜੋ ਈਸਰ ਹੋਇ ਉਹ ਆਦੇਸ, ਅਕਾਰ ਛੋਟਾ ਕਰਨ ਤੇ ਆਦੇਸ= ਨਹੀਂ ਕੋਈ ਐਸਾ ਦੇਸ ਜਿਸ ਨੂੰ, ਸਾਰੇ ਹੀ ਦੇਸ ਵਿੱਚ ਪ੍ਰਵੇਸ ਹੈ ਜਿਸ ਨੂੰ, ਉਹ ਆਦੇਸ। ਇਸ ਤਰ੍ਹਾਂ ਪ੍ਰਭੂ ਨੂੰ ਨਿਤਾਪ੍ਰਤੀ ਹੀ ਬੰਧਨ ਕਰੇ।

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥

**ਪਦ ਅਰਥ:- ਆਦਿ-ਮੁੱਢ ਤੋਂ,** primal। **ਅਨੀਲੁ-ਅਤ ਰਹਿਤ, ਪਵਿੱਤਰ, ਸ਼ੁੱਧ ਸਰੂਪ,** pure। **ਅਨਾਹਤਿ-ਅੰਤ ਰਹਿਤ, ਬਿਨਾ ਹੱਦ ਦੇ,** endless, permanent। **ਜੁਗ ਜੁਗੁ-ਸਾਰੇ ਜੁਗਾਂ ਵਿੱਚ,** in all ages। **ਏਕੋ ਵੇਸ-ਇਕ ਸਮਾਨ ਸਰੂਪ, ਇਕੋ ਜਿਹਾ ਸਰੂਪ,** in one form।

ਇਹ ਆਦੇਸ ਪ੍ਰਭੂ ਨੂੰ, ਬਹੁਤ ਵਰਣਨ ਕਰਦੇ ਹਨ: ਜੋ ਦ੍ਰਿਸਟਮਾਨ ਸਭ ਹੈ, ਉਸ ਦਾ 'ਆਦਿ' ਹੈ। ਕੀ ਇਸ ਤੋਂ ਪੂਰਬ ਕੋਈ ਹੈ? 'ਅਨੀਲ' ਨੀਲ ਤੋਂ ਆਦਿ ਹੋਰ ਰੰਗ ਜੋ ਸਾਰੇ ਹਨ ਉਸ ਵਰਗੀ ਰਹਿਤ ਹੈ। ਨੀਲ ਨਾਮ ਕਿਸੇ ਗਿਣਤੀ ਦਾ ਵਿਸੇਖ ਹੈ। ਨੀਲ ਤੋਂ ਪਹਿਲਾ ਜੇ ਗਿਣਤੀ ਹੈ, ਉਸ ਵਰਗੀ ਰਹਿਤ ਹੈ। 'ਅਨਾਦਿ' ਜਿਸ ਤੋਂ ਆਦਿ ਕਦੇ ਨਹੀਨ ਹੈ, ਜੋ 'ਇਸ ਸਮੇਂ ਵਿੱਚ ਇਹ ਪੈਦਾ ਹੋਇਆ ਹੈ', ਇਸ ਤੋਂ ਪਹਿਲਾ ਤੋਂ ਰਹਿੰਦਾ ਹੈ: ਕੀ ਸਦੀਵ ਨੂੰ ਹੀ ਹੈ? ਜਿਸ ਦਾ ਆਦਿ ਹੋਵੇਗਾ, ਉਸ ਦਾ ਅੰਤ ਵੀ ਚਾਹੀਦਾ, ਉਹ ਦੋਹਾਂ ਤੋਂ ਬਗੈਰ ਹੈ। 'ਅਨਾਹਤਿ' ਨਾਸ ਵਿੱਚ ਨਹੀ ਹੋ, ਕੀ? ਜੋ ਕਿਸੇ ਤੋਂ ਮਾਰਿਆ ਨਹੀਂ ਜਾਂਦਾ ਉਹ ਅਨਾਹਤਿ। ਤਕਾਰ ਦਾ ਦਕਾਰ ਬਣਦਾ ਹੈ 'ਅਨਾਹਦ' ਹੁੰਦਾ ਹੈ। ਬਿਨਾਂ ਹੱਦ ਦੇ ਹੈ, ਇਸ ਤਰ੍ਹਾਂ ਨਹੀਂ ਜੋ ਹੱਦ ਉਸ ਦੀ ਕਿਸੇ ਸਥਾਨ ਲੱਗੀ ਹੋਵੇ, ਜਿਥੇ ਦੇਖੀਏ ਉਥੇ ਹੀ ਪੂਰਨ ਹੈ, ਹੱਦ ਕਿਤੇ ਵੀ ਨਹੀਂ ਹੈ। 'ਜੁਗੁ ਜੁਗੁ ਏਕੋ ਵੇਸੁ' ਕੀ ਸਾਰੇ ਜੁਗਾ ਵਿੱਚ ਇਕ ਹੀ ਵੇਸ ਹੈ ਉਸ ਪ੍ਰਮੇਸ਼ਰ ਦਾ? ਸਤਿਗੁਗ ਤੋਂ ਪਹਿਲਾ ਜੋ ਅਨੇਕਾਂ ਜੁਗ ਬੀਤ ਗਏ ਹਨ, ਉਹਨਾਂ ਸਾਰਿਆ ਵਿੱਚ ਇਕ ਰਸ ਸਦਾ ਹੀ ਰਹਿੰਦਾ ਹੈ। ਸਾਰੇ ਜੁਗਾਂ ਵਿੱਚ ਇਕ ਵਾਹਿਗੁਰੂ ਨੂੰ ਜਾਣੋ, ਇਹ ਵੇਸ ਹੈ, ਹੋਰ ਵੇਸ ਕੋਈ ਨਾ ਕਰੇ। ਪ੍ਰਮੇਸ਼ਰ ਨੂੰ ਇਕ ਜਾਣਨਾ, ਇਸ ਵਿੱਚ ਹੀ ਮੁਕਤੀ ਹੈ। ਹੋਰ ਵੇਸ ਵਿੱਚ ਨਹੀਂ।

ਇਸ ਪਉੜੀ ਵਿੱਚ ਸਾਵੈਵ ਰੂਪਕਾਲੰਕਾਰ ਹੈ।

ਲੱਛਣ:- ਉਪਮ ਅਰੁ ਉਪਮੇਯ ਜੋ ਦੋਊ।
ਅੰਗ ਸਮੇਤ ਵਰਨੀਏ ਸੋਊ।
ਕਰੀਏ ਏਕ ਰੂਪ ਅਭਿਰਾਮ।
ਸੋ 'ਸਾਵੈਵ ਰੂਪਕ' ਲਖਿ ਨਾਮ।

ਇਸ ਵਿੱਚ ਮੁੰਦਾ ਅਤੇ ਝੋਲੀ ਬਿਭੂਤ ਇਸ ਤੋਂ ਆਦਿ ਉਪਮਾ, ਸੰਤੋਖ ਸਰਮ ਪਤੁ ਧਿਆਨ ਇਸ ਤੋਂ ਆਦਿ ਉਪਮੇਯ, ਉਹ ਦੋਵੇ ਇਕ ਰੂਪ ਕਰ ਵਰਨੇ, ਇਸ ਕਰਕੇ ਰੂਪਕ। ਸਾਰੇ ਅੰਗਾਂ ਨੂੰ ਬਣਾਉ ਜੋਗੀ ਨੂੰ ਕਹਿਆ: ਇਸ ਕਰਕੇ ਸਾਵੈਵ ਰੂਪਕ। ਆਦੇਸੁ ਆਦੇਸੁ ਵਿੱਚ ਯਮਕਾਲੰਕਾਰ। ਪਦ ਇਕ ਹੈ ਦੋ ਵਾਰੀ, ਅਰਥ ਵੱਖਰੇ-ਵੱਖਰੇ ਹਨ। 'ਆਦਿ ਅਨੀਲੁ' ਇਸ ਤੁਕ ਵਿੱਚ ਅਕਾਰ ਨਕਾਰ ਬਹੁਤ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। 'ਜੁਗ ਜੁਗ' ਵਿੱਚ ਬੀਪਸ਼ਾਲੰਕਾਰ।

## ਆਸਣੁ ਲੋਇ ਲੋਇ ਭੰਡਾਰ ॥

**ਪਦ ਅਰਥ:- ਆਸਣੁ-ਬੈਠਣ ਦੀ ਥਾਂ, ਆਸ੍ਰਮ, ਟਿਕਾਣਾ,** seat, abode। **ਲੋਇ ਲੋਇ-ਲੋਕ ਲੋਕ ਵਿੱਚ, ਹਰੇਕ ਭਵਨ ਵਿੱਚ, ਲੋਕਾਈ ਵਿੱਚ, ਸੰਸਾਰ ਵਿੱਚ,** in every world। **ਭੰਡਾਰ-ਖਜ਼ਾਨਾ,** treasure।

ਜੋਗੀ ਸਿਧ ਜੋ ਹਨ, ਆਪਣੇ 'ਆਸਣੁ' ਭਾਵ ਆਸ੍ਰਮ ਕਰਿ ਰਖਦੇ ਹਨ, ਉਥੇ ਆਏ ਗਏ ਨੂੰ ਭੰਡਾਰਾ ਭੋਜਨ ਦਿੰਦੇ ਹਨ, ਉਹੀ ਕਹਿੰਦੇ ਹਨ:- ਜਿਸ ਨੂੰ ਆਸਣ ਰਹਿਣ ਨੂੰ ਉਹ ਲੋਕ ਲੋਕ ਵਿੱਚ ਹੈ, ਉਸ ਬਿਨਾ ਸਥਾਨ ਦੇਖਣ ਵਿੱਚ ਨਹੀਂ ਆਉਂਦਾ ਹੈ, ਸਭ ਵਿੱਚ ਪੂਰਨ ਹੈ। 'ਲੋਇ ਲੋਇ' ਦੋਵੇ ਪਦ ਦੇਹੁਰੀ ਦੀਪਕ, ਭੰਡਾਰ ਦੇ ਅਰਥ ਸਾਥ ਵੀ ਲਗਦੇ ਹਨ: ਲੋਕ ਲੋਕ ਵਿੱਚ ਭੰਡਾਰਾ ਜਿਸ ਨੂੰ ਹੈ। ਜਿਥੇ ਕਿਥੇ ਸਾਰੇ ਜੀਵਨ ਨੂੰ ਅਹਾਰ ਉਹੀ ਦਿੰਦਾ ਹੈ। ਇਸ ਤਰ੍ਹਾ ਦਾ ਕੋਈ ਹੀ ਹੈ ਜਿਸ ਦੇ ਹੱਥ ਨਾ ਆਵੇ, ਸਭ ਨੂੰ ਦਿੰਦਾ ਹੈ। ਜਿਵੇ ਜਿਸ ਦਾ ਜਿਥੇ ਅਹਾਰ ਹੈ, ਉਸ ਤਰ੍ਹਾਂ ਦਾ ਹੀ ਉਸ ਨੂੰ ਦਿੰਦਾ ਹੈ। ਹੋਰ ਕਿਸੇ ਨੇ ਆਸਣੁ ਅਤੇ ਕੀ ਭੰਡਾਰਾ ਕਰਣਾ ਹੈ। ਆਪਣੇ ਕਲਿਆਣ ਲਈ ਚਾਹੇ ਉਹ ਕਰੇ।

## ਜੋ ਕਿਛੁ ਪਾਇਆ ਸੁ ਏਕਾ ਵਾਰ ॥

**ਪਦ ਅਰਥ:- ਜੋ ਕਿਛੁ-ਜੋ ਕੁਝ,** whatever। **ਪਾਇਆ-ਪ੍ਰਾਪਤ ਕੀਤਾ, ਉਸ ਅਕਾਲ ਪੁਰਖ ਨੇ ਪਾ ਦਿੱਤਾ ਹੈ,** received। **ਸੁ-ਉਹ,** so। **ਏਕਾ ਵਾਰ-ਇਕ ਵਾਰ,** once।

ਇਸ ਦੇ ਭੰਡਾਰ ਤੋਂ ਜੋ ਕੁਝ ਜਿਸ ਨੇ ਪਾਇਆ ਹੈ, ਉਹ ਕਰਮਾਂ ਦੇ ਅਨੁਸਾਰ ਇਕ ਵਾਰ ਹੀ ਪ੍ਰਾਪਤ ਹੋ ਗਿਆ ਹੈ ਜੋ ਇਕ ਹੀ ਵਾਰ ਦਿੱਤਾ ਗਿਆ ਹੈ, ਉਸ ਵਿੱਚ ਹੀ ਸਾਰੀ ਉਮਰ ਗੁਜਰ ਜਾਂਦੀ ਹੈ।

## ਕਰਿ ਕਰਿ ਵੇਖੈ ਸਿਰਜਣਹਾਰੁ ॥

**ਪਦ ਅਰਥ:- ਕਰਿ ਕਰਿ-ਰਚ ਰਚ ਕੇ, ਪੈਦਾ ਕਰ ਕਰ ਕੇ,** upon making the creation। **ਵੇਖੈ-ਵੇਖਦਾ ਹੈ,** he watches। **ਸਿਰਜਣਹਾਰੁ-ਕਰਤਾ ਪੁਰਖ, ਪ੍ਰਮਾਤਮਾ, ਕਰਤਾਰ,** the Almighty।

ਰਚ ਰਚ ਕੇ ਸ੍ਰਿਸਟੀ ਨੂੰ 'ਸਿਰਜਣਹਾਰੁ' ਜੋ ਕਰਤਾ ਪੁਰਖ ਹੈ, ਉਹ ਦੇਖਦਾ ਰਹਿੰਦਾ ਹੈ। ਕੋਈ ਪ੍ਰਭੂ ਨੂੰ ਜਾਣਦਾ ਹੈ, ਕੋਈ ਨਹੀਂ ਜਾਣਦਾ ਹੈ। ਕੋਈ ਹਾਨੀ ਲਾਭ ਵਿੱਚ ਆਪਣਾ ਅਹੰਕਾਰ ਆਰੋਪਦਾ ਹੈ, ਕੋਈ ਕੁਕਰਮ ਕਰਦਾ ਹੈ, ਕੋਈ ਸੁਕਰਮ ਕਰਦਾ ਹੈ।

## ਨਾਨਕ ਸਚੇ ਕੀ ਸਾਚੀ ਕਾਰ ॥

**ਪਦ ਅਰਥ:- ਸਚੇ ਕੀ-ਸੱਚੇ ਪ੍ਰਮਾਤਮਾ ਦੀ,** true Almighty। **ਸਾਚੀ ਕਾਰ-ਸੱਚੀ ਕਾਰ, ਸੱਚਾ ਕਰਤਬ, ਕਾਰ ਵੀ ਸੱਚੇ ਹਨ,** true creation, true are His deeds।

ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ: ਸਚਾ ਜੋ ਸਾਹਿਬ ਹੈ, ਉਸ ਦੀ 'ਕਾਰ' ਭਾਵ ਕਰਤਬ ਵੀ ਸੱਚ ਹੀ ਹਨ। ਜੋ ਨੇਤ ਵਿੱਚ ਪਹਿਲਾ ਰਚਿਆ ਹੈ, ਪੁੰਨ ਨੂੰ ਫਲ ਸੁਖ, ਪਾਪਾਂ ਦਾ ਫਲ ਦੁੱਖ, ਇਸ ਤੋਂ ਪਹਿਲਾ ਹੋਰ ਜੋ ਰਚੀ ਹੈ ਰੀਤ ਉਹ ਸਭ ਸੱਚ ਹੈ। ਜੋ ਜਿਸ ਲਾਇਕ ਹੈ, ਉਸ ਤਰ੍ਹਾਂ ਹੀ ਕਰਦਾ ਹੈ।

'ਆਸਣੁ ਲੋਇ ਲੋਇ ਭੰਡਾਰ' ਇਸ ਤੁਕ ਵਿੱਚ ਲੋਇ ਤੇ ਬੀਪਸਾਲੰਕਾਰ ਹੈ। 'ਆਸਣੁ ਭੰਡਾਰ' ਹੋਰ ਥਲੁ ਤੋਂ ਰੋਕ ਕੇ ਇਕ ਪ੍ਰਮਾਤਮਾ ਵਿੱਚ ਠਹਿਰਾਇਆ, ਇਸ ਕਰਕੇ ਪ੍ਰਸੰਖਜਾਲੰਕਾਰ। 'ਜੋ ਕਿਛੁ ਪਾਇਆ ਸੁ ਏਕਾ ਵਾਰੁ' ਇਸ ਤੁਕ ਵਿੱਚ ਪਾਉਣਾ ਕਾਰਜ, ਆਸਣੁ ਅਤੇ ਭੰਡਾਰ ਕਾਰਨ ਇਕੱਠੇ ਕਹਿਣ ਕਰਕੇ ਹੇਤਾਲੰਕਾਰ ਹੈ। 'ਕਰਿ ਕਰਿ ਵੇਖੈ ਸਿਰਜਣਹਾਰੁ' ਕਰਿ ਕਰਿ ਵਿੱਚ ਬੀਪਸਾ। ਸਿਰਜਣਹਾਰ ਸਾਭਿੱਪ੍ਰਾਜ ਦੇ ਹਨ, ਇਸ ਕਰਕੇਪਰਕਰਾਲੰਕਾਰ। ਹੋਰ ਕਰਣਾ ਅਤੇ ਵੇਖਣਾ ਕ੍ਰਿਆ ਕ੍ਰਮ ਨਾਲ ਹੋਇਆ, ਇਸ ਕਰਕੇ ਕਾਰਕਦੀਪਕ। 'ਨਾਨਕ ਸਚੇ ਕੀ ਸਾਚੀ ਕਾਰ' ਇਸ ਤੁਕ ਵਿੱਚ ਸਮ ਅਲੰਕਾਰ।

ਲੱਛਣ:- ਜਹਿ ਕਾਰਜ ਮੈਂ ਕਾਰਨ ਰੀਤਿ।
ਤਿਹ ਕੋ 'ਸਮ' ਭਾਖੈਂ ਧਰਿ ਚੀਤ।

ਇਸ ਵਿੱਚ ਸੱਚਾ ਪ੍ਰਮੇਸ਼ਰ ਕਾਰਨ, ਸਚੀ ਕਾਰ ਕਾਰਜ, ਸੱਚ ਦੋਹਾਂ ਵਿੱਚ ਹੈ, ਇਸ ਕਰਕੇ ਸਮ ਅਲੰਕਾਰ ਹੈ।

## ਆਦੇਸੁ ਤਿਸੈ ਆਦੇਸੁ ॥

**ਪਦ ਅਰਥ:- ਆਦੇਸੁ-ਪ੍ਰਣਾਮ, ਨਮਸਕਾਰ,** salutation। **ਤਿਸੈ-ਉਸ ਪ੍ਰਮੇਸ਼ਰ ਨੂੰ,** to the Almighty।

ਸਿੱਖ ਮਿਲ ਕੇ ਪਰਸਪਰ 'ਆਦੇਸ' ਕਰਦਾ ਹੈ, ਸਿੱਖ 'ਆਦੇਸ' ਜੋ ਹੈ, ਪ੍ਰਮੇਸ਼ਰ ਉਸ ਨੂੰ 'ਆਦੇਸ' ਭਾਵ ਬੰਧਨ ਕਰਦਾ ਹੈ। ਆਦੇਸ ਦੇ ਦੋਅਰਥ: ਆਦਿ ਤੋਂ ਹੀ ਜੋ ਈਸਰ ਹੋਇ ਉਹ ਆਦੇਸ, ਅਕਾਰ ਛੋਟਾ ਕਰਨ ਤੇ ਆਦੇਸ= ਨਹੀਂ ਕੋਈ ਐਸਾ ਦੇਸ ਜਿਸ ਨੂੰ, ਸਾਰੇ ਹੀ ਦੇਸ ਵਿੱਚ ਪ੍ਰਵੇਸ ਹੈ ਜਿਸ ਨੂੰ, ਉਹ ਆਦੇਸ। ਇਸ ਤਰ੍ਹਾਂ ਪ੍ਰਭੂ ਨੂੰ ਨਿਤਾਪ੍ਰਤੀ ਹੀ ਬੰਧਨ ਕਰੇ।

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

**ਪਦ ਅਰਥ:– ਆਦਿ–ਮੁੱਢ ਤੋਂ,** primal। **ਅਨੀਲੁ–ਅਤ ਰਹਿਤ, ਪਵਿੱਤਰ, ਸ਼ੁੱਧ ਸਰੂਪ,** pure। **ਅਨਾਹਤਿ–ਅੰਤ ਰਹਿਤ, ਬਿਨਾ ਹੱਦ ਦੇ,** endless, infinite। **ਜੁਗ ਜੁਗੁ–ਸਾਰੇ ਜੁਗਾਂ ਵਿੱਚ,** in all Ages। **ਏਕੋ ਵੇਸ–ਇਕ ਸਮਾਨ ਸਰੂਪ, ਇਕੋ ਜਿਹਾ ਸਰੂਪ,** one form।

ਇਹ ਆਦੇਸ ਪ੍ਰਭੂ ਨੂੰ, ਬਹੁਤ ਵਰਣਨ ਕਰਦੇ ਹਨ: ਜੋ ਦ੍ਰਿਸਟਮਾਨ ਸਭ ਹੈ, ਉਸ ਦਾ 'ਆਦਿ' ਹੈ। ਕੀ ਇਸ ਤੋਂ ਪੂਰਬ ਕੋਈ ਹੈ? 'ਅਨੀਲ' ਨੀਲ ਤੋਂ ਆਦਿ ਹੋਰ ਰੰਗ ਜੋ ਸਾਰੇ ਹਨ ਉਸ ਵਰਗੀ ਰਹਿਤ ਹੈ। ਨੀਲ ਨਾਮ ਕਿਸੇ ਗਿਣਤੀ ਦਾ ਵਿਸੇਖ ਹੈ। ਨੀਲ ਤੋਂ ਪਹਿਲਾ ਜੋ ਗਿਣਤੀ ਹੈ, ਉਸ ਵਰਗੀ ਰਹਿਤ ਹੈ। 'ਅਨਾਦਿ' ਜਿਸ ਤੋਂ ਆਦਿ ਕਦੇ ਨਹੀਨ ਹੈ, ਜੋ 'ਇਸ ਸਮੇਂ ਵਿੱਚ ਇਹ ਪੈਦਾ ਹੋਇਆ ਹੈ', ਇਸ ਤੋਂ ਪਹਿਲਾ ਤੋਂ ਰਹਿੰਦਾ ਹੈ: ਕੀ ਸਦੀਵ ਨੂੰ ਹੀ ਹੈ? ਜਿਸ ਦਾ ਆਦਿ ਹੋਵੇਗਾ, ਉਸ ਦਾ ਅੰਤ ਵੀ ਚਾਹੀਦਾ, ਉਹ ਦੋਹਾਂ ਤੋਂ ਬਗੈਰ ਹੈ। 'ਅਨਾਹਤਿ' ਨਾਸ ਵਿੱਚ ਨਹੀ ਹੋ, ਕੀ? ਜੋ ਕਿਸੇ ਤੋਂ ਮਾਰਿਆ ਨਹੀਂ ਜਾਂਦਾ ਉਹ ਅਨਾਹਤਿ। ਤਕਾਰ ਦਾ ਦਕਾਰ ਬਣਦਾ ਹੈ 'ਅਨਾਹਦ' ਹੁੰਦਾ ਹੈ। ਬਿਨਾਂ ਹੱਦ ਦੇ ਹੈ, ਇਸ ਤਰ੍ਹਾਂ ਨਹੀਂ ਜੋ ਹੱਦ ਉਸ ਦੀ ਕਿਸੇ ਸਥਾਨ ਲੱਗੀ ਹੋਵੇ, ਜਿਥੇ ਦੇਖੀਏ ਉਥੇ ਹੀ ਪੂਰਨ ਹੈ, ਹੱਦ ਕਿਤੇ ਵੀ ਨਹੀਂ ਹੈ। 'ਜੁਗੁ ਜੁਗੁ ਏਕੋ ਵੇਸੁ' ਕੀ ਸਾਰੇ ਜੁਗਾ ਵਿੱਚ ਇਕ ਹੀ ਵੇਸ ਹੈ ਉਸ ਪ੍ਰਮੇਸ਼ਰ ਦਾ? ਸਤਿਗੁਗ ਤੋਂ ਪਹਿਲਾ ਜੋ ਅਨੇਕਾਂ ਜੁਗ ਬੀਤ ਗਏ ਹਨ, ਉਹਨਾਂ ਸਾਰਿਆ ਵਿੱਚ ਇਕ ਰਸ ਸਦਾ ਹੀ ਰਹਿੰਦਾ ਹੈ। ਸਾਰੇ ਜੁਗਾਂ ਵਿੱਚ ਇਕ ਵਾਹਿਗੁਰੂ ਨੂੰ ਜਾਣੋ, ਇਹ ਵੇਸ ਹੈ, ਹੋਰ ਵੇਸ ਕੋਈ ਨਾ ਕਰੇ। ਪ੍ਰਮੇਸ਼ਰ ਨੂੰ ਇਕ ਜਾਣਨਾ, ਇਸ ਵਿੱਚ ਹੀ ਮੁਕਤੀ ਹੈ। ਹੋਰ ਵੇਸ ਵਿੱਚ ਨਹੀਂ।

ਇਸ ਪਉੜੀ ਵਿੱਚ ਸਾਵੈਵ ਰੁਪਕਾਲੰਕਾਰ ਹੈ।

ਲੱਛਣ:– ਉਪਮ ਅਰੁ ਉਪਮੇਯ ਜੋ ਦੋਊ।
ਅੰਗ ਸਮੇਤ ਵਰਨੀਏ ਸੋਊ।
ਕਰੀਏ ਏਕ ਰੂਪ ਅਭਿਰਾਮ।
ਸੋ 'ਸਾਵੈਵ ਰੂਪਕ' ਲਖਿ ਨਾਮ।

ਇਸ ਵਿੱਚ ਮੁੰਦਾ ਅਤੇ ਝੋਲੀ ਬਿਭੂਤ ਇਸ ਤੋਂ ਆਦਿ ਉਪਮਾ, ਸੰਤੋਖ ਸਰਮ ਪਤੁ ਧਿਆਨ ਇਸ ਤੋਂ ਆਦਿ ਉਪਮੇਯ, ਉਹ ਦੋਵੇ ਇਕ ਰੂਪ ਕਰ ਵਰਨੇ, ਇਸ ਕਰਕੇ ਰੂਪਕ। ਸਾਰੇ ਅੰਗਾਂ ਨੂੰ ਬਣਾਉ ਜੋਗੀ ਨੂੰ ਕਹਿਆ: ਇਸ ਕਰਕੇ ਸਾਵੈਵ ਰੂਪਕ। ਆਦੇਸੁ ਆਦੇਸੁ ਵਿੱਚ ਯਮਕਾਲੰਕਾਰ। ਪਦ ਇਕ ਹੈ ਦੋ ਵਾਰੀ, ਅਰਥ ਵੱਖਰੇ–ਵੱਖਰੇ ਹਨ। 'ਆਦਿ ਅਨੀਲੁ' ਇਸ ਤੁਕ ਵਿੱਚ ਅਕਾਰ ਨਕਾਰ ਬਹੁਤ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। 'ਜੁਗ ਜੁਗ' ਵਿੱਚ ਬੀਪਸ਼ਾਲੰਕਾਰ।

(ਪਉੜੀ ਬੱਤੀਹਵੀਂ)

ਹੁਣ ਅੱਗੇ ਇਹਨਾਂ ਸਾਰਿਆਂ ਦਾ ਜੋ ਬੀਜ ਮੰਤਰ ਹੈ, ਉਸ ਸਿੱਧਾ ਵਿੱਚ ਪ੍ਰਸਿੱਧ ਨਹੀ, ਇਸ ਨੂੰ ਸਿੱਧਾ ਦੇ ਪ੍ਰਸੰਗ ਤੋਂ ਨਿਆਰਾ ਕਰ ਕਹਿੰਦੇ ਹਨ: ਸਾਰਿਆਂ ਦਾ ਨਿਰਬਾਹ ਕਰਨ ਵਾਲੇ ਜੋ 'ਸਤਿਨਾਮ' ਹੈ, ਉਸ ਵਿੱਚ ਬਹੁਤ ਜਿਆਦਾ ਪ੍ਰੇਮ ਕਰਨਾ, ਉਹ ਸਾਰਿਆਂ ਨੂੰ ਅਨੇਲ ਗੁਣਾਂ ਸਫਲ ਕਰਦਾ ਹੈ, ਉਹ ਹੀ ਕਹਿੰਦੇ ਹਨ।

## ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥

**ਪਦ ਅਰਥ:- ਇਕ ਦੂ-ਇਕ ਤੋਂ,** from one। **ਜੀਭੌ-ਜੀਭਾਂ,** tongue। **ਲਖ ਹੋਹਿ-ਲੱਖਾਂ ਹੋਵਣ,** thousands। **ਲਖ ਵੀਸ-ਵੀਹ ਲੱਖ,** two million।

ਕਿਹੋ ਜਿਹੀ ਚਾਹਤ ਚਿੱਤ ਵਿੱਚ ਹੋਵੇ? ਜਿਵੇ ਸਭ ਲੋਕਾ ਨੂੰ ਪ੍ਰੇਮ ਧਨ ਵਿੱਚ ਹੈ, ਇਕ ਤੋਂ ਦਸ ਨੂੰ ਚਾਹੁੰਦੇ ਹਨ, ਸੌ ਹਜਾਰ ਅਤੇ ਲੱਖ ਕਰੋੜ ਹੋਵੇ, ਮਨ ਦੀ ਤ੍ਰਿਸ਼ਨਾ ਵਧਦੀ ਹੀ ਜਾਂਦੀ ਹੈ। ਇਸ ਤਰ੍ਹਾਂ ਹੀ ਗੁਰੂ ਜੀ ਕਹਿੰਦੇ ਹਨ: ਇਕ ਜੀਭ ਤੋਂ ਲੱਖਾ ਹੋਣ, ਜੇਕਰ ਲੱਖ ਹੋਣ ਤਾਂ ਵੀਹ ਲੱਖ ਦੀ ਚਾਹਤ ਹੋਵੇ। ਅਰਥ ਇਹ ਕਿ ਸਤਿਨਾਮ ਦੇ ਸਿਮਰਨ ਨੂੰ ਜਿੰਨੀ ਰਸਨਾ ਹੁੰਦੀ ਜਾਵੇ ਓਨੀ ਹੀ ਥੋੜੀ ਜਾਣੋ। ਕੁਝ ਵੀਹ ਲੱਖ ਉਤੇ ਨੇਮ ਨਹੀਂ ਹੈ, ਇਸ ਤੋਂ ਵੀ ਜਿਆਦਾ ਤੋਂ ਜਿਆਦਾ ਹੋ ਜਾਵੇ।

## ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥

**ਪਦ ਅਰਥ:- ਲਖੁ ਲਖੁ ਗੇੜਾ-ਲੱਖ ਲੱਖ ਵਾਰ ਕਿਹਾ ਜਾਵੇ,** saying thousands of time। **ਜਗਦੀਸ-ਜਗਤ ਦਾ ਮਾਲਕ ਪ੍ਰਮੇਸ਼ਰ,** the Lord of the universe।

ਜਿੰਨੀ ਲੱਖਾਂ ਰਸਨਾ ਹੋਵੇ, ਉਹਨਾ ਨਾਲ ਇਕ ਇਕ ਤੇ ਲੱਖ ਲੱਖ ਵਾਰੀ ਸਤਿਨਾਮ ਨੂੰ ਜਪੋ। ਇਹੋ ਜਿਹੀ ਚਾਹਤ ਚਿੱਤ ਵਿੱਚ ਰਾਤ ਦਿਨ ਸਿਮਰਨ ਦੀ ਲੱਗੀ ਰਹੇ। ਸਤਿਨਾਮ ਵਿੱਚ ਹਰ ਸਮੇਂ ਚਿੱਤ ਨੂੰ ਪਿਆਰ ਇਸ ਪ੍ਰਕਾਰ ਹੋਇਆ ਰਹੇ ।

## ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

**ਪਦ ਅਰਥ:- ਏਤੁ-ਇਸ,** this। **ਰਾਹਿ-ਰਾਹ, ਰਸਤੇ,** path। **ਪਤਿ-ਇੱਜ਼ਤ,** respect। **ਪਵੜੀਆ-ਪੌੜੀਆਂ,** steps। **ਚੜੀਐ-ਚੜਦੇ ਜਾਣ,** climb। **ਇਕੀਸ-ਇਕ ਮਨ ਇਕ ਚਿੱਤ, ਇਕ ਰੂਪ ਹੋ ਕੇ,** in one state of mind।

ਇਸ ਰਾਹ ਵਿੱਚ ਪੈਣ ਨਾਲ ਇੱਜਤ ਹੈ, ਦਰਬਾਰ ਪਹੁੰਚਣ ਲਈ ਉਸ ਨੂੰ ਇਨਕਾਰ ਕਦੇ ਨਹੀਂ ਹੁੰਦਾ ਹੈ, ਪਤਿ ਆਬਰੋ ਦੇ ਸਮੇਤ ਜਾਂਦਾ ਹੈ। ਕੀ ਸਾਰੇ ਸਥਾਨਾ ਤੇ ਸਨਮਾਨ ਹੁੰਦਾ ਜਾਂਦਾ ਹੈ, ਪ੍ਰਮੇਸਰ ਦੇ ਦਰਬਾਰ ਨੂੰ ਪਹੁੰਚਣ ਲਈ? ਇਹ ਤਾਂ ਭਗਤੀ ਪੱਖ ਵਿੱਚ ਨਾਮ ਦੀ ਸਹਾਇਤਾ ਕਹੀ, ਅੱਗੇ ਗਿਆਨ ਅਵੱਸਥਾ ਵਿੱਚ ਕਹਿੰਦੇ ਹਨ: 'ਪਵੜੀਆ ਚੜੀਐ' ਕੀ ਸਤਿਨਾਮ ਦਾ ਸਿਮਰਨ ਕਰਤੱਬ 'ਪਵੜੀਆ' ਕਹੀਏ ਸੱਤ ਭੂਮਿਕਾ, ਉਸ ਦੇ ਉੱਪਰ ਉੱਪਰ ਹੀ ਚੜਦੇ ਜਾਣ? ਇਸ ਦੇ ਚੜਨ ਵਿੱਚ ਵਿਘਨ ਕੋਈ ਨਹੀਂ ਹੋ ਸਕਦਾ ਹੈ। 'ਹੋਇ ਇਕੀਸ' ਹੁੰਦਾ ਹੈ ਚੜਨ ਵਾਲਾ ਪੁਰਖ 'ਇਕੀਸ'। ਇਸ ਜੀਵ ਦੀ ਏਕਤਾ ਬ੍ਰਹਮਾ ਵਿੱਚ।

'ਇਕ' ਆਪ, ਕਕਾਰ ਤੇ 'ਈ' ਨਿਕਲ ਕੇ 'ਈਸ' ਹੁੰਦਾ ਹੈ, ਬ੍ਰਹਮ ਦਾ ਅਧਜਾਹਾਰ। ਜਿਵੇ ਇਕੀਸ ਨਾਮ ਤੁਰੀਆ ਪਦ ਦਾ ਵੀ ਹੈ, ਵਿਸਵੇ ਵੀਹ ਲੰਘ ਕੇ ਤੁਰੀਆ ਪਦ ਨੂੰ ਪ੍ਰਾਪਤ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਇਸ ਤੁਕ ਦਾ ਅਰਥ ਸਮਝ ਕੇ ਅਨੇਕਾਂ ਥਾਵਾਂ ਵਿੱਚ ਇਕੀਸ ਪਦ ਤੁਰੀਆ ਦਾ ਵਾਚਕ ਰੱਖਿਆ ਹੈ। ਤਿੰਨ ਗੁਣਾਂ ਨੂੰ ਲੰਘ ਕੇ ਚੌਥੇ ਤੁਰੀਆ ਵਿੱਚ ਲੀਨ ਹੁੰਦਾ ਹੈ। ਪ੍ਰਸੰਗ ਤਾ ਸੱਤ ਭੂਮਿਕਾ ਨੂੰ ਵੀ ਵਰਣਨ ਕਰਦਾ ਹੈ:- ਪ੍ਰਥਮੇ ਸ਼ੁਭੇਛਾ, ਬਿਚਾਰਨਾ, ਤਨਮਾਨਸਾ, ਸੱਤ੍ਵਾਪਤਿ, ਪਦਾਰਥਾ-ਭਾਵਨੀ, ਅਸੰਸਕਤਤਾ, ਤੁਰੀਆ। 'ਸ਼ੁਭੇਛਾ' ਤਾਂ ਇਹ: ਚਿੱਤ ਵਿੱਚ ਇੱਛਾ ਜੋ ਹੋਵੇ, ਉਹ ਸ਼ੁੱਧ ਹੋਵੇ, ਵਿਸ਼ਿਆ ਵਿੱਚ ਦ੍ਵੈਸ਼ਤਾ, ਸਤਿਗੁਰ, ਤਰਿਥ ਉਤੇ ਕਥਾ ਸ੍ਰਵਨ ਪ੍ਰਮੇਸ਼ਰ ਦੀ, ਇਸ ਸਭ ਵਿੱਚ ਬਹੁਤ ਪ੍ਰੀਤ ਦਾ ਹੋਣਾ, ਸਤਿਸੰਗ ਵਿੱਚ ਗੁਣ ਗਾਉਦੇ ਅਨੰਦਿਤ ਹੋਣਾ। ਦੂਸਰੀ 'ਬਿਚਾਰਨਾ': ਇਕੱਲੇ ਹੋ ਕੇ ਵਿਚਾਰਨਾ: ਮੈ ਕੌਣ ਹਾਂ? ਸੰਸਾਰ ਕੀ ਹੈ? ਇਸ ਵਿਚਾਰ ਵਿੱਚ ਦਿਨ ਰਾਤ ਗੁਜਾਰਨੀ। ਤੀਸਰੀ 'ਤਨਮਾਨਸਾ': ਮਨ ਨੂੰ ਜਗਤ ਦੀ ਦਿਸ਼ ਤੋਂ ਰੋਕਣਾ, ਸੁੱਧ ਸਰੂਪ ਵਿੱਚ ਸਥਿਰ ਰਹਿਣਾ। ਚੌਥੀ 'ਸਤ੍ਵਾਪਤਿ': ਅਨੁਭਵ ਦਾ ਨਿਕਲਣਾ ਅਭੰਗ ਹੋਣਾ, ਜੱਗ ਸਭ ਆਤਮ ਸਰੂਪ ਜੀ ਜਾਣਦਾ ਹੈ, ਜਿਵੇਂ ਸਿੰਧ ਵਿੱਚ ਤਰੰਗ ਹੁੰਦੀ ਹੈ, ਉਹ ਸਮੁੰਦਰ ਰੂਪ ਹੀ ਹੈ, ਉਸੇ ਤਰ੍ਹਾਂ ਇਕ ਪ੍ਰਮਾਤਮਾ ਦਾ ਰੂਪ ਸਭ ਨੂੰ ਜਾਣਨਾ , ਗਿਆਨ ਦੀ ਪ੍ਰਾਪਤੀ ਚੌਥੀ ਭੂਮਿਕਾ ਵਿੱਚ ਹੋ ਜਾਂਦਾ ਹੈ। ਅੱਗੇ ਗਿਆਨਵਾਨਾਂ ਦੀ ਬਧਤਾ ਅਤੇ ਘਟਦਾ ਦਾ ਭੇਦ ਹੈ। ਪੰਜਵੀਂ 'ਅਸੰਸਕਤਿ' ਹੈ। ਤਨ ਅਭਿਮਾਨ ਦਾ ਛੁੱਟਣਾ, ਨਿਸਚਾ ਦ੍ਰਿੜ ਹੋਣਾ ਸਰੁਪ ਵਿੱਚ। ਛੇਵੀਂ 'ਪਦਾਰਥਾ ਭਾਵਨੀ': ਬੁਧੀ ਤੋਂ ਪਹਿਲਾ ਜਿੰਨੇ ਪਦਾਰਥ ਜਗਤ ਦੇ ਹਨ, ਸਭ ਨੂੰ ਆਪ ਤੇ ਅਭਾਵ ਹੋ ਜਾਣਾ। ਸੱਤਵੀ 'ਤੁਰੀਆ': ਜਿਥੇ ਭਾਵ ਅਭਾਵ ਦੋਵੇ ਨਾ ਰਹਿਣ, ਉਹ ਤੁਰੀਆ। ਇਸ ਤਰ੍ਹਾਂ ਦੇ ਸੱਤ ਭੂਮਿਕਾ ਜੋ ਹਨ, ਉਹੀ ਪਉੜੀਆਂ: ਪਉੜੀ ਦਾ ਰੂਪ ਇਹ ਹੈ, ਕਿ ਜਿਸ ਨੂੰ ਪਾ ਕੇ ਉੱਪਰ ਨੂੰ ਚੜ ਜਾਣਾ, ਉਹੀ ਭੂਮਿਕਾ ਦੀ ਰੀਤ ਹੈ। ਜਿਸ ਨੂੰ ਪ੍ਰਾਪਤੀ ਹੁੰਦੀ ਹੈ, ਉਸ ਦੀ ਬ੍ਰਿਤੀ ਉੱਪਰ ਨੂੰ ਚੜਦੀ ਜਾਂਦੀ ਹੈ। ਇਹ ਪਉੜੀ ਉਹ ਸਮਤਾ।

ਇਹਨਾਂ ਉਕਾਂ ਵਿੱਚ ਹੇਤਾਲੰਕਾਰ ਹੈ। ਸਤਿਨਾਮ ਦਾ ਸਿਮਰਨ 'ਕਾਰਨ', ਪਤਿ ਸੰਜੁਕਤ ਪਹੁੰਚਦਾ 'ਕਾਰਜ'। ਜਿਵੇਂ 'ਪਵੜੀਆ ਚੜੀਐ ਹੋਇ ਇਕੀਸ'=ਬ੍ਰਹਮ ਰੂਪ ਹੋਣਾ ਕਾਰਜ, ਇਸ ਕਰਕੇ ਇਕੱਠੇ ਕਹਿਣ ਨਾਲ ਹੇਤਾਲੰਕਾਰ ਹੁੰਦਾ ਹੈ। ਪ੍ਰਯਾਯੋਕਤਿ ਅਲੰਕਾਰ ਵੀ ਹੈ। ਇਥੇ ਸਤਿਨਾਮ ਦੇ ਸਿਮਰਨ ਦੀ ਚਾਹਤ ਕਹੀ ਹੋਈ, ਉਹ ਇਕ ਰੀਤ ਨਾਲ ਕਹੀ: ਲੱਖਾਂ ਜੀਭਾਂ ਹੋਣ, ਉਹਨਾਂ ਨਤਲ ਲੱਖ ਲੱਖ ਵਾਰੀ ਸਤਿਨਾਮ ਸਿਮਰੇ, ਇਸ ਤਰ੍ਹਾਂ ਅਭਿਲ੍ਹ ਜਣਾਈ ਹੈ, ਇਸ ਕਰਕੇ ਪ੍ਰਯਾਯੋਕਤਿ ਹੈ। ਹੋਰ ਦੂਰੀ ਅਪ੍ਰਸਤੁਤ ਪ੍ਰਸੰਸਾ ਹੁੰਦੀ ਹੈ। ਸਤਿਗੁਰ ਦਾ ਬਚਨ ਉਹ ਸਮਰੱਥ ਹੈ ਅਧਜਾਰੋਪਨ ਨਹੀਂ ਹੈ, ਇਸ ਕਰਕੇ ਅਨਧਜਾਰੋਪ ਹੈ। ਪ੍ਰਸਤਾਵ ਵਿੱਚ ਅਧਿਕ ਸਤਿਨਾਮ ਦੇ ਹਿਤਕਾਰੀ ਦਾ ਭਾਵ ਨਿਕਲਿਆ, ਲੱਖਾਂ ਜੀਭਾ ਦਾ ਪ੍ਰਸੰਗ ਕਰਕੇ ਚਾਹ ਦਾ ਅਰਥ ਹੋਇਆ।

## ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

**ਪਦ ਅਰਥ:- ਸੁਣਿ ਗਲਾ-ਗੱਲਾਂ ਸੁਣ ਕੇ,** listening to। **ਅਕਾਸ ਕੀ-ਉੱਚੀਆਂ ਗੱਲਾਂ,** big talks। **ਕੀਟਾ-ਕੀਟ, ਨੀਵੇ ਸਮਝੇ ਜਾਣ ਵਾਲੇ ਜੀਵ,** worm। **ਰੀਸ-ਕੋਸ਼ਿਸ, ਦੂਸਰੇ ਜਿਵੇ ਕਰਨ ਉਸੇ ਤਰ੍ਹਾ ਆਪ ਕਰਨਾ,** copy।

ਇਸ ਗਿਆਨਵਾਨਾਂ ਦੀ ਕ੍ਰਿਆ ਅਤੇ ਵਾਕ ਸੁਣ ਕੇ, ਦੇਖ ਕੇ ਜੇ ਅਗਿਆਨ ਪਾਖੰਡ ਦੇ ਲਈ ਉਸ ਦੀ ਰੀਸ ਕਰਨ ਨੂੰ ਪਹੁੰਚੇ ਉਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ: ਕੀਟ ਜੋ ਮੱਛਰ ਆਦਿ ਹੋਰ ਸੁੰਦਰ ਪੰਖਾ ਵਾਲੇ ਨਾ ਸੁਣ ਕੇ ਹੰਸਾ ਕੋਲ ਅਕਾਸ਼ ਦੀ ਗੱਲ, ਕੀ? ਜੋ ਵੱਡੇ ਉਚੇ ਹਨ ਅਤੇ ਅਸੀ ਬੜੀ ਦੂਰ ਲੈ ਗਏ ਸੀ, ਉਹ

ਕੀਟ ਵੀ ਰੀਸ ਕਰਨ ਨੂੰ ਤਿਆਰ ਹੋਏ, ਜੋ ਅਸੀ ਵੀ ਤੁਹਾਡੇ ਨਾਲ ਹੀ ਅਕਾਸ਼ ਦੀ ਸੈਰ ਕਰਾਂਗੇ, ਉਹ ਉਹਨਾਂ ਦੇ ਮੂੰਹ ਤੇ ਕਹਿਣਾ ਬਣਦਾ ਹੈ, ਉਸ ਦੀ ਸਮਾਨਤਾ ਕਿਸੇ ਤਰੀਕੇ ਨਾਲ ਨਹੀ ਹੋ ਸਕਦੀ ਹੈ। ਹੰਸ ਤਾਂ ਹਜਾਰਾ ਹੀ ਕੋਹ ਲੈ ਜਾਣਗੇ, ਉਹਨਾਂ ਦੇ ਨਾਲ ਕਿਵੇਂ ਪਹੁੰਚਿਆ ਜਾਵੇਗਾ? ਉਸੇ ਤਰ੍ਹਾਂ ਹੀ ਗਿਆਨ ਦੀ ਰੀਸ ਨੂੰ ਅਗਿਆਨੀ ਜੋ ਪਹੁੰਚਦੇ ਹਨ, ਉਹ ਕਹਿਣ ਮਾਤ੍ਰ ਹੀ ਪਹੁੰਚਦੇ ਹਨ,। ਸੁੱਖ ਦੁੱਖ ਵਿੱਚ ਸਮਾਨ ਰਹਿਣਾ, ਤਨ ਦਾ ਹੰਕਾਰ ਤਿਆਗਣਾ, ਸਾਰੇ ਜੱਗ ਵਿੱਚ ਇਕ ਨੂੰ ਪੂਰਨ ਜਾਣਨਾ, ਜਗਤ ਅਸਤਿ, ਆਤਮਾ ਸਤਿ ਜਾਣਨਾ, ਇਹ ਸਭ ਗਿਆਨ ਵਿੱਚ ਹੋਵੇਗਾ, ਅਗਿਆਨੀ ਮੁਖ ਕਰ ਕੇ ਕਹਿਣਗੇ, ਪਰਵਿਸਚੇ ਵਿੱਚ ਇਸ ਤਰ੍ਹਾਂ ਨਹੀਂ ਰਹਿ ਸਕਣਗੇ। ਇਸ ਕਰਕੇ ਪਖੰਡ ਵਿੱਚ ਨਰਕ ਗਾਮੀ ਹੀ ਹੋਵੇਗੀ।

## ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

**ਪਦ ਅਰਥ:– ਨਦਰੀ–ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਨਾਲ,** Almighty's merciful sight। **ਪਾਈਐ–ਪ੍ਰਾਪਤ ਹੁੰਦੀ ਹੈ,** obtained। **ਕੂੜੀ–ਝੂਠੀਆਂ,** false। **ਕੂੜੈ–ਝੂਠੇ,** false। **ਠੀਸ–ਗੱਲ ਜੋ ਝੂਠੀ ਹੋਵੇ,** lie।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: ਪ੍ਰਮੇਸ਼ਰ, ਕ੍ਰਿਪਾ ਦੀ ਨਦਰ ਕਰੋ, ਉਸ ਦੀ ਜੇ ਕ੍ਰਿਪਾ ਹੋਵੇ ਤਦ ਸਤਿਨਾਮ ਦੀ ਪ੍ਰਾਪਤੀ ਹੁੰਦੀ ਹੈ। ਜਿਸ ਨਾਮ ਨਾਲ ਭਗਤੀ ਪੱਖ ਵਿੱਚ ਤਾਂ ਪਤਿ ਦੇ ਨਾਲ ਦਰਬਾਰ ਪਹੁੰਚਦਾ ਹੈ, ਗਿਆਨ ਪੱਖ ਵਿੱਚ ਇਕੀਸ ਜੋ ਤੁਰੀਆ ਪਦ ਹੈ, ਉਸ ਵਿੱਚ ਲੀਨ ਹੁੰਦਾ ਹੈ। ਸੱਤ ਭੂਮਿਕਾ ਜੋ ਪਉੜੀ ਹੈ, ਉਥੇ ਚੜ ਕੇ, ਇਸ ਤਰ੍ਹਾ ਸਤਿਨਾਮ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸਟੀ ਨਾਲ ਪ੍ਰਾਪਤ ਹੁੰਦਾ ਹੈ। 'ਜੇ' ਸਤਿਨਾਮ ਪ੍ਰਾਪਤ ਨਹੀਂ, ਇਸ ਤੇ ਜਾਣੀਏ ਜੋ ਪ੍ਰਮੇਸਰ ਦੀ ਕ੍ਰਿਪਾ ਦ੍ਰਿਸਟੀ ਵੀ ਨਹੀਂ, ਉਹ ਕੂੜਾ ਹੈ, ਕੀ ਝੂਠ ਹੈ? ਉਸ ਦੀ ਠੀਸ ਜੋ ਹੈ, ਬਾਦ ਹੀ ਵਖਿਆਣ ਕਰਨਾ, ਉਹ ਵੀ ਝੂਠ ਹੈ।

'ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ' ਇਸ ਤੁਕ ਵਿੱਚ ਅਨਜੋਕਤਿ ਅਲੰਕਾਰ ਹੈ।

ਲੱਛਣ:– ਕੁਤਸਤਿ ਬਾਤ ਹੋਇ ਕਿਹ ਥਾਇ।
ਸੋ ਕਿਤ ਕਹੈਂ ਔਰ ਪਰਿ ਪਾਇ।
ਉਪਮਾ ਹੁਇ ਉਪਮੇਯਨ ਜਹਿ ਹੀ।
'ਅੰਨਜੋਕਤਿ' ਸੋ ਕਵਿ ਜਨ ਕਹਿ ਹੀ।

ਅਸਾਧਾਰਨ ਵਿਸ਼ੇਸ਼ਨ ਕਹੇ, ਉਪਮਾ ਹੋਵੇ, ਉਪਮੇਯ ਪ੍ਰਤੀਤੀ ਕਰ ਜਿਥੇ ਹੋਵੇ। ਉਸ ਤੁਕ ਵਿੱਚ ਅਗਿਆਨੀ, ਜੋ ਰੀਸ ਕਰਨ ਨੂੰ ਗਿਆਨੀ ਦੀ ਚਾਹਤ ਹੈ, ਉਹ ਕੀਟਾਂ ਉੱਤੇ ਪਾ ਕੇ ਕਹੀ, ਅਕਾਸ਼ ਦੀ ਆ ਗੱਲਾ ਸੁਣ ਕੇ, ਇਹ ਵਿਸ਼ੇਸ਼ਣ ਅਸਾਧਾਰਨ ਹੈ, ਇਸ ਕਰਕੇ ਅੰਨਜੋਕਤਿ। 'ਨਾਨਕ ਨਦਰੀ ਪਾਈਐ' ਇਸ ਤੁਕ ਵਿੱਚ ਨਦਰਿ ਵਾਲਾ ਉਹ ਨਦਰੀ, ਸਾਭਿੱਪ੍ਰਾਯ ਦੇ ਵਿਸ਼ੇਖਨ ਹਨ। ਇਸ ਕਰਕੇ ਪਰਕਰਾਲੰਕਾਰ। 'ਕੂੜੀ ਕੂੜੇ ਠੀਸ' ਝੂਠਿਆਂ ਦੀ ਰੀਸ ਵੀ ਝੂਠੀ, ਇਸ ਵਿੱਚ ਸਮ ਅਲੰਕਾਰ ਹੈ। ਤੀਸਰਾ: ਕਾਰਜ ਵਿੱਚ ਕਾਰਨ ਹੀ ਨੂੰ ਅੰਗ ਹੋਵੇ, ਕਾਰਨ ਝੂਠਾ ਅਗਿਆਨੀ ਹੁੰਦਾ, ਠੀਸ ਕਾਰਜ ਉਹ ਵੀ ਝੂਠੀ ਕਹੀ, ਇਸ ਕਰਕੇ ਸਮਾਲੰਕਾਰ ਹੁੰਦਾ ਹੈ।

(ਪਉੜੀ ਤੇਤੀਹਵੀਂ)

ਪ੍ਰਮੇਸ਼ਰ ਦੀ ਕ੍ਰਿਪਾ ਨਾਲ ਸਤਿਨਾਮ ਪ੍ਰਾਪਤ ਹੁੰਦਾ ਹੈ। ਆਪ ਇਸ ਪ੍ਰਾਣੀ ਤੋਂ ਕੁਝ ਨਹੀਂ ਹੋ ਸਕਦਾ ਹੈ, ਓਂਗੇ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਾਉਣਾ ਕੀਤਾ ਹੈ, ਉਹ ਹੀ ਕਹਿੰਦੇ ਹਨ:–

## ਆਖਣਿ ਜੋਰੁ ਚੁਪੈ ਨਹ ਜੋਰੁ ॥

**ਪਦ ਅਰਥ:– ਆਖਣਿ–ਆਖਣ ਵਿੱਚ,** by saying। **ਜੋਰੁ–ਤਾਕਤ,** power। **ਚੁਪੈ–ਚੁੱਪ ਕਰਨ ਵਿੱਚ,** by being silent। **ਨਹ ਜੋਰੁ–ਜੋਰ ਨਹੀਂ ਹੈ, ਤਾਕਤ ਨਹੀਂ ਹੈ,** no power।

ਜੋ ਕੁਝ ਵੀ ਹੈ, ਸਭ ਕੁਝ ਪ੍ਰਮੇਸ਼ਰ ਦੇ ਕਰਨ ਵਿੱਚ ਹੈ, ਇਹ ਜੋ ਪ੍ਰਾਣੀ ਹੈ, ਇਸ ਨੂੰ ਆਖਣ ਵਿੱਚ ਵੀ ਬਲ ਨਹੀਂ ਹੈ, ਕੀ ? ਜੋ ਆਪ ਤਿਨਕਾ ਭਰ ਬੋਲ ਨਹੀਂ ਸਕਦਾ, ਕਰਮ ਅਨੁਸਾਰ ਜਿਵੇਂ ਪ੍ਰੇਰਕ ਪ੍ਰਭੂ ਪ੍ਰੇਰਦਾ ਹੈ, ਉਸ ਤਰ੍ਹਾਂ ਹੀ ਪ੍ਰਾਣੀ ਕਰਦਾ ਹੈ। ਕਰਮ ਅਧੀਨ ਤੇ ਜੋ ਰਸਨਾ ਬੋਲਨ ਵਾਲੀ ਹੈ, ਉਸ ਵਿੱਚ ਬੋਲਣ ਦੀ ਸ਼ਕਤੀ ਨਹੀਂ ਰਹਿੰਦੀ ਹੈ। ਜੇਕਰ ਇਸ ਵਿੱਚ ਜੋਰ ਹੈ ਤਾਂ ਬੰਦ ਹੋਈ ਜੀਭ ਨਾਲ ਬੋਲੇ, ਜੇ ਨਹੀਂ ਬੋਲਿਆ ਗਿਆ ਤਾਂ ਜਾਣੀਏ ਜੋ ਇਸ ਦਾ ਬਲ ਇਸ ਵਿੱਚ ਨਹੀਂ ਚਲਦਾ ਹੈ। ਇਸ ਰੀਤ 'ਚੁਪੈ ਨਹਿ ਜੋਰਿ', ਚੁੱਪ ਕਰਨ ਵਿੱਚ ਵੀ ਇਸ ਵਿੱਚ ਬਲ ਨਹੀਂ ਹੈ। ਜਿਸ ਸਮੇਂ ਵਿੱਚ ਦੁੱਖ ਤੇ ਬਾਇ ਦਾ ਅੰਸ਼ ਹੁੰਦਾ ਹੈ, ਜੇ ਇਸ ਵਿੱਚ ਬਲ ਹੋਵੇ ਤਾਂ ਚੁੱਪ ਕਰ ਰਹੇ, ਜੇ ਚੁੱਪ ਨਹੀਂ ਕਰੀ ਗਈ ਤਾਂ ਜਾਣੋ ਇਸ ਦਾ ਜੋਰ ਚੁੱਪ ਕਰਨ ਵਿੱਚ ਵੀ ਨਹੀਂ ਹੈ। ਜਿਸ ਪ੍ਰਾਣੀ ਨੂੰ ਬਲ ਬੋਲਣ ਵਿੱਚ, ਚੁੱਪ ਕਰਨ ਵਿੱਚ, ਦੋਵੇਂ ਸੌਖੀਆਂ ਵਸਤੂਆਂ ਹਨ, ਇਹਨਾਂ ਵਿੱਚ ਵੀ ਨਹੀਂ ਹਨ। ਜੋ ਹੋਰ ਵੱਡੇ ਯਤਨ ਦੀ ਵਸਤੁ ਹੈ, ਉਹ ਕਿਵੇਂ ਹੋ ਸਕਦਾ ਹੈ? ਇਸ ਕਰਕੇ ਜਾਣਨਾ ਸੌਖਾ ਹੈ, ਕਠਨ ਹੋਣ ਵਾਲਾ ਕੰਮ ਸਭ ਪ੍ਰਮੇਸ਼ਰ ਦੇ ਅਧੀਨ ਹੈ।

## ਜੋਰੁ ਨ ਮੰਗਣਿ ਦੇਣਿ ਨ ਜੋਰੁ ॥

**ਪਦ ਅਰਥ:– ਮੰਗਣਿ–ਮੰਗਣ ਲਈ, ਪ੍ਰਾਪਤ ਕਰਨ ਲਈ,** beg। **ਦੇਣਿ–ਦੇਣ ਵਾਸਤੇ,** give।

ਇਹਨਾਂ ਪ੍ਰਾਣੀਆਂ ਦਾ ਜੋਰ ਮੰਗਣ ਵਿੱਚ ਵੀ ਨਹੀਂ ਹੈ। ਕਿਉ? ਜੋ ਸਭ ਕੁਝ ਮੰਗਦੇ ਹਨ। ਜੋ ਕੁਝ ਇਸ ਦੇ ਲੇਖ ਵਿੱਚ ਲਿਖਿਆ ਹੈ, ਉਹੀ ਕੁਝ ਹੱਥ ਆਉਂਦਾ ਹੈ। ਹੋਰ ਜਿਆਦਾ ਇਸ ਤੋਂ ਨਹੀਂ ਬਣਦਾ ਹੈ। ਜੇਕਰ ਮੰਗਣ ਨਾਲ ਹੱਥ ਵਿੱਚ ਆਵੇ ਤਾਂ ਸਭ ਹੀ ਮੁਕਤ ਹੋਵਣ ਅਤੇ ਸਭ ਹੀ ਪਦਾਰਥਾਂ ਵਿੱਚ ਮਹਾਨ ਹੋ ਜਾਵਣ। ਪ੍ਰਮੇਸ਼ਰ ਜੋ ਪ੍ਰੇਰਕ ਹੈ, ਜਿਥੇ ਹੱਥ ਆਉਂਦਾ ਹੈ, ਉਥੇ ਪ੍ਰਾਲਬਧ ਦੇ ਅਨੁਸਾਰ ਦਿੰਦਾ ਹੈ। ਜਿਵੇ ਸ੍ਰੀ ਚੰਡੀ ਦੇ ਪ੍ਰਗਟ ਹੋਣ ਨਾਲ ਬਨੀਏ ਨੇ ਮੁਕਤੀ ਮੰਗੀ, ਰਾਜੇ ਨੇ ਰਾਜ ਮੰਗਿਆ, ਰਾਜੇ ਦੀ ਪ੍ਰਾਲਬਧ ਕਰਕੇ ਮੁਕਤੀ ਨਹੀ ਹੋਈ, ਇਸ ਕਰਕੇ ਜਾਣੀਦਾ ਹੈ ਕਿ ਮੰਗਣ ਵਿੱਚ ਵੀ ਇਸ ਦਾ ਜੋਰ ਨਹੀਂ ਹੈ। ਇਸ ਤਰ੍ਹਾਂ ਦੇਣ ਵਿੱਚ ਵੀ ਜੋਰ ਨਹੀਂ ਹੈ। ਕੁਰਛੇਤਰ ਵਿੱਚ ਰੱਤੀ ਸੋਨਾ ਦੇਣ ਵਿੱਚ ਤੇਰਾ ਦਿਨ ਲੱਗ ਤੇਰਾ ਤੇਰਾ ਗੁਣ ਵਧਦਾ ਜਾਂਦਾ ਹੈ, ਇਹੋ ਲਾਭ ਹੋਣਾ ਸ਼ਾਸਤ੍ਰ ਕਹਿੰਦੇ ਹਨ, ਪਰ ਦਿੱਤਾ ਨਹੀਂ ਜਾਂਦਾ, ਇਸ ਕਰਕੇ ਦੇਣਾ ਵੀ ਪ੍ਰਾਣੀ ਦੇ ਅਧੀਨ ਨਹੀਂ ਹੈ।

## ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥

**ਪਦ ਅਰਥ:- ਜੀਵਣਿ-ਜੀਵਨ, ਜਿੰਦਗੀ,** live। **ਮਰਣਿ-ਮਰਨਾ, ਮੌਤ,** die।

ਜੀਵਨ ਜੋ ਹੈ ਜਗਤ ਵਿੱਚ ਉਹ ਵੀ ਪ੍ਰਾਣੀ ਦੇ ਹੱਥ ਨਹੀਂ ਹੈ। ਜਿੰਨਾ ਕਰਮਾਂ ਅਨੁਸਾਰ ਲਿਖ ਦਿੱਤਾ ਹੈ, ਓਨਾ ਹੀ ਜਿਉਂਦਾ ਹੈ। ਬਿਨਾ ਲਿਖੇ ਇਕ ਸਵਾਸ ਦੇ ਵੀ ਜੀਵਨ ਨਹੀਂ ਪਾਉਂਦਾ ਹੈ। ਮਰਨ ਵਿੱਚ ਵੀ ਜੋਰ ਨਹੀਂ ਚਲਦਾ ਹੈ, ਜਦ ਮਰਨ ਲੱਗਦਾ ਹੈ ਤਾਂ ਕਿਸੇ ਤਰੀਕੇ ਨਾਲ ਬਚਾਉ ਨਹੀਂ ਹੁੰਦਾ ਹੈ। ਜੀਵਨ ਵਿੱਚ ਜੋ ਮਰਨਾ ਛਾਹੇ ਤਾਂ ਮਰਿਆ ਨਹੀਂ ਜਾਂਦਾ ਹੈ। ਯੁੱਧ ਵਿੱਚ ਜੇ ਮਰ ਜਾਂਦਾ ਹੈ ਤਾਂ ਅਨੇਕਾਂ ਹੀ ਸਾਲ ਸੁਰਗ ਭੋਗਦਾ ਕਹਿੰਦੇ ਹਨ। ਉਥੇ ਵੀ ਜਿੰਨਾ ਦੀ ਲਿਖੀ ਹੈ ਉਹੀ ਮਰਦੇ ਹਨ। ਤੀਰਥਾਂ ਦੇ ਅਸਥਾਨ ਤੇ ਮਰਨ ਦਾ ਵੀ ਜੋਰ ਨਹੀਂ ਚਲਦਾ ਹੈ।

## ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥

**ਪਦ ਅਰਥ:- ਰਾਜਿ-ਰਾਜ ਭਾਗ,** rule। **ਮਾਲਿ-ਧਨ ਦੌਲਤ,** wealth। **ਮਨਿ ਸੋਰੁ-ਮਨ ਵਿੱਚ ਰੌਲਾ ਹੈ, ਮਨ ਦੇ ਸੰਕਲਪ,** mere thoughts of the mind।

ਰਾਜ ਲੈਣਾ ਅਤੇ ਮਾਲ ਲੈਣਾ ਇਸ ਦੇ ਸੰਕਲਪ ਵਿੱਚ ਅਨੇਕਾਂ ਹੀ ਮਨ ਵਿੱਚ ਹੁੰਦੇ ਹਨ। ਇਹ ਕਰਕੇ ਵੀ ਰਾਜ ਨਹੀਂ ਪ੍ਰਾਪਤ ਹੁੰਦਾ ਹੈ। ਕਰਮ ਅਨੁਸਾਰ ਜਿਸ ਦੇ ਲੇਖੇ ਵਿੱਚ ਲਿਖਿਆ ਹੈ, ਉਸ ਨੂੰ ਹੀ ਪ੍ਰਾਪਤ ਹੁੰਦਾ ਹੈ।

## ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥

**ਪਦ ਅਰਥ:- ਸੁਰਤੀ-ਸੁਰਤੀ-ਸੁਰਤ, ਸੋਚ,** concentration। **ਗਿਆਨਿ-ਜਾਣਕਾਰੀ,** understanding। **ਵੀਚਾਰਿ-ਵਿਚਾਰ ਵਿੱਚ,** contemplation।

ਬੇਦ ਪਾਠ ਦਾ ਗਿਆਨੀ ਹੋਣਾ, ਸਤਿ ਅਸਤਿ ਨੂੰ ਵਿਚਾਰਨਾ, ਇਸ ਵਿੱਚ ਵੀ ਪ੍ਰਾਣੀ ਦਾ ਜੋਰ ਨਹੀ, ਪ੍ਰਮਾਤਮਾ ਦੀ ਕ੍ਰਿਪਾ ਦ੍ਰਿਸਟੀ ਤੋਂ ਬਿਨਾਂ। ਭਾਵ 'ਸੁਰਤੀ' ਬੇਦ ਪੜ੍ਹਨਾ ਇਹ ਵੱਖਰਾ, ਗਿਆਨ ਵੱਖਰਾ, ਵਿਚਾਰ, ਇਹਨਾ ਤਿੰਨਾਂ ਵਿੱਚ ਵੀ ਜੋਰ ਨਹੀਂ ਚਲਦਾ ਹੈ, ਜੋ ਮੈਨੂੰ ਪ੍ਰਾਪਤ ਹੋਵੇ।

## ਜੋਰੁ ਨ ਜੁਗਤੀ ਛੁਟੈ ਸੰਸਾਰੁ ॥

**ਪਦ ਅਰਥ:- ਜੁਗਤੀ-ਯੋਜਨਾ, ਢੰਗ ਤਰੀਕਾ,** method। **ਛੁਟੈ ਸੰਸਾਰੁ-ਸੰਸਾਰ ਤੋ ਮੁਕਤੀ, ਜੀਵਨ ਮੁਕਤ ਨਹੀਂ ਹੁੰਦਾ,** liberation।

ਛੇ ਸਾਸਤ੍ਰਾਂ ਵਿੱਚ ਅਨੇਕ ਹੀ ਪ੍ਰਕਾਰ ਦੀ ਜੋ ਜੁਗਤ ਹੈ, ਪ੍ਰਮਾਤਮਾ ਨੂੰ ਸਿਧ ਕਰਨ ਲਈ ਅਤੇ ਜੁਗਤੀ ਦੇ ਅਨਿਤ ਦੱਸਣ ਤੇ, ਹੋਰ ਕਲਿਆਣ ਦੇ ਮਾਰਗ ਦੀ ਜੁਗਤੀ ਹੈ ਦੁੱਧੀ ਦੀ, ਇਹਨਾਂ ਕਰਕੇ ਸੰਸਾਰ ਜਨਮ ਮਰਨ ਤੋਂ ਨਵਿਰਤ ਹੋਣਾ, ਇਸ ਵਿੱਚ ਵੀ ਪ੍ਰਾਣੀ ਦਾ ਬਲ ਨਹੀਂ ਹੈ। ਜੇ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ ਤਾਂ ਸੰਸਾਰ ਤੋਂ ਮੁਕਤੀ ਹੁੰਦੀ ਹੈ।

## ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥

**ਪਦ ਅਰਥ:- ਜਿਸੁ ਹਥਿ-ਜਿਸ ਦੇ ਹੱਥ ਵਿੱਚ, ਜਿਸ ਅਕਾਲ ਪੁਰਖ ਦੇ ਹੱਥ ਵਿੱਚ,** in Almighty's hands। **ਜੋਰੁ**-power। **ਕਰਿ-ਕਰਦਾ ਹੈ,** does। **ਵੇਖੈ ਸੋਇ-ਉਹ ਪ੍ਰਮੇਸ਼ਰ ਦੇਖਦਾ ਹੈ,** He watches।

ਜੋ ਇਸ ਗੱਲ ਨੂੰ ਨਹੀਂ ਮੰਨਦੇ ਹਨ ਪ੍ਰਮੇਸ਼ਰ ਦੀ ਦਿਸ਼ ਤੇ ਅਤੇ ਕਹਿੰਦੇ ਹਨ: ਇਹਨਾਂ ਗੱਲਾਂ ਵਿਚੋ ਕਿਸੇ ਵਸਤੂ ਨੂੰ ਅਸੀ ਕਰ ਸਕਦੇ ਹਾਂ, ਉਹ ਆਪਣੇ ਬਲ ਕਰਕੇ। ਬੁੱਧੀ ਦੇ ਬਲ ਕਰਕੇ ਉਹ ਕਰ ਦੇਖੇ, ਉਹ ਕਦੇ ਨਹੀ ਹੋਵੇਗਾ। ਜਿਸ ਪ੍ਰਮੇਸ਼ਰ ਦੇ ਹੱਥ ਜੋਰ ਹੈ ਸਭ ਕੁਝ ਕਰਨ ਦਾ, ਉਹ ਕਰ ਕਰ ਸਦਾ ਹੀ ਦੇਖਦਾ ਹੈ, ਹੋਰ ਕਿਸੇ ਤੋਂ ਕੀ ਹੁੰਦਾ ਹੈ। ਇਸ ਪਉੜੀ ਤੋਂ ਪਹਿਲਾ ਜੋ ਤੁਕ ਕਹੀ ਹੋਈ: 'ਨਾਨਕ ਨਦਰੀ ਪਾਈਐ' ਇਸ ਦਾ ਅਰਥ ਸਪੱਸਟ ਕਹਿਆ ਜੋ ਪ੍ਰਮੇਸ਼ਰ ਕ੍ਰਿਪਾ ਦ੍ਰਿਸਟੀ ਕਰੇ ਤਾਂ ਭਾਣਾ ਚੰਗਾ ਲੱਗਦਾ ਹੈ, ਸਤਿਨਾਮ ਸਿਮਰੇ, ਗਿਆਨ ਦੀ ਪ੍ਰਾਪਤੀ ਨਾਲ ਮੁਕਤ ਹੋਵੇ, ਇਹ ਵਿਅੰਗ ਨਿਕਲਿਆ। ਅਗਲੀ ਤੁਕ ਵਿੱਚ ਪ੍ਰਾਣੀਆਂ ਦੇ ਮਨ ਦੀ ਦਸ਼ਾ ਕਹਿੰਦੇ ਹਨ:

## ਨਾਨਕ ਉਤਮੁ ਨੀਚੁ ਨ ਕੋਇ ॥੩੩॥

**ਪਦ ਅਰਥ:- ਉਤਮੁ-ਉੱਚੇ, ਸ੍ਰੇਸਠ, ਉਚ,** superior। **ਨੀਚ-ਨੀਵਾਂ,** inferior। **ਨ ਕੋਇ-ਕੋਈ ਨਹੀਂ,** nobody।

ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ: ਆਪਣੇ ਮਨ ਵਿੱਚ ਸਾਰੇ ਹੀ ਉਤਮ ਬਣੇ ਬੈਠੇ ਹਨ, ਕੀ? ਉੱਚੇ ਕਹਾਉਂਦੇ ਹਨ: ਅਸੀ ਚੰਗੇ ਹਾਂ ਸਭ ਸੰਝ ਵਾਲੇ। ਨੀਚ ਨੀਵਾਂ ਕੋਈ ਵੀ ਨਹੀਂ ਕਹਾਉਂਦਾ ਹੈ। ਜਿਸ ਤਰ੍ਹਾਂ ਪ੍ਰਮੇਸ਼ਰ ਨੇ ਕਈ ਰਚ ਦਿੱਤਾ ਹੈ, ਉਸੇ ਤਰ੍ਹਾਂ ਹੀ ਨਹੀ ਆਪ ਤੋਂ ਉੱਤਮ ਬਣਿਆ ਜਾਂਦਾ ਹੈ ਅਤੇ ਨਾ ਹੀ ਨੀਚ ਬਣਿਆ ਜਾਂਦਾ ਹੈ। ਜਿਥੇ ਕੋਈ ਜਿਸ ਵਿਹਾਰ ਵਿੱਚ ਪਾ ਰੱਖਿਆ ਹੈ, ਉਹ ਹੀ ਕਰਦੇ ਹਨ। ਉੱਤਰ ਨੀਚ ਆਪ ਤੋਂ ਕੋਈ ਨਹੀਂ ਬਣਿਆ।

ਇਸ ਪਉੜੀ ਵਿੱਚ ਜੋਰੁ ਪਦ ਬਹੁਤ ਵਾਰ ਆਉਣ ਨਾਲ ਉਭਜਾਬ੍ਰਿਤ ਦੀਪਕ ਅਲੰਕਾਰ ਹੈ। ਹੋਰ ਸਮੁਚਜ ਅਲੰਕਾਰ ਵੀ ਹਨ।

ਲੱਛਣ:- ਮੂਲ ਅਰਥ ਕੋ ਸਿਧ ਕਰੈ ਏਕ।
ਤਹਿਂ ਪਦ ਦੀਜਹਿ ਔਰ ਅਨੇਕ।
ਏਕ ਸਮੁਚਜ ਭੇਦੁ ਯਹੀ ਹੈ।

ਕਵਿ ਸੰਤੋਖ ਸਿੰਘ ਬਾਤ ਸਹੀ ਹੈ।

ਪ੍ਰਾਣੀ ਦੇ ਹੱਥ ਕਰਨਾ ਕੁਝ ਨਹੀਂ ਹੈ, ਇਹ ਤਾਂ ਮੂਲ ਅਰਥ ਹਨ। ਇਸ ਨੂੰ ਬਲ ਅਤੇ ਚੁੱਪ ਕਰਨਾ ਵੀ ਇਸ ਦੇ ਅਧੀਨ ਨਹੀਂ ਹੈ। ਇਹ ਹੀ ਸਿਧ ਕਰਦਾ ਹੈ। ਪਿਛੇ ਤੋਂ ਹੋਰ ਕਹੇ: ਮੰਗਣ, ਦੇਣ, ਜੀਵਣ, ਮਰਣ, ਓਦਿ ਇਸ ਕਰਕੇ ਸਮੁਚਜ ਹੈ। ਹੋਰ ਕਾਵਜਲਿੰਗ ਅਲੰਕਾਰ ਵੀ ਹੈ। ਜੋਰ ਪਦ ਸਾਰੀਆਂ ਤੁਕਾਂ ਵਿੱਚ ਕਹਿੰਦੇ ਆਏ ਹਨ, ਜੋ ਕਿਸੇ ਵਿੱਚ ਨਹੀ ਇਹ ਤਾਂ ਸਮਰਥਨੀਯ 'ਨਾਨਕ ਉਤਮੁ ਨੀਚ ਨ ਕੋਇ' ਇਸ ਤੁਕ ਨਾਲ ਸਮਰਥਨ ਕਰਿਆ। ਆਪਣੇ ਆਪ ਕੋਈ ਵੀ ਉੱਤਮ ਨੀਚ ਨਹੀਨ ਬਣਿਆ, ਜਿਵੇਂ ਬਣਾਇਆ ਹੈ, ਉਸੇ ਤਰ੍ਹਾਂ ਬਣੇ ਹਨ, ਇਸ ਕਰਕੇ ਕਾਵਜਲਿੰਗ। ਹੋਰ ਪ੍ਰਯਾਯੋਕਤਿ ਅਲੰਕਾਰ ਹੈ। ਪ੍ਰਮੇਸ਼ਰ ਅਧੀਨ ਸਾਰੇ ਪ੍ਰਾਣੀ ਹਨ, ਇਥੇ ਇਹ ਕਰਨਾ ਹੈ, ਇਸ ਨੂੰ ਇਸ ਰੀਤ ਨਾਲ ਕਿਹਾ, ਹੋਰ ਪ੍ਰਾਣੀ ਦਾ ਕਿਉਂ ਵਿੱਚ ਨਹੀਂ ਹੈ, ਆਖਣੁ ਅਤੇ ਚੁਪ ਆਦਿ, ਇਸ ਕਰਕੇ ਪ੍ਰਯਾਯੋਕਤਿ। ਦੋ ਤੁਕਾਂ ਵਿੱਚ ਣਕਾਰ ਦੀ ਬਰਨ ਮੈਤ੍ਰੀ ਤੇ ਬ੍ਰਿਤਜਾਨੁਪ੍ਰਾਸ ਹੈ।

(ਪਉੜੀ ਚਉਤੀਹਵੀਂ)

ਹੁਣ ਅੱਗੇ ਕੁਝ ਕਰਮ ਕਾਂਡ ਨੂੰ ਕਹਿ ਕੇ ਭਗਤਾਂ ਦੀ ਮਹਿਮਾ ਕਹਿੰਦੇ ਹਨ।

## ਰਾਤੀ ਰੁਤੀ ਥਿਤੀ ਵਾਰ ॥

**ਪਦ ਅਰਥ:– ਰਾਤੀ–ਰਾਤ,** night। **ਰੁਤੀ–ਛੇ ਰੁੱਤਾਂ (ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮ, ਸਿਸਰ) ,** seasons। **ਥਿਤੀ–ਥਿੱਤਾਂ, ਘੜੀ ਜਾਂ ਪਲ। ਵਾਰ–ਦਿਹਾੜੇ, ਦਿਨ,** days।

'ਰਾਤੀ' ਰਾਤਿ ਜੋ ਹੈ, ਰੁਤੀ ਛੇ ਜੋ ਹਨ: ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮ, ਸਿਸਰ, ਤਿਥਿ ਜੋ ਪੰਦਰਾਂ ਹਨ: ਏਕਮ, ਦੂਜ ਤੇ ਆਦਿ, ਵਾਰ ਜੋ ਸੱਤ: ਆਦਿਤਵਾਰ ਤੋਂ ਪਹਿਲਾ।

## ਪਵਣ ਪਾਣੀ ਅਗਨੀ ਪਾਤਾਲ ॥

**ਪਦ ਅਰਥ:– ਪਵਣ–ਹਵਾ, ਪੌਣ,** water। **ਅਗਨੀ–ਅੱਗ,** fire। **ਪਾਤਾਲ–ਧਰਤੀ ਦੇ ਹੇਠ ਹੋਰ ਧਰਤੀ,** underworld।

ਪਾਣੀ ਤੇ ਅਗਨੀ ਮੱਧ ਵਿੱਚ, ਪਾਤਾਲ ਥੱਲੇ ਹੈ, ਪੌਣ ਉੱਪਰ ਹੈ, ਜਿਸ ਪੌਣ ਦੇ ਆਸਰੇ ਉੱਪਰ ਦੇ ਲੋਕ ਰਹਿੰਦੇ ਹਨ।

## ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥

**ਪਦ ਅਰਥ:– ਤਿਸੁ ਵਿਚਿ–ਉਸ ਵਿੱਚ,** in between। **ਥਾਪਿ ਰਖੀ–ਸਥਾਪਿਤ ਕੀਤੀ ਹੈ,** He established। **ਧਰਮ ਸਾਲ–ਸਥਾਨ, ਧਰਮ ਦੀ ਥਾਂ,** place, religious place।

ਪਹਿਲਾ ਜੋ ਜਲ ਆਦਿ ਗਿਣੇ ਹਨ, ਇਹਨਾਂ ਸਭ ਵਿੱਚ ਧਰਤੀ ਸਥਾਪਿਤ ਕਰ ਰੱਖੀ ਹੈ। ਕਿਹੋ ਜਿਹੀ ਹੈ ਧਰਤੀ? ਧਰਮਸਾਲ ਹੈ। ਕਿਉ? ਕਰਮ ਭੂਮ ਜੋ ਹਨ, ਇਸ ਹੇਤ ਦੇ। ਧਰਮਸਾਲ ਜੋ ਕਰੀਦੀ ਹੈ, ਉਹ ਲੋਕਾਂ ਦਾ ਉਧਾਰ ਕਰਨ ਲਈ ਹੈ, ਉਹ ਇਹ ਭਮਿਕਾ ਵੀ ਜੰਬੂ ਦੀਪ ਵਿੱਚ ਜੋ ਪਾਰਥ ਖੰਡ ਹੈ, ਉਹਨਾ ਲੋਕਾਂ ਦਾ ਉਧਾਰ ਕਰਨ ਲਈ ਹੈ, ਜੇ ਇਸ ਵਿੱਚ ਮਨੁਖ ਦੇਹ ਜਿਸ ਨੂੰ ਪ੍ਰਾਪਤ ਹੋਈ ਹੈ, ਫੇਰ ਸ਼ੁਭ ਕਰਮ ਵਿੱਚ ਲੱਗੇ ਹਨ, ਸਤਿਨਾਮ ਦਾ ਸਿਮਰਨ ਨਾਲ ਗਿਆਨ ਦੀ ਪ੍ਰਾਪਤੀ ਕੋ ਕੇ ਮੁਕਤੀ ਹੁੰਦੀ ਹੈ। ਜਿਵੇਂ ਹੀ ਧਰਮਸਾਲ ਵਿੱਚ ਪੁੰਨ ਦਾਨ ਸਿਮਰਨ ਕਰਦੇ ਹਨ। ਜੋ ਇਹੋ ਜਿਹੇ ਸਥਾਨਾ ਤੇ ਬੁਰੇ ਕਰਮ ਕਰਦੇ ਹਨ, ਉਹਨਾਂ ਨੂੰ ਉਹੀ ਬਿਪ੍ਰੀਤ ਜਾਦੀ ਹੈ। ਇਹੋ ਜਿਹੇ ਲੋਕਾਂ ਦੇ ਕਲਿਆਨ ਲਈ ਕਰਮ ਭੂਮਿਕਾ ਰਚੀ ਹੈ, ਜੋ ਇਸ ਵਿੱਚ ਸ਼ੁਭ ਮਾਰਗ ਚਲਦੇ ਹਨ, ਉਹਨਾਂ ਦਾ ਕਲਿਆਨ ਹੁੰਦਾ ਹੈ। ਇਸ ਕਰਕੇ ਧਰਮਸਾਲ ਕਹਿਆ: ਧਰਮ ਕਰਨ ਨੂੰ 'ਸਾਲ' ਭਾਵ ਘਰ, ਉਹ ਧਰਮਸਾਲ। ਹੋਰ ਜਿੰਨੇ ਲੋਕ ਹਨ, ਛੇ ਦੀਪ ਆਦਿ ਸਭ ਵਿੱਚ ਇਸ ਭਾਰਥਖੰਡ ਦੀ ਕਮਾਈ ਖਾਂਦੇ ਹਨ। ਜਿਹੋ ਜਿਹਾ ਕਰਮ ਇਸ ਵਿੱਚ ਕਰੀਦਾ ਹੈ, ਉਹੋ ਜਿਹੇ ਸਥਾਨ ਵਿੱਚ ਪਹੁੰਚਦਾ ਹੈ। ਭਲੇ ਸੁਰਗ ਆਦਿ ਹੋਰ ਦੀਪ ਸੁਖ ਸਥਾਨ ਪਹੁੰਚਦੇ ਹਨ। ਬੁਰੇ ਕਰਮ ਨਾਲ ਨਰਕ ਆਦਿ ਹੋਰ ਦੁੱਖ ਦੇਣ ਦੀ ਜਗ੍ਹਾ ਪਹੁੰਚਦੇ ਹਨ। ਸਭ ਵਿੱਚ ਕਮਾਈ ਇਸ ਭਾਰਥਖੰਡ ਦੀ ਹੈ।

## ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥

**ਪਦ ਅਰਥ:– ਜੀਅ ਜੁਗਤਿ–ਜੀਵਾਂ ਦੇ ਰਹਿਣ ਦਾ ਢੰਗ,** various methods of living of different species। **ਕੇ ਰੰਗ–ਕਈ ਰੰਗਾ ਦੇ ਹਨ,** in many colours।

ਧਰਮਸਾਲ ਰੂਪ ਜੋ ਧਰਤੀ ਹੈ ਭਾਰਤਖੰਡ ਦੀ, ਉਸ ਦੇ ਵਿੱਚ ਜੋ ਜੀਅ ਹਨ, ਇਥੇ 'ਜੁਗਤਿ' ਦਾ ਅਰਥ 'ਰੀਤਿ' ਹੈ, ਜੀਵ ਅਨੇਕ ਰੀਤਿ ਰੰਗ ਦੇ ਹਨ। ਅਨੇਕ ਦਾ ਅਧਜਾਹਾਰ।

ਪਹਿਲੀਆਂ ਦੋਹਾਂ ਤੁਕਾਂ ਵਿੱਚ 'ਰਾਤੀ ਰੁਤੀ' ਤਕਾਰ ਦੀ ਬਰਨ ਮੈਤ੍ਰੀ, ਅਗਨੀ ਵਿੱਚ 'ਪਵਣ ਪਾਣੀ ਅਗਨੀ' ਪਕਾਰ ਣਕਾਰ ਦੀ ਬਰਨ ਮੈਤ੍ਰੀ ਨਾਲ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। ਅਗਲੀ ਤੁਕ ਵਿੱਚ ਏਕਾਵਲੀ ਅਲੰਕਾਰ।

ਲੱਛਣ:– ਗ੍ਰਹਨ ਮੁਕਤਿ ਦੀ ਜਿਹ ਠਾਂ ਰੀਤਿ।
ਤਹਾਂ 'ਇਕਾਵਲਿ' ਲਖੀਏ ਚੀਤ।

ਇਥੇ ਰਾਤੀ ਰੁਤੀ ਪਉਣ ਪਾਣੀ ਆਦਿ ਦੇ ਵਿੱਚ ਧਰਤੀ ਕਹੀ, ਇਹਨਾਂ ਦੇ ਧਰਤੀ ਨੂੰ ਗ੍ਰਹਿਣ ਕੀਤਾ ਹੈ, ਧਰਤੀ ਨੇ ਉਹਨਾਂ ਨੂੰ ਨਹੀ। ਇਸ ਧਰਤੀ ਵਿੱਚ ਜੀਵ ਰੀਤਿ ਰੰਗ ਦੇ, ਧਰਤੀ ਨੇ ਜੀਵਨ ਨੂੰ ਧਾਰਨ ਕੀਤਾ, ਜੀਵਨ ਨੇ ਧਰਤੀ ਨੂੰ ਨਹੀ ਧਾਰਨ ਕੀਤਾ। ਇਸ ਰਤਿ ਨਾਲ ਉਹ ਇਕਾਵਲੀ ਅਲੰਕਾਰ ਹੁੰਦਾ ਹੈ।

## ਤਿਨ ਕੇ ਨਾਮ ਅਨੇਕ ਅਨੰਤ ॥

**ਪਦ ਅਰਥ:– ਤਿਨ ਕੇ–ਉਹਨਾਂ ਦੇ,** they। **ਅਨੇਕ ਅਨੰਤ–ਬੇਅੰਤ, ਅਣਗਿਣਤ,** infinite।

ਜੋ ਜੀਵ ਹਨ, ਉਹਨਾਂ ਦੇ ਨਾਮ ਵੀ ਅਨੇਕ ਹਨ। ਨਾਮ ਬਿਨਾਂ ਕੋਈ ਵੀ ਨਹੀਂ ਹੈ, ਉਹ ਨਾਮ ਜਿਸ ਨਾਲ, ਭਾਵ ਰੂਪ ਦੇ, ਕੁਝ ਗਿਣਤੀ ਵਿੱਚ ਨ੍ਹੀਂ ਆਉਂਦੇ। ਇਸ ਲਈ 'ਅਨੇਕ' ਭਾਵ ਅਸੰਖ ਹਨ। ਜਿੰਨਾ ਦੇ ਨਾਮ ਅਸੰਖ ਹਨ, ਉਹ ਜੀਵ ਵੀ ਅਨੰਤ ਹਨ। ਲੇਖਾ ਕਰਨ ਵਿੱਚ ਜਿੰਨਾ ਦਾ ਅੰਤ ਨਹੀਂ ਹੈ, ਇਸ ਕਰਕੇ ਅਨੰਤ ਹੈ।

ਇਹਨਾਂ ਤੁਕਾਂ ਵਿੱਚ ਨਕਾਰ ਚਾਰ ਵਾਰ ਆਉਣ ਤੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ।

## ਕਰਮੀ ਕਰਮੀ ਹੋਇ ਵੀਚਾਰੁ ॥

**ਪਦ ਅਰਥ:- ਕਰਮੀ ਕਰਮੀ-ਕਰਮਾਂ ਕਰਕੇ,** due to their deeds। **ਹੋਇ ਵੀਚਾਰੁ-ਵਿਚਾਰ ਹੁੰਦੀ ਹੈ,** are discussed।

ਅਨੇਕਾਂ ਹੀ ਜੋ ਜੀਵ ਹਨ, ਜਿਹੋ ਜਿਹੇ ਕਰਮ ਕਰਦੇ ਹਨ, ਉਹਨਾਂ ਨੂੰ ਪ੍ਰਮੇਸ਼ਰ ਦੇ ਦਰਬਾਰ ਵਿੱਚ ਉਹੋ ਜਿਹਾ ਹੀ ਵਿਚਾਰ ਹੁੰਦਾ ਹੈ। ਵਿਚਾਰ ਕਿਥੇ? ਬੁਰੇ ਕਰਮਾਂ ਦਾ ਨਿਰਨਾ। ਬੁਰੇ ਕਰਮ ਦਾ ਫਲ ਨਰਕ ਤੇ ਆਦਿ ਦੁਖ ਦੇਈਦਾ ਹੈ। ਇਹ ਵਿਚਾਰ ਭਾਵ ਯੋਗ ਹੁੰਦਾ ਹੈ।

ਇਸ ਤੁਕ ਵਿੱਚ ਬੀਪਸਾ ਅਲੰਕਾਰ ਹੈ, ਕਰਮੀ ਪਦ ਦੋ ਵਾਰ ਆਉਣ ਕਰਕੇ।

## ਸਚਾ ਆਪਿ ਸਚਾ ਦਰਬਾਰੁ ॥

**ਪਦ ਅਰਥ:- ਸਚਾ ਆਪ-ਉਹ ਪ੍ਰਮੇਸ਼ਰ ਆਪ ਸੱਚਾ ਹੈ,** true is Almighty। **ਦਰਬਾਰੁ-ਕਚਹਿਰੀ, ਦਰਬਾਰ,** His court।

ਉਹ ਪ੍ਰਮੇਸ਼ਰ ਆਪ ਵੀ ਸੱਚਾ ਹੈ, ਬੇਮੁਹਤਾਜ ਹੈ, ਜਥਾ ਜੋਗ ਸਾਰਿਆ ਦਾ ਨਿਵੇੜਦਾ ਹੈ, ਦਰਬਾਰ ਵੀ ਸੱਚਾ ਹੈ, ਬੇਸਪਾਰਸ਼ ਹੈ, ਕਿਸੇ ਦੀ ਵੀ ਉਥੇ ਸਿਫਾਰਸ਼ ਨਹੀ ਹੋ ਸਕਦੀ। ਜਿਹੋ ਜਿਹਾ ਕਰਮ ਕਰਦਾ ਹੈ, ਉਹੋ ਜਿਹਾ ਫਲ ਬਣਦਾ ਹੈ, ਇਸ ਕਰਕੇ ਦੋਵੇ ਸੱਚੇ ਹਨ।

ਇਸ ਤੁਕ ਵਿੱਚ ਸਮ ਅਲੰਕਾਰ ਹੈ। ਕਾਰਨ ਸੱਚਾ ਆਪ ਪ੍ਰਮੇਸ਼ਰ ਹੈ, ਕਾਰਜ ਦਰਬਾਰ ਵੀ ਸੱਚਾ ਹੈ। ਕਾਰਨ ਦੇ ਗੁਣ ਕਾਰਜ ਵਿੱਚ ਹੋਏ ਇਸ ਕਰਕੇ ਸਮਾਲੰਕਾਰ ਹੈ। ਸਾਚਾ ਪਦ ਦੋ ਵਾਰ ਆਉਣ ਤੇ ਉਭਜਾਬ੍ਰਿਤ ਦੀਪਕ ਅਲੰਕਾਰ ਹੈ। ਲਾਟਾਨੁਪ੍ਰਾਤਸ ਹੈ, ਪਦ 'ਸਚਾ' ਦੋ ਵਾਰ ਆਇਆ, ਭਾਵ ਭਿੰਨ ਹੈ: ਆਪ ਸੱਚਾ ਅਤੇ ਦਰਬਾਰ ਅਲੱਗ ਕਹਿਆ, ਇਸ ਕਰਕੇ ਲਾਟਾਨੁਪ੍ਰਾਸ ਹੁੰਦਾ ਹੈ।

## ਤਿਥੈ ਸੋਹਨਿ ਪੰਚ ਪਰਵਾਣੁ ॥

**ਪਦ ਅਰਥ:- ਤਿਥੈ–ਅਕਾਲ ਪੁਰਖ ਦੇ ਦਰਬਾਰ ਅੰਦਰ,** in Almighty's court। **ਸੋਹਹਿ–ਸੋਭਦੇ ਹਨ,** graceful। **ਪੰਚ–ਸੰਤ ਜਨ,** the saints। **ਪਰਵਾਣੁ–ਮਨਜ਼ੂਰ, ਕਬੂਲ,** accepted।

ਇਹਨਾਂ ਕਰਮਕਾਂਡੀਆਂ ਵਿੱਚ ਸੋਭਾ ਨੂੰ ਪ੍ਰਾਪਤ ਅੱਗੇ ਕੋਈ ਨਹੀਂ ਹੋ ਸਕਦਾ, ਉਹਨਾਂ ਸਾਰਿਆ ਤੋਂ ਜਿੰਨਾ ਦੇ ਭਾਣਾ ਮੰਨ ਕੇ ਸਤਿਨਾਮ ਦਾ ਸਿਮਰਨ ਕੀਤਾ ਹੈ। 'ਪੰਚ' ਨਾਮ ਸੰਤਾ ਦਾ, ਉਹ ਪ੍ਰਵਾਨ ਹੋਏ ਹਨ, ਕੀ? ਪ੍ਰਮਾਣਿਕ ਹੋਏ ਹਨ। ਪੂਜਣ ਜੋਗ ਵੀ ਉਹੀ ਹਨ ਅਤੇ ਸੋਭਾ ਨੂੰ ਵੀ ਉਹੀ ਪ੍ਰਾਪਤ ਹੁੰਦਾ ਹੈ। ਪੰਜ ਜੋ ਸੰਤੋਖਾਦਿਕ ਉਹਨਾਂ ਨੂੰ ਧਾਰ ਕੇ ਜੋ ਪ੍ਰਵਾਨ ਹੋਏ ਹਨ, ਭਾਵ ਜਿਸ ਨੇ ਪੰਚ ਪ੍ਰਮੇਸ਼ਰ ਨੂੰ ਪ੍ਰਮਾਨ ਕੀਤਾ ਹੈ। ਵਕਾਰ ਵਿਚੋ ਮਕਾਰ ਬਣਦਾ ਹੈ, ਪ੍ਰਮਾਨ ਕੀਤਾ ਹੈ। 'ਪਰ' ਕਹੀਏ ਉਤਕ੍ਰਿਸ਼ਟ, 'ਮਾਨ' ਮਨ ਵਿੱਚ ਮੰਨਿਆ ਹੈ, ਕੀ ਮਨ ਲਗਾ ਰੱਖਿਆ ਹੈ, ਉਹੀ ਸ਼ੋਭਾ ਨੂੰ ਪ੍ਰਾਪਤ ਹੁੰਦੇ ਹਨ।

## ਨਦਰੀ ਕਰਮਿ ਪਵੈ ਨੀਸਾਣੁ ॥

**ਪਦ ਅਰਥ:- ਨਦਰੀ ਕਰਮਿ –ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਨਾਲ,** Almighty's merciful sight। **ਪਵੈ ਨੀਸਾਣੁ–ਨਿਸਾਨ ਪੈ ਜਾਂਦਾ ਹੈ, ਵਡਿਆਈ ਦਾ ਨਿਸਾਨ,** makes a mark।

'ਨਦਰੀ' ਨਦਰਿ ਵਾਰੋ ਜੋ ਪ੍ਰਮੇਸ਼ਰ, ਉਸ ਦੇ 'ਕਰਮ' ਕਹੀਏ ਕ੍ਰਿਪਾ ਕਰਿ ਨਿਸਾਨੀ ਪਰਤ ਹੈ, ਜਿਵੇਂ ਪਾਤਿਸ਼ਾਹ ਦੀ ਮੁਹਰ ਚਾਰੋਂ ਦਿਸ਼ ਵਿੱਚ ਚਲਦੀ ਹੈ, ਕਿਤੇ ਹਟਕਾਰ ਨਹੀ ਹੁੰਦੀ ਹੈ। ਓਵੇਂ ਕ੍ਰਿਪਾ ਨਦਰਿ ਦੀ ਨਿਸਾਨੀ ਕੀਤੀ ਹੋਈ ਨੂੰ ਹਟਕਾਰ ਕਿਤੇ ਨਹੀਂ, ਚੌਦਾਂ ਲੋਕਾ ਵਿੱਚ ਸਨਮਾਨੀ ਹੁੰਦੇ ਹਨ। ਹੋਰ ਕਰਮ ਕਾਂਡੀ ਜੋ ਹਨ, ਉਹਨਾਂ ਨੂੰ ਫਲ ਤਾਂ ਪ੍ਰਾਪਤ ਹੁੰਦਾ ਹੈ, ਪ੍ਰੰਤੂ ਸੋਭਾ ਨੂੰ ਸੰਤ ਹੀ ਪ੍ਰਾਪਤ ਹੁੰਦੇ ਹਨ।

ਪਹਿਲੀ ਤੁਕ ਵਿੱਚ ਪ੍ਰਸੰਖਜਾਲੰਕਾਰ ਹੈ। ਇਥੇ ਹੋਰ ਨਹੀ ਸੋਹਦਾ, ਸਾਰਿਆ ਤੋਂ ਹਟਾ ਕੇ ਸੰਤਾਂ ਵਿੱਚ ਆਰੋਪਿਆ ਸੰਭਾ ਨੂੰ ਪ੍ਰਾਪਤ ਹੋਣਾ, ਇਸ ਕਰਕੇ ਪ੍ਰਸੰਖਜਾਲੰਕਾਰ। ਦੂਸਰੀ ਤੁਕ ਵਿੱਚ ਨਦਰਿ ਬਿਸ਼ੇਖਨ ਸਾਭਿੱਪ੍ਰਾਯ ਹੈ, ਇਸ ਕਰਕੇ ਪਰਕਰਾਲੰਕਾਰ। ਕਰਮ ਕ੍ਰਿਪਾ ਕਾਰਨ, ਨਿਸਾਨੀ ਕਾਰਜ ਇੱਕੱਠੇ ਕਹਿਣ ਕਰਕੇ ਹੇਤਾਲੰਕਾਰ ਹੈ।

## ਕਚ ਪਕਾਈ ਓਥੈ ਪਾਇ ॥

**ਪਦ ਅਰਥ:- ਕਚ–ਕੱਚੀ,** unripe। **ਪਕਾਈ–ਪੱਕੀ,** ripe। **ਓਥੈ ਪਾਇ–ਪ੍ਰਮੇਸ਼ਰ ਦੇ ਦਰਬਾਰ ਵਿੱਚ ਪਾਉਂਦੇ ਹਨ,** sees themselves in Almighty's court।

ਇਥੇ ਕਰਮ ਕਾਂਡੀ ਵੀ ਅਹੰਤਾ ਨਾਲ ਕਰਮ ਕਰਣਵਾਲੇ ਅਹੰਕਾਰ ਕਰਦੇ ਹਨ ਕਿ ਸਾਡੀ ਸੋਭਾ ਅੱਗੇ ਜਿਆਦਾ ਹੋਵੇਗੀ, ਪਰ ਇਸ ਗੱਲ ਦੀ ਕਚਾਈ ਅਤੇ ਪਕਾਈ 'ਓਥੈ' ਕਹੀਏ ਪ੍ਰਮੇਸ਼ਰ ਦੇ ਦਰਬਾਰ ਵਿੱਚ ਪਾਉਂਣਗੇ, ਜੋ ਇਹ ਕੱਚੀ ਗੱਲ ਹੈ, ਇਹ ਪੱਕੀ ਸੀ।

## ਨਾਨਕ ਗਇਆ ਜਾਪੈ ਜਾਇ ॥੩੪॥

**ਪਦ ਅਰਥ:- ਗਇਆ–ਜਾ ਕੇ,** after dying। **ਜਾਪੈ–ਜਾਪਦਾ ਹੈ, ਪ੍ਰਤੀਤ ਹੁੰਦਾ ਹੈ,** realise this। **ਜਾਇ–ਰੱਬ ਦੀ ਦਰਗਾਹ ਜਾ ਕੇ,** in Almighty's court।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: ਅੱਗੇ ਜਿਥੇ ਜਾਣਾ ਹੈ, ਉਥੋ ਗਇਆ, ਕੀ? ਪਹੁੰਚਿਆ ਤੇ 'ਜਾਪੈ' ਭਾਵ ਜਾਣਿਆ ਜਾਵੇਗਾ, ਕਿਸ ਨੂੰ ਸਨਮਾਨ ਹੈ, ਕਿਸ ਦੀ ਸੋਭਾ ਹੁੰਦੀ ਹੈ। ਇਥੇ ਤਾਂ ਸਭ ਕੋਈ ਵੱਡਾ ਕਹਾਉਂਦਾ ਹੈ। ਇਸ ਕਰਕੇ ਹੋਰਸ ਭ ਦਾ ਭਰੋਸਾ ਛੱਡ ਕੇ ਸਤਿਨਾਮ ਨੂੰ ਸਿਮਰੋ, ਜਿਸ ਦੇ ਸੇਵਨ ਵਿੱਚ ਸਭ ਵਡਿਆਈ ਹੈ।

ਇਸ ਤੁਕ ਵਿੱਚ ਬਿਰੋਧਾਲੰਕਾਰ ਹੈ।

ਲੱਛਣ:- ਇਕ ਅਧਾਰ ਮੈਂ ਦੋ ਠਹਿਰਾਵੈ।
ਕੁਛ ਬਿਰੋਧ ਜਹਿਂ ਬਰਨਨ ਆਵੈ।
ਭੂਖਨ ਵਹੈ 'ਬਿਰੋਧ' ਕਹਾਵੈ।
ਕਵਿ ਸੰਤੋਖ ਸਿੰਘ ਗੁਨੀ ਬਤਾਵੈਂ।

ਕਚਾਈ ਪਕਾਈ ਦੋਨਾ ਦੇ ਕਹੇ ਤੇ ਇਕ ਦਾ ਅਭਾਵ ਹੋਵੇਗਾ ਅਤੇ ਇਕ ਅਧਾਰ ਮਨੁੱਖ ਵਿੱਚ ਠਹਿਰਾਇਆ, ਇਸ ਕਰਕੇ ਬਿਰੋਧਾਲੰਕਾਰ।

(ਪਉੜੀ ਪੈਂਤੀਹਵੀਂ)

## ਧਰਮ ਖੰਡ ਕਾ ਏਹੋ ਧਰਮੁ ॥

**ਪਦ ਅਰਥ:- ਧਰਮ ਖੰਡ–ਧਰਮ ਅਵਸਥਾ, ਕਰਤੱਬ, ਮੰਤਵ,** realm of dharma। **ਏਹੋ ਧਰਮੁ–ਧਰਮ ਦਾ ਇਹੀ ਕਰਤੱਬ ਹੈ, ਕੰਮ ਹੈ, ਫਰਜ਼ ਹੈ,** the duty of Dharam।

'ਧਰਮ ਖੰਡ' ਭਾਵ ਕਰਮ ਕਾਂਡ, ਇਸ ਦਾ ਇਹ ਹੀ ਰੀਤਿ ਦਾ ਧਰਮ ਹੈ: ਜਿਹੋ ਜਿਹਾ ਕੋਈ ਕਰੇ ਉਹੋ ਜਿਹਾ ਫਲ ਪ੍ਰਾਪਤ ਕਰ ਦਿੰਦਾ ਹੈ। ਕਿਹੋ ਜਿਹੀ ਕੋਈ ਕਰਤੂਤ ਕਰੇ, ਉਸ ਦਾ ਉਹੀ ਧਰਮ ਹੁੰਦਾ ਹੈ। ਜਿਵੇਂ ਛਤ੍ਰੀ ਦਾ ਧਰਮ ਯੁੱਧ ਦਾ, ਵੈਸ ਦਾ ਧਰਮ ਵਣਜ ਕਰਨ ਦਾ, ਉਵੇਂ ਹੀ ਭਾਰਥ ਖੰਡ ਵਿੱਚ ਜੋ ਕਰਮ ਕਾਂਡੀ ਹਨ, ਉਹਨਾਂ ਨੂੰ ਕਾਮਨਾ ਅਨੁਸਾਰ ਫਲ ਦੇਣਾ ਕਰਨਾ, ਇਸ ਦਾ ਇਹ ਹੀ ਧਰਮ ਹੈ।

ਇਸ ਤੁਕ ਵਿੱਚ ਯਮਕਾਲੰਕਾਰ ਹੈ। 'ਧਰਮ' ਪਦ ਇਕ ਹੀ ਦੋ ਵਾਰ ਆਉਂਣ ਨਾਲ ਅਰਥ ਭਿੰਨ ਭਿਮਨ ਹੋਇਆ: ਧਰਮ ਖੰਡ 'ਧਰਮ ਭੂਮਿ' ਦਾ ਅਰਥ, ਦੂਸਰਾ 'ਧਰਮ' ਉਸ ਦਾ ਧਰਮ ਹੀ ਐਸਾ ਹੈ, ਕੀ? ਅਜਿਹੀ ਰੀਤ ਹੈ।

## ਗਿਆਨ ਖੰਡ ਕਾ ਆਖਹੁ ਕਰਮੁ ॥

**ਪਦ ਅਰਥ:– ਗਿਆਨ ਖੰਡ–ਗਿਆਨ ਕਾਂਡ, ਸੋਝੀ ਪ੍ਰਾਪਤ ਹਸਤੀ,** realm of knowledge, spiritual wisdom। **ਆਖਹੁ–ਦੱਸੋ, ਵਰਣਨ ਕਰੋ, ਸਮਝ ਲਵੋ,** understand। **ਕਰਮੁ–ਕੰਮ, ਕਰਤੱਬ,** duty।

ਇਸ ਕਰਮ ਕਾਂਡ ਦੇ ਉਪਰੰਤ ਵੇਦ ਵਿੱਚ ਵੀ ਉਪਾਸਨਾ ਕਾਂਡ ਹੈ। ਉਹੋ ਜਿਹੇ ਹੀ ਕਰਮ ਕਾਂਡ ਪਹਿਲਾ ਕਹਿ ਕੇ 'ਤਿਥੈ ਸੋਹਨਿ ਪੰਚ ਪਰਵਾਣੁ' ਉਹ ਉਪਾਸਨਾ ਕਾਂਡ ਕਹਿਆ, ਹੁਣ ਗਿਆਨ ਕਾਂਡ ਪਿਛੇ ਜਿਵੇ ਵੇਦ ਵਿੱਚ ਕਹਿਆ ਹੈ, ਉਸ ਨੂੰ ਉਸੀ ਤਰੀਕੇ ਨਾਲ ਕਹਿੰਦੇ ਹਨ। 'ਗਿਆਨ ਖੰਡ' ਭਾਵ ਗਿਆਨ ਕਾਂਡ, ਉਸ ਦਾ 'ਕਰਮ' ਭਾਵ ਜੋ ਸਮਝ ਹੈ, ਉਹ ਕਹਿਆ ਜਾਂਦਾ ਹੈ। ਜੋ ਗ੍ਰੰਥ ਹੁੰਦਾ ਹੈ, ਉਹਨਾਂ ਦੇ ਵਿਭਾਗ ਦਾ ਨਾਉਂ ਕੋਈ ਖੰਡ ਕਹਿ ਦਿੰਦਾ ਹੈ, ਖੰਡ ਨਾਮ ਡਕਰੇ ਦਾ ਹੁੰਦਾ ਹੈ। ਕੋਈ ਕਾਂਡ ਕਹਿੰਦੇ ਹਨ, ਕੋਈ ਸਿਕੰਧ ਕਹਿ ਦਿੰਦੇ ਹਨ। ਗ੍ਰੰਥ ਨੂੰ ਦਰਖਤ ਰੂਪ ਕਰਕੇ ਉਸ ਦੇ ਵਿਭਾਗ ਨੂੰ ਟਾਹਣੇ ਕਹਿੰਦੇ ਹਨ। ਕਾਂਡ ਅਤੇ ਸਿਕੰਧ ਟਾਹਿਣਿਆ ਦਾ ਨਾਮ ਹੈ। ਖੰਡ ਦਾ ਅਰਥ ਇਸ ਤਰ੍ਹਾਂ ਜਾਣੀਏ। ਗਿਆਨ ਖੰਡ ਨੂੰ ਕ੍ਰਮ ਹੀ ਨਾਲ ਆਖਦੇ ਹਨ। ਕੀ ਪਹਿਲਾ ਕਰਮ ਕਾਂਡ, ਉਪਾਸਕ ਕਾਂਡ ਪਿਛੋ ਗਿਆਨ ਕਾਂਡ, ਇਸ ਕ੍ਰਮ ਨਾਲ ਕਹਿੰਦੇ ਹਨ। 'ਆਖਹੁ' ਪਦ ਹੋਰ ਨਾਲ ਨਹੀਂ ਲਾਉਣਾ, ਗੁਰੂ ਜੀ ਕਹਿੰਦੇ ਹਨ 'ਅਸੀਂ ਆਖਦੇ ਹਾਂ'। 'ਆਖਹੁ' ਉਤੇ ਹਕਾਰ ਦਾ ਉਕਾਰ ਹੋ ਜਾਂਦਾ ਹੈ, ਜਿਵੇਂ 'ਤੋਕਹੁ' ਪਦ ਦਾ 'ਤੋ ਕਉ' ਕਹਿ ਦਿੰਦੇ ਹਨ। ਬਿੰਦੇ ਦਾ ਅਭਾਵ ਹੀ ਹੈ।

## ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥

**ਪਦ ਅਰਥ:– ਕੇਤੇ–ਕਿੰਨੇ ਹੀ,** many। **ਪਵਣ–ਹਵਾ,** wind। **ਵੈਸੰਤਰ–ਅਗਨੀਆਂ,** forest। **ਕਾਨ ਮਹੇਸ–ਕ੍ਰਿਸ਼ਨ ਤੇ ਸ਼ਿਵ,** Krishna and Shiva।

ਜਿਸ ਨੂੰ ਸਰੂਪ ਦੀ ਪ੍ਰਾਪਤੀ ਹੋਈ ਹੈ, ਇਕ ਆਤਮਾ ਉੱਤੇ ਦ੍ਰਿਸਟੀ ਖੁੱਲੀ ਹੈ, ਉਸ ਦੀ ਅਵੱਸਥਾ ਕਹਿੰਦੇ ਹਨ। ਉਸ ਦੀ ਦ੍ਰਿਸਟੀ ਵਿੱਚ 'ਕੇਤੇ ਹੀ' ਭਾਵ ਅਨੇਕ ਹੀ ਪਵਣ ਹਨ, ਅਨੇਕ ਹੀ ਪਾਣੀ ਹਨ, ਅਨੇਕ ਹੀ ਅਗਨੀਆਂ ਹਨ, ਅਨੇਕ ਹੀ ਕ੍ਰਿਸਨਾਵਤਾਰ ਹਨ, ਅਨੇਕ ਹੀ ਸ਼ਿਵ ਹਨ।

## ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥

**ਪਦ ਅਰਥ:– ਕੇਤੇ ਬਰਮੇ–ਕਈ ਬ੍ਰਹਮਾ,** many Brahmas। **ਘਾੜਤਿ ਘੜੀਅਹਿ–ਤਰ੍ਹਾਂ ਤਰ੍ਹਾਂ ਦੀ ਸ਼ਕਲ ਘੜੀ ਗਈ ਹੈ,** many types of faces are made। **ਵੇਸ–ਪਹਿਰਾਵੇ,** costumes।

ਅਨੇਕ ਹੀ ਬ੍ਰਹਮੇ ਹਨ ਜਗਤ ਨੂੰ ਰਚਣ ਵਾਲੇ, ਅਨੇਕ ਹੀ ਘਾੜਤ ਘੜੀਦੀ ਹੈ। ਅਰਥ:– ਕਿ ਅਨੇਕ ਹੀ ਬ੍ਰਹਮੇ ਅਨੇਕ ਹੀ ਜਗਤ ਰਚਦੇ ਹਨ। ਰੂਪ ਅਤੇ ਰੰਗ ਦੇ 'ਵੇਸ' ਭਾਵ ਕਈ ਤਰ੍ਹਾਂ ਦਟ ਉਹ ਵੀ ਅਨੇਕ ਹੀ ਹਨ।

## ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥

**ਪਦ ਅਰਥ:- ਕੇਤੀਆਂ-ਕਿੰਨੀਆਂ ਹੀ,** many। **ਕਰਮ ਭੂਮੀ-ਕੰਮ ਕਰਨ ਦੀਆਂ ਭੂਮੀਆਂ,** worlds। **ਮੇਰ-ਮੇਰ ਪਰਬਤ,** mountains। **ਧੂ- ਧ੍ਰੂ ਭਗਤ,** Bhagat Dhru। **ਉਪਦੇਸ-ਸਿੱਖਿਆ,** and their teacher (Narad)।

ਉਸ ਬ੍ਰਹਮ ਰੂਪ ਸਮੁੰਦਰ ਦੇ ਤਰੰਗ ਜੋ ਜਗਤ ਹੈ, ਉਸ ਵਿੱਚ ਅਨੇਕ ਹੀ ਕਰਮ ਭੂਮਿਕਾ ਹੈ, ਜੰਬੂ ਦੀਪ ਵਿੱਚ ਜੋ ਭਾਰਥਖੰਡ ਹੈ, ਉਸ ਦਾ ਨਾਮ ਕਰਮ ਭੂਮੀ ਹੈ ਅਤੇ ਮੇਰ ਕਿੰਨੇ ਹੀ ਹਨ। 'ਕੇਤੇ ਧੂ ਉਪਦੇਸ' ਹੋਰ ਧ੍ਰੂ ਨੂੰ ਉਪਦੇਸ ਕਰਨਹਾਰਾ, ਕੌਣ? ਨਾਰਦੁ ਵੀ ਅਨੇਕ ਹਨ। ਧ੍ਰੂ ਵੀ ਅਨੇਕ ਹਨ, 'ਉਪ ਦੇਸ' ਭਾਵ ਉਪਰਲੇ ਦੇਸ ਵਿੱਚ ਰਹਿਣ ਵਾਲੇ ਧ੍ਰੂ ਲੋਕ ਹੋਰ ਲੋਕਾਂ ਤੋਂ ਉਪਰ ਹੈ, ਇਸ ਕਰਕੇ ਧ੍ਰੂ ਉਪਦੇਸ ਹੋਇਆ। ਧ੍ਰੂ ਵੀ ਅਨੇਕ ਹੀ ਹਨ। 'ਉਪਦੇਸ' ਨਾਮ ਸ਼ਾਸਤ੍ਰ ਸਿਮ੍ਰਿਤੀ ਪੁਰਾਣ ਗ੍ਰੰਥਾਂ ਦਾ ਵੀ ਬਣਦਾ ਹੈ, ਕਿਉਂਕਿ ਇਸ ਵਿੱਚ ਉਪਦੇਸ ਹੀ ਲੋਕਾਂ ਪ੍ਰਤੀ ਕਹਿਆ ਹੈ। ਸ਼ਾਸਤ੍ਰ ਪੁਰਾਣ ਗ੍ਰੰਥ ਵੀ ਅਨੇਕ ਹਨ, 'ਉਪ ਦੇਸ' ਨਾਮ ਅਕਾਸ਼ ਦਾ ਵੀ ਕਹਿੰਦੇ ਹਨ। ਕਿੰਨੇ ਹੀ ਕਰਮ ਹਨ, ਕਿੰਨੀ ਹੀ ਭੂਮਿਕਾ ਹੈ, ਕਿੰਨੇ ਹੀ ਮੇਰ ਹਨ। ਕਿਹੋ ਜਿਹੇ ਮੇਰ ਹਨ? ਧ੍ਰੂ ਹਨ। ਕੀ ਨਿਹਚਲ ਹਨ। ਧ੍ਰੂ ਨਾਮ ਅਚਲ ਦਾ ਵੀ ਹੈ, ਹੋਰ ਉਪਰਲੇ ਦੇਸ ਅਕਾਸ, ਉਹ ਵੀ ਅਨੇਕ ਹਨ। ਧ੍ਰੂ ਦਾ ਅਰਥ ਅਚਲ ਹੈ। ਸੁਮੇਰ ਦੇ ਨਾਲ ਪਦ ਛੇਦ ਦਾ ਅਰਥ ਹੋਇਆ।

## ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥

**ਪਦ ਅਰਥ:- ਇੰਦ-ਇੰਦਰ ਦੇਵਤੇ,** Indra। **ਚੰਦ-ਚੰਦ੍ਰਮਾ,** moons। **ਸੂਰ-ਸੂਰਜ,** suns। **ਕੇਤੇ ਮੰਡਲ ਦੇਸ-ਕਈ ਭਵਣ ਚੱਕਰ, ਬੇਅੰਤ ਲੋਕ ਜਾਂ ਮੰਡਲ,** many worlds।

ਅਨੇਕ ਹੀ ਇੰਦਰ ਹਨ ਅਤੇ ਅਨੇਕ ਹੀ ਚੰਦਰਮਾ ਹਨ, ਅਨੇਕ ਹੀ ਸੂਰਜ ਹਨ, ਅਨੇਕ ਹੀ ਮੰਡਲ ਦੇਸ, ਨਾਮ ਦੀਪਾ ਦਾ ਦੇਸ। ਮੰਡਲਾਕਾਰ ਦੀਪ ਹੋਣ ਤੇ ਮੰਡਲ ਨਾਮ ਕਹਿਆ। ਦੀਪ ਅਤੇ ਦੇਸ ਅਨੇਕ ਹਨ। ਇਹਨਾਂ ਦੀਪਾਂ ਦੇ ਸਬੰਧ ਕਰਕੇ ਅਰਥ ਦੇਸ ਦਾ ਖੰਡਨ ਹੁੰਦਾ ਹੈ, ਅਨੇਕ ਹੀ ਖੰਡ ਹਨ।

## ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥

**ਪਦ ਅਰਥ:- ਸਿਧ-ਜਿੰਨਾਂ ਕੋਲ ਸਿਧੀਆਂ ਹੁੰਦੀਆਂ ਹਨ,** Siddhas (the ones who possess miraculous powers)। **ਬੁਧ-ਚੰਦ੍ਰਮਾ ਦਾ ਪੁੱਤਰ, ਅਵਤਾਰ,** Buddha। **ਦੇਵੀ ਵੇਸ-ਦੇਵੀਆਂ ਦੇ ਪਹਿਰਾਵੇ,** the costumes of the deities।

ਅਨੇਕ ਹੀ ਸਿਧ ਹਨ: ਜਿੰਨਾਂ ਦੇ ਕੋਲ ਸਭ ਸਿਧਾ ਹੁੰਦੀਆਂ ਹਨ, ਉਹ 'ਸਿਧ' ਕਹਾਉਂਦੇ ਹਨ। 'ਬੁਧ' ਚੰਦ੍ਰਮਾ ਦਾ ਪੁੱਤਰ। ਬੁਧ ਦਾ ਨਾਮ ਕਵਿ ਦਾ, ਉਹ ਵੀ ਅਨੇਕ ਹਨ। ਨੌਂ ਨਾਥ ਜੋ ਗਿਣੇ ਜਾਂਦੇ ਹਨ, ਇਸੇ ਤਰ੍ਹਾਂ ਅਨੇਕ ਹੀ ਨਾਥ ਹਨ, ਅਨੇਕ ਹੀ ਦੇਵੀਆਂ ਦੇ ਵੇਸ ਹਨ। 'ਵੇਸ' ਕੀ? ਭਾਵ ਸਰੂਪ ਹਨ।

## ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥

**ਪਦ ਅਰਥ:– ਦੇਵ–ਦੇਵਤੇ,** deities। **ਦਾਨਵ–ਦੈਂਤ,** demons। **ਮੁਨਿ–ਮੁਨੀ, ਮੋਨਧਾਰੀ,** silent sages (muni)। **ਰਤਨ ਸਮੁੰਦ–ਰਤਨ ਅਤੇ ਸਮੁੰਦਰ,** jewels and oceans।

ਅਨੇਕ ਦੇਵਤੇ ਹਨ, ਜੋ ਤੇਤੀਸ ਕਰੋੜ ਕਹਾਉਂਦੇ ਹਨ, ਉਹ ਵੀ ਅਨੇਕ ਹੀ ਤੇਤੀਸ ਕਰੋੜ ਕਹਾਉਂਦੇ ਹਨ। ਅਨੇਕ ਹੀ ਦਾਨਵ ਹਨ। ਜਿਵੇਂ ਸੱਤ ਮੁਨੀ ਹਨ, ਤਿਵੇਂ ਅਨੇਕ ਹੀ ਮੁਨੀ ਹਨ। ਅਨੇਕ ਹੀ ਰਤਨਾਂ ਦੇ ਸਮੁੰਦਰ ਹਨ, ਜੋ ਰਤਨਾਕਰ ਕਹਾਉਂਦੇ ਹਨ। ਰਤਨ ਵੀ ਅਨੇਕ ਹਨ, ਸਮੁੰਦਰ ਵੀ ਅਨੇਕ ਹਨ।

## ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥

**ਪਦ ਅਰਥ:– ਖਾਣੀ–ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ,** four source of creation। **ਬਾਣੀ–ਬੋਲੀ,** word। **ਪਾਤ ਨਰਿੰਦ–ਰਾਜੇ, ਬਾਦਸ਼ਾਹ,** kings।

ਚਾਰ ਜੋ ਖਾਣੀਆਂ ਹਨ, ਇਹਨਾਂ ਵਰਗੀਆਂ ਅਨੇਕ ਖਾਣੀਆਂ ਹਨ। ਚਾਰ ਬਾਣੀਆਂ ਜੋ ਹਨ, ਇਹਨਾ ਵਰਗੀਆਂ ਅਨੇਕਾਂ ਹੀ ਬਾਣੀਆਂ ਹਨ। ‘ਪਾਤਿ’ ਭਾਵ ਪੰਗਤਿ, ਨਰਿੰਦ’=ਰਾਜਨ ਦੀ, ਉਹ ਵੀ ਅਸੰਖ ਹੀ ਹਨ।

## ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥

**ਪਦ ਅਰਥ:– ਸੁਰਤੀ–ਸ੍ਰੁਤੀ, ਸਿਮਰਤੀਆਂ, ਬਿਰਤੀ,** concentration, Simritias। **ਸੇਵਕ ਕੇਤੇ–ਕਿੰਨੇ ਹੀ ਸੇਵਕ ਹਨ,** many servants। **ਅੰਤੁ ਨ ਅੰਤੁ–ਬੇਅੰਤ, ਅਣਗਿਣਤ,** infinite।

‘ਕੇਤੀਆ’ ਅਸੰਖ ਹੀ ਸ੍ਰੁਤੀ ਬੇਦ ਦੀ, ਸ੍ਰੁਤੀ ਵਾਲੇ ਬੇਦ ਵੀ ਅਸੰਖ ਹੀ ਹਨ। ਜਿਵੇਂ ਚਾਰ ਬੇਦ ਇਸ ਬ੍ਰਹਿਮੰਡ ਵਿੱਚ ਗਿਣੇ ਜਾਂਦੇ ਹਨ, ਉਸੇ ਤਰ੍ਹਾਂ ਹੋਰ ਜੋ ਬ੍ਰਹਿਮੰਡ ਅਨੇਕ ਹਨ, ਉਹਨਾਂ ਵਿੱਚ ਅਨੇਕ ਬੇਦ ਹਨ। ਉਹਨਾਂ ਬੇਦਾਂ ਦੇ ਸੇਵਕ ਉਪਦੇਸ ਨੂੰ ਧਾਰਨਵਾਲੇ ਅਤੇ ਸੇਵਨ ਵਾਲੇ ਅਨੇਕ ਹੀ ਹਨ। ‘ਨਾਨਕ ਅੰਤੁ ਨ ਅੰਤੁ’ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: ਅਕਾਸ਼ ਰੂਪ ਜੋ ਬ੍ਰਹਮ ਹੈ, ਉਸ ਵਿੱਚ ਪ੍ਰਮਾਣੂ ਸਮ ਜੋ ਬ੍ਰਹਿਮੰਡ ਹੈ, ਉਸ ਦੀ ਰਚਨਾ ਜੋ ਅੰਤ ਲੈਣਾ ਚਾਹੇ ‘ਨ ਅੰਤੁ’ ਕੀ ਅੰਤ ਪਾਉਂਦਾ ਹੈ? ਅੰਤ ਲੈਣਵਾਲੇ ਦਾ ਅੰਤ ਹੋ ਜਾਂਦਾ ਹੈ। ਇਸ ਰਚਨਾ ਦਾ ਅੰਤ ਨਹੀਂ ਪੈਂਦਾ ਹੈ। ਜਿਸ ਗਿਆਨਵਾਨਾਂ ਦੀ ਬ੍ਰਹਮ ਉੱਪਰ ਦ੍ਰਿਸਟੀ ਖੁੱਲ੍ਹੀ ਹੈ, ਉਹ ਐਸੀ ਬਿਅੰਤਤਾ ਨੂੰ ਦੇਖਦੇ ਹਨ।

‘ਕੇਤੇ ਕੇਤੇ’ ਪਦ ਵਾਰ ਵਾਰ ਆਉਣ ਤੇ ਉਭਜਾਬ੍ਰਿਤ ਦੀਪਕ ਅਲੰਕਾਰ ਹੈ। ਅੰਤ ਲੈਣ ਵਾਲੇ ਕਾਰਨ, ਅੰਤ ਲੈਣਾ ਕਾਰਜ ਨਹੀਂ ਹੋਇਆ, ਇਸ ਕਰਕੇ ਬਿਸ਼ੇਖੋਕਤਿ ਅਲੰਕਾਰ। ਬਿਸਮ ਅਲੰਕਾਰ ਵੀ ਹੈ।

ਲੱਛਣ:– ਭਲੇ ਕਰਤ ਜਹਿੰ ਹ੍ਵੈ ਬੁਰਿਆਈ।

'ਬਿਖਮੁ' ਤੀਸਰੋ ਭੇਦੁ ਕਹਾਈ।

ਇਹ ਅੰਤ ਲੈਣ ਦਾ ਭਲਾ ਉੱਦਮ ਕੀਤਾ ਉਸ ਦਾ ਅੰਤ ਹੋਇਆ, ਇਹ ਬੁਰਿਆਈ. ਇਸ ਕਰਕੇ ਬਿਖਮਾਲੰਕਾਰ।

(ਪਉੜੀ ਛੱਤੀਹਵੀਂ)

## ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥

**ਪਦ ਅਰਥ:– ਗਿਆਨ ਖੰਡ–ਜੀਵਨ ਦਾ ਗਿਆਨ ਹਾਸਿਲ ਕਰਨ ਦੀ ਅਵੱਸਥਾ,** realm of knowledge। **ਪਰਚੰਡੁ– ਬਹੁਤ ਤੇਜ,** very fast।

ਗਜਾਨ ਕਾਂਡ ਦੇ ਵਿੱਚ ਗਿਜਾਨ ਹੀ ਪ੍ਰਚੰਡ ਹੈ। ਕੀ ਵੱਡੇ ਤੇਜ ਵਾਲੇ ਹਨ? ਅਗਿਆਨ ਨੂੰ ਨਸਟ ਕਰਨ ਨੂੰ ਗਿਆਨ ਹੀ ਸੁ ਪ੍ਰਕਾਸ ਹੈ। ਫੇਰ ਕਿਸੇ ਦੀ ਸਹਾਇਤਾ ਨੂੰ ਨਹੀਂ ਚਾਹੁੰਦਾ ਹੈ। ਕਰਮ ਕਰਨ ਵਿੱਚ ਉਪਾਸ਼ਨਾ ਵਿੱਚ ਕਰਤੱਤ ਕਰਬਾ ਰਹਿਣਾ ਹੈ। ਗਿਆਨ ਵਿੱਚ ਬਾਕੀ ਹੋਰ ਕੁਝ ਨਹੀਂ।

## ਤਿਥੈ ਨਾਦ ਬਿਨੋਦ ਕੋਡ ਅਨੰਦੁ ॥

**ਪਦ ਅਰਥ:– ਤਿਥੈ –ਉਥੇ, ਉਸ ਗਿਆਨ ਖੰਡ ਵਿੱਚ,** there। **ਨਾਦ–ਰਾਗ, ਸ਼ਬਦ,** word। **ਬਿਨੋਦ–ਤਮਾਸ਼ੇ, ਅਨੰਦ ਮੰਗਲ,** spiritual happiness। **ਕੋਡ–ਕੌਤਕ, ਕਰੋੜ,** millions। **ਅਨੰਦੁ–ਖੁਸੀਆਂ ਭਰਿਆ ਜੀਵਨ,** bliss।

ਉਸ ਗਿਆਨ ਦੀ ਪ੍ਰਾਪਤੀ ਵਿੱਚ 'ਨਾਦ' ਭਾਵ ਸ਼ਬਦ, ਜੋਗੀ ਦਸ ਪ੍ਰਕਾਰ ਦੇ ਸੁਣੀਦੇ ਹਨ। ਉਹ ਗਿਆਨ ਹੋਏ ਤੇ ਗਿਆਨੀ ਦੇ ਵੀ ਸੁਣਨ ਵਿੱਚ ਆਉਂਦੇ ਹਨ। ਉਹਨਾਂ ਦੇ ਸੁਣਨ ਕਰਕੇ ਜੋ ਬਿਨੋਦ ਚੋਜ ਬਿਲਾਸ ਹੁੰਦਾ ਹੈ, ਉਹ ਕਿਸ ਤਰ੍ਹਾਂ ਹੁੰਦਾ ਹੈ? 'ਕੋਡ' ਕਰੋੜ ਹੀ ਗਿਆਨੀ ਅਨੰਦ ਰੂਪ ਹੋ ਜਾਂਦੇ ਹਨ। ਫਿਰ ਸਮੁੰਦਰ ਦੀ ਬੂੰਦ ਸਮੁੰਦਰ ਵਿੱਚ ਮਿਲ ਜਾਂਦੀ ਹੈ, ਨਿਆਰੀ ਨਹੀ ਹੋ ਸਕਦੀ। ਆਵਾਗਵਣ ਮਿਟ ਜਾਂਦਾ ਹੈ।

ਪਹਿਲੀ ਤੁਕ ਵਿੱਚ ਲਾਟਾਨੁਪ੍ਰਾਸ ਅਲੰਕਾਰ ਹੈ। ਗਿਆਨ ਪਦ ਦੋ ਵਾਰ ਆਉਣ ਤੇ ਗਿਆਨ ਕਾਂਡ ਪਹਿਲਾ ਕਹਿਆ, ਦੂਸਰਾ ਗਿਆਨ ਹੀ ਪ੍ਰਚੰਡ ਹੈ, ਇਹ ਭਾਵ ਭਿੰਨ ਹੈ। ਦੂਸਰੀ ਤੁਕ ਵਿੱਚ ਦਕਾਰ ਤਿੰਨ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। ਤਕਾਰ, ਥਕਾਰ, ਦਕਾਰ, ਨਕਾਰ ਇਕ ਹੀ ਵਰਗ ਦੇ ਹਨ, ਇਸ ਕਰਕੇ ਸ਼ੁਤਜਾਨੁਪ੍ਰਾਸ ਅਲੰਕਾਰ ਹੁੰਦਾ ਹੈ। ਹੋਰ ਕਾਵਜਲਿੰਗ ਅਲੰਕਾਰ ਦੋਹਾਂ ਤੁਕਾਂ ਵਿੱਚ ਹੈ। ਪਹਿਲੀ ਤੁਕ ਵਿੱਚ ਗਿਆਨ ਹੀ ਪ੍ਰਚੰਡ ਹੈ, ਇਹ ਤਾਂ ਸਮਰਥਨ, ਇਥੇ ਨਾਦ ਬਿਨੋਦ ਕਰੋੜ ਹੀ ਅਨੰਦ ਹਨ, ਇਸ ਤੁਕ ਨਾਲ ਸਮਰਥਨ ਕੀਤਾ, ਇਸ ਕਰਕੇ ਕਾਵਜਲਿੰਗ ਹੈ।

ਹੁਣ ਇਥੇ ਗਿਆਨ ਕਾਂਡ ਕਹਿ ਕੇ ਭੋਗ ਪਾਵਣਾ ਬਣਦਾ ਹੈ, ਪ੍ਰੰਤੂ ਜਗਿਆਸੀ ਜੇ ਪ੍ਰਸ਼ਨ ਕਰੇ, ਗਿਆਨ ਦੀ ਪ੍ਰਾਪਤੀ ਦੇ ਲਈ ਕਿਹੜਾ ਯਤਨ ਕਰੀਏ? ਸਤਿਗੁਰੂ ਕਿਰਪਾਲ ਜੋ ਹੈ ਇਸ ਪ੍ਰਸ਼ਨ ਦੇ ਲਈ ਹੋਏ ਫਿਰ ਯਤਨ

ਦਿਖਾਉਂਦੇ ਹਨ, ਬੁਨੀਖਨਿਨ ਦੀ ਨਿਆਈ। ਜੇ ਕੋਈ ਪ੍ਰਸ਼ਨ ਕਰਕੇ: ਸਤਿਨਾਮ ਦਾ ਸਿਮਰਨ ਇਹ ਜੋ ਯਤਨ ਗਿਆਨ ਦੀ ਪ੍ਰਾਪਤੀ ਦਾ ਕਹਿ ਆਏ ਹਨ। ਉਸ ਦਾ ਉੱਤਰ ਇਥੇ ਸਤਿਨਾਮ ਦੀ ਵੀ ਪ੍ਰਾਪਤੀ ਦਾ ਯਤਨ ਕਹਿੰਦੇ ਹਨ, ਜਿਸ ਤੇ ਸਤਿਨਾਮ ਨੂੰ ਪਾ ਕੇ ਗਿਆਨਵਾਨ ਹੋਵੇ।

## ਸਰਮ ਖੰਡ ਕੀ ਬਾਣੀ ਰੂਪੁ ॥

**ਪਦ ਅਰਥ:- ਸਰਮ ਖੰਡ-ਮਿਹਨਤ ਕਰਨ ਦਾ ਸਮਾਂ, ਕੁਕਰਮ ਕਰਨ ਤੋਂ ਸ਼ਰਮ,** realm of humility। **ਬਾਣੀ-ਸੁਭਾਵ,** word। **ਰੂਪੁ-ਰੂਪਮਾਨ, ਨਿਰਮਲ, ਸੁੰਦਰਤਾ,** beauty।

ਖੋਟੇ ਜੋ ਕਰਮ ਹਨ, ਉਹਨਾਂ ਨੂੰ ਕਰਨ ਵਿੱਚ ਸ਼ਰਮ ਖਾਣੀ, ਕੀ ਪਹਿਲਾ ਤਾਂ ਲੋਕ ਰਾਜ ਵਿੱਚ ਜੇ ਐਸੇ ਖੋਟੇ ਕਰਮ ਕਰਾਗੇ ਤਾਂ ਲੋਕ ਸਾਨੂੰ ਫਿਟਕਾਰਨਗੇ ਅਤੇ ਫਿਰ ਕਹਿਣਗੇ, ਇਸ ਗੱਲ ਦੀ ਸ਼ਰਮ ਕਰੋ। ਦੂਸਰਾ ਸਤਿਗੁਰੂ ਦੀ ਦਿਸ਼ ਤੋਂ ਸ਼ਰਮ ਰੱਖੇ ਜੇ ਮੇਰੇ ਸਤਿਗੁਰੂ ਨੇ ਕਹਿਆ ਹੈ ਅਤੇ ਮੈ ਕਰਨ ਕੀ ਲੱਗਿਆ ਹਾਂ। ਤੀਸਰਾ ਧਰਮਰਾਜ ਦੇ ਕੋਲ ਜਾਣਾ ਹੈ, ਉਸ ਦੀ ਸ਼ਰਮ ਰੱਖੇ, ਕੀ ਕਰੇ? ਜਦ ਮੈ ਉਥੇ ਜਾਉਂਗਾ ਤਾਂ ਮੇਰੀ ਪਤ ਉਥੇ ਰਹੇ। ਇਸ ਤੋਂ ਪਹਿਲਾ ਹੋਰ ਜੈਸੀ ਲਾਇਕ ਹੋਵੇ, ਉਹ ਕੁਕਰਮ ਤੋਂ ਸ਼ਰਮ ਕਰੇ। ਜਦ ਇਸ ਮਨ ਵਿੱਚ ਸਭ ਪਾਸਿਓ ਲਾਜ ਹੋਵੇਗੀ ਤਾਂ ਕੁਕਰਮ ਕਦੇ ਵੀ ਨਹੀਂ ਕਰ ਸਕੋਗੇ। ਜਦ ਪਾਪ ਕਰਨਾ ਤਿਆਗ ਦੇਵੋਗੇ ਤਦ ਥੋੜਾ ਬਹੁਤਾ ਸ਼ੁਭ ਕਰਮ ਕਰਦੇ ਰਹੋਗੇ। ਐਸੀ ਲੱਜਾ ਨੂੰ ਧਾਰ ਕੇ ਕਰਮ ਕਾਂਡ ਵਿੱਚ ਪਰਵਿਰਤਿਆ ਤਦ ਇਸ ਦੀ 'ਬਾਣੀ' ਭਾਵ ਬਾਣ, 'ਬਾਣ' ਨਾਮ ਸੁਭਾਵ ਦਾ ਹੈ, ਉਹ ਬਹੁਤ ਰੂਪਮਾਨ ਹੋਇਆ। 'ਬਾਣਿ' ਇਸ ਦੀ ਰੂਪਵਤੀ ਹੋਈ, ਰੂਪਵਤੀ ਕੀ? ਦਿਨ ਪ੍ਰਤੀ ਦਿਨ ਨਿਰਮਲ ਹੋਈ, ਅੰਤਹਕਰਣ ਸੁਧ ਬਣਿਆ।

## ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥

**ਪਦ ਅਰਥ:- ਘਾੜਤਿ ਘੜੀਐ-ਘਾੜਤ ਵਿੱਚ ਘੜਿਆ ਜਾਂਦਾ ਹੈ,** it is fashioned। **ਅਨੂਪੁ-ਅਤਿ ਸੁੰਦਰ ਸਰੂਪ, ਸ਼ੁੱਧ ਸਰੂਪ,** incomparable beauty, pure form।

ਇਸ ਰੀਤ ਨਿਸ਼ਕਾਮ ਕਰਮ ਕਰਨ ਵਿੱਚ, 'ਤਿਥੈ' ਕਹੀਏ ਉਥੇ 'ਘਾੜਤ' ਸੁਧਾਰਣਾ ਅੰਤਹਕਰਣ ਨੂੰ, 'ਬਹੁਤ' ਅਧਿਕ ਹੀ ਅਨੂਪ ਹੋ ਜਾਂਦਾ ਹੈ। ਸ਼ੁੱਧ ਹੁੰਦਾ ਹੈ।

ਇਹਨਾਂ ਦੋਹਾਂ ਤੁਕਾਂ ਵਿੱਚ ਹੇਤਾਲੰਕਾਰ ਹੈ। ਲਾਜ ਕਰਨੀ ਕਾਰਨ, ਅੰਤਹਕਰਨ ਸ਼ੁੱਧ ਹੋਣਾ ਕਾਰਜ, ਦੋਵੇ ਇਕੱਠੇ ਕਹਿਣ ਤੇ ਹੇਤਾਲੰਕਾਰ ਹੁੰਦਾ ਹੈ।

## ਤਾ ਕੀਆ ਗਲਾ ਕਥੀਆ ਨਾ ਜਾਹਿ ॥

**ਪਦ ਅਰਥ:- ਤਾ ਕੀਆ ਗਲਾ-ਉਸ ਸਮੇਂ ਦੀਆਂ ਗੱਲਾਂ,** the words of that time। **ਕਥੀਆ ਨਾ ਜਾਹਿ-ਕਹੀਆਂ ਨਹੀਂ ਜਾ ਸਕਦੀਆਂ, ਜਿਕਰ ਵਿੱਚ ਨਹੀਂ ਆ ਸਕਦੀਆਂ,** cannot be said।

ਇਸ ਅੰਤਹਕਰਨ ਸ਼ੁੱਧ ਹੋਏ ਦੀ ਮਹਿਮਾ ਜੋ ਹੈ, ਉਸ ਨੂੰ ਕੋਈ ਨਹੀਂ ਕਹਿ ਸਕਦਾ ਹੈ, ਕਿਉਂਕਿ ਉਸ ਦਾ ਸ਼ੁੱਧ ਹੋਣਾ ਸਭ ਕੁਝ ਪ੍ਰਾਪਤ ਹੁੰਦਾ ਹੈ। ਹੋਰ ਪਹਿਲੇ ਕਾਰਨ ਕੁਝ ਨਹੀਂ ਇਕ ਅੰਤਹਕਰਨ ਸ਼ੁੱਧ ਹੋਣਾ ਹੀ ਕਾਰਨ ਹੈ ਮੁਕਤੀ ਦਾ। ਇਸ ਕਰਕੇ ਇਸ ਦੀ ਮਹਿਮਾ ਕਹੀ ਨਹੀ ਜਾਂਦੀ ਹੈ।

## ਜੇ ਕੋ ਕਹੈ ਪਿਛੈ ਪਛੁਤਾਇ ॥

**ਪਦ ਅਰਥ:– ਜੇ ਕੋ ਕਹੈ–ਜੇ ਕੋਈ ਕਹੈ,** if someone says। **ਪਿਛੈ ਪਛੁਤਾਇ–ਮਗਰੋ ਪਛਤਾਵੇਗਾ,** shall regret later।

ਜੇ ਕੋਈ ਕਹੇ ਕਿ ਮੈ ਸਭ ਮਹਿਮਾ ਨੂੰ ਕਹੂੰਗਾ, ਉਹ ਪੁਰਖ ਪਿਛੋ ਪਛਤਾਵੇਗਾ ਕਿਉਕਿ ਸੰਪੂਰਨ ਮਹਿਮਾ ਕਹੀ ਨਹੀਂ ਜਾਣੀ। ਇਥੋ ਹੀ ਉਸ ਦਾ ਪ੍ਰਣ ਝੂਠਾ ਹੋ ਜਾਵੇਗਾ।

ਇਸ ਤੁਕ ਵਿੱਚ ਮਹਿਮਾ ਕਹਿਣ ਵਾਲੇ ਕਾਰਨ, ਮਹਿਮਾ ਕਹਿਣੀ ਕਾਰਜ ਨਹੀਂ ਹੋਇਆ, ਇਸ ਕਰਕੇ ਬਿਸ਼ੇਖੋਕਤਿ ਅਲੰਕਾਰ ਹੈ। ਹੋਰ ਇਸ ਦੀਆਂ ਗੱਲਾਂ ਕਥੀਆ ਨਹੀ ਜਾਂਦੀਆਂ। ਇਸ ਤੁਕ ਦੇ ਅਰਥ ਦਾ ਸਮਰਥਨ ਕੀਤਾ ਪਿਛਲੀ ਤੁਕ ਨਾਲ, ਇਸ ਕਰਕੇ ਕਾਵਜਲਿੰਗ ਹੁੰਦਾ ਹੈ।

## ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥

**ਪਦ ਅਰਥ:– ਤਿਥੈ ਘੜੀਐ–ਉਸ ਸਰਮ ਖੰਡ ਵਿੱਚ,** in the realm of humility। **ਸੁਰਤਿ–ਸੁਰਤ, ਸੋਚ,** thinking। **ਮਤਿ–ਸਿਆਣਪ,** intellect। **ਮਨਿ ਬੁਧਿ–ਮਨ ਵਿੱਚ ਜਾਗ੍ਰਤ,** realisation of the mind।

ਇਸ ਸਰਮ ਕਾਂਡ ਦੇ ਅਨੁਸਾਰ ਹੋਣਾ ਕਰਕੇ ਸੁਰਤ, ਚਿੱਤ, ਮੱਤ, ਅਹੰਕਾਰ, ਮਨ ਅਤੇ ਬੁਧ ਇਹ ਅੰਤਹਕਰਨ ਨਾਲ ਸੁਰਦ ਜਾਂਦੇ ਹਨ। ਮਲੀਨਤਾ ਜੋ ਹੈ, ਪਦਾਰਥਾਂ ਵਿੱਚ ਲਪਤ ਹੋਣਾ, ਉਹ ਮਿਟ ਜਾਂਦੀ ਹੈ।

## ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥

**ਪਦ ਅਰਥ:– ਸੁਰਾ–ਦੇਵਤਿਆਂ,** deities। **ਸਿਧਾ–ਸਿਧ ਪੁਰਖ,** Siddhas। **ਸੁਧਿ–ਬੁੱਧ, ਸੋਝੀ, ਸੁਰਤ, ਸਮਝ,** realisation।

ਤਿਥੈ ਭਾਵ ਉਥੇ ਸਰਮ ਕਾਂਡ ਵਿੱਚ ਵਰਣਨ ਕੀਤੇ ਸੁਰ ਦੇਵਤਿਆਂ ਵਰਗੀ, ਸਿੱਧਾ ਵਰਗੀ ਪਵਿੱਤਰਤਾ ਅੰਤਹਕਰਣ ਵਿੱਚ ਹੋ ਜਾਂਦੀ ਹੈ। ਦੇਵਤਿਆਂ ਵਰਗੀ, ਸਿਧਾ ਵਰਗੀ 'ਸੁਧਿ' ਭਾਵ ਖਬਰ ਹੋ ਆਉਂਦੀ ਹੈ। ਜਿਵੇਂ ਭੂਤ ਭਵਿੱਖ ਦੀ ਸੁੱਧ ਦੱਸਦੇ ਹਨ, ਇਵੇਂ ਇਹ ਵੀ ਹੋ ਜਾਂਦੇ ਹਨ। ਸੁਰ ਸਿਧਾਂ ਦੀ ਸੁਧ ਜਾਣ ਜਾਂਦਾ ਹੈ, ਜਿਹੋ ਜਿਹੇ ਇਹਨਾਂ ਦੇ ਆਚਰਨ ਹਨ, ਸਭ ਜਾਣਨ ਵਿੱਚ ਆਉਂਦੇ ਹਨ। ਦੇਵਤਾ ਸਿਧ ਪਹਿਲਾ ਸਰਮ ਖੰਡ ਨੂੰ ਗ੍ਰਹਿਣ ਕਰਕੇ ਆਪਣੇ ਸਰੂਪ ਨੂੰ ਸੁਧ ਹੋ ਕੇ ਪਹੁੰਚੇ।

ਪਹਿਲੀ ਤੁਕ ਵਿੱਚ ਤਕਾਰ, ਥਕਾਰ, ਧਕਾਰ, ਨਕਾਰ ਇਕ ਹੀ ਵਰਗ ਦੇ ਕਹੇ ਹਨ, ਇਸ ਕਰਕੇ ਸ੍ਰੁਤਜਾਨੁਪ੍ਰਾਸ ਅਲੰਕਾਰ ਹੈ। ਦੂਸਰੀ ਤੁਕ ਵਿੱਚ ਸਕਾਰ ਤਿੰਨ ਵਾਰੀ ਆਉਣ ਕਰਕੇ ਬ੍ਰਿਤਜਾਨੁਪ੍ਰਾਸ। 'ਤਿਥੈ ਘੜੀਐ' ਵਾਕ ਦੋਵੇ ਤੁਕਾਂ ਵਿੱਚ ਆਉਣ ਕਰਕੇ ਉਭਜਾਬਿਤਦੀਪਕ ਅਲੰਕਾਰ ਹੈ।

(ਪਉੜੀ ਸੈਂਤੀਹਵੀਂ)

ਸੁਣ ਕੇ ਜੇ ਜਗਿਆਸੀ ਕਹੇ ਕਿ ਸਰਮ ਖੰਡ ਤੋਂ ਉਪਰੰਤ ਹੀ ਗਿਆਨ ਖੰਡ ਹੈ, ਕੀ ਹੋਰ ਵੀ ਹਨ? ਇਸ ਲਈ ਗੁਰੂ ਜੀ ਕਹਿੰਦੇ ਹਨ:–

## ਕਰਮ ਖੰਡ ਕੀ ਬਾਣੀ ਜੋਰੁ ॥

**ਪਦ ਅਰਥ:– ਕਰਮ–ਕ੍ਰਿਪਾ, ਭਖਸ਼ਿਸ਼,** blessings। **ਬਾਣੀ ਜੋਰੁ–ਜੋਰਾਵਰ ਸੁਭਾਓ।**

'ਕਰਮ' ਨਾਮ ਫਾਰਸੀ ਵਿੱਚ ਕ੍ਰਿਪਾ ਨੂੰ ਕਹਿੰਦੇ ਹਨ। ਇਸ ਰੀਤ ਸਰਮ ਕਾਂਡ ਦੇ ਪ੍ਰਵਿਰਤਨਾ ਤੋ ਨਿਸ਼ਕਾਮ ਹੋ ਕੇ ਬਹੁਤ ਉਪਾਸ਼ਨਾ ਹੋ ਜਾਂਦੀ ਹੈ। ਉਪਾਸ਼ਨਾ ਕਾਂਡ ਵਿੱਚ ਪ੍ਰਮੇਸ਼ਰ ਦੀ 'ਕਰਮ' ਕ੍ਰਿਪਾ ਨਾਲ ਇਸ ਵਿੱਚ ਜਦ ਪ੍ਰਵਿਰਤਿਆ, ਤਦ ਜੋ 'ਬਾਣੀ' ਨਾਮ ਸੁਭਾਓ ਦਾ, ਉਹ ਬਹੁਤ ਜੋਰਾਵਰ ਹੋ ਜਾਂਦਾ ਹੈ। 'ਜੋਰੁ' ਨਾਮ 'ਜੋੜ' ਦਾ, ਤਦ ਸੁਭਾਓ ਪ੍ਰਮੇਸ਼ਰ ਦੀ ਹੀ ਦਿਸ਼ ਜੋੜ ਕੇ ਪ੍ਰਵਿਰਤਿਆ ਹੈ।

## ਤਿਥੈ ਹੋਰੁ ਨ ਕੋਈ ਹੋਰੁ ॥

**ਪਦ ਅਰਥ:– ਹੋਰੁ–ਪ੍ਰਮਾਤਮਾ ਤੋਂ ਬਿਨਾਂ,** without Almighty। **ਨ ਕੋਈ ਹੋਰੁ–ਹੋਰ ਕੋਈ ਨਹੀਂ,** there is no one।

ਫਿਰ ਇਸ 'ਬਾਣੀ' ਵਿੱਚ 'ਹੋਰੁ ਨ ਕੋਈ ਹੋਰੁ' ਹੋਰ ਨਹੀਂ ਕੋਈ ਹੋਰ। 'ਹੋਰੁ' ਨਾਮ ਮੋੜਨ ਦਾ, ਮੋੜਨ ਵਾਲੇ ਨਹੀਂ ਰਹਿੰਦੇ ਹਨ। ਪ੍ਰਮੇਸ਼ਰ ਨੂੰ ਕਰਮ ਜਦ ਤੋਂ ਨਹੀਂ ਹੋਇਆ ਹੁੰਦਾ, ਤਦ ਤੋਂ ਇਸ ਨੂੰ ਹੋਰ ਦਿਸ਼ ਵਿੱਚ ਵਿਸ਼ਿਆਂ ਤੇ ਆਦਿ, ਇਸ ਵਿੱਚ ਜਾਂਦਾ ਰਹਿੰਦਾ ਸੀ। ਜਦ ਕਰਮ ਹੋਇਆ ਤਦ ਸਤਿਨਾਮ ਦੇ ਸਿਮਰਨ ਵਿੱਚ ਲੱਗਿਆ। ਸੁਭਾਓ ਕਿਵੇਂ ਜੋਰਾਵਰ ਹੋਇਆ? ਇਸ ਦੇ ਮੋੜਨ ਨੂੰ ਕਾਮ ਕ੍ਰੋਧਾਦਿਕ ਜੋ ਹਨ, ਉਹ ਬਲ ਨਹੀਂ ਕਰ ਸਕਦੇ ਹਨ।

ਇਹਨਾਂ ਦੋਵਾਂ ਤੁਕਾਂ ਵਿੱਚ ਕਾਵਜਲਿੰਗ ਹੈ। ਪਹਿਲੀ ਤੁਕ ਵਿੱਚ ਜੋ 'ਬਾਣੀ' ਜੋਰਾਵਰ ਕਹੀ ਸੀ, ਇਸ ਨੂੰ ਸਪੱਸਟ ਕੀਤਾ, ਜੋ ਇਸ ਨੂੰ ਮੋੜਨ ਵਾਲੇ ਹੋਰ ਕੋਈ ਨਹੀਂ। ਪਿਛਲੀ ਤੁਕ ਵਿੱਚ ਯਮਕਾਲੰਕਾਰ ਹੈ। ਹੋਰੁ ਹੋਰੁ ਪਦ ਵਿੱਚ ਪਦ ਇਕ ਹੀ ਦੋ ਵਾਰ ਹੈ, ਅਰਥ ਵੱਖਰੇ ਵੱਖਰੇ ਹਨ।

## ਤਿਥੈ ਜੋਧ ਮਹਾਬਲ ਸੂਰ ॥

**ਪਦ ਅਰਥ:- ਜੋਧ–ਜੋਧੇ, ਸੂਰਬੀਰ,** warriors। **ਮਹਾਬਲ–ਮਹਾ ਬਲੀ, ਵੱਡੀ ਸ਼ਕਤੀ ਵਾਲੇ,** great power। **ਸੂਰ–ਸੂਰਜ,** sun।

ਇਸ ਉਪਾਸ਼ਨਾ ਕਾਂਡ ਵਿੱਚ ਜਿਸ ਉੱਪਰ ਕਰਮ ਹੋਇਆ ਹੈ, ਉਹ ਜੋਧੇ ਮਹਾਂ ਬਲੀ ਹਨ, ਕਿਹੋ ਜਿਹੇ ਹਨ? 'ਸੂਰ'=ਸੂਰਜ ਦੀ ਨਿਆਈ ਹਨ। ਜਿਵੇ ਆਪਣੇ ਵੈਰੀ ਹਨੇਰੇ ਨੂੰ ਸੂਰਜ ਸੌਖਾ ਹੀ ਦੂਰ ਕਰਦਾ ਹੈ, ਉਸੇ ਤਰ੍ਹਾਂ ਅਗਿਆਨ ਜੋ ਹੈ ਸੈਨਾ ਦੇ ਸਮੇਤ, ਸੰਤ ਪ੍ਰਮੇਸ਼ਰ ਦੇ ਸੁੱਖ ਪੂਰਬਕ ਹੀ ਹਾਨ ਕਰ ਦਿੰਦਾ ਹੈ, ਇਸ ਕਰਕੇ ਮਹਾਂਬਲੀ ਜੋਧੇ ਹਨ।

ਇਸ ਤੁਕ ਵਿੱਚ ਉਪਮੇਯ ਸੰਤ, ਉਪਮਾ ਸੂਰਜ, ਇਕ ਰੂਪ ਕਰਕੇ ਵਰਣਨ ਕੀਤੇ, ਇਸ ਕਰਕੇ ਰੂਪਕਾਲੰਕਾਰ ਹੈ।

## ਤਿਨ ਮਹਿ ਰਾਮੁ ਰਹਿਆ ਭਰਪੂਰ ॥

**ਪਦ ਅਰਥ:- ਤਿਨ ਮਹਿ–ਉਹਨਾਂ ਵਿੱਚ,** in them। **ਰਾਮੁ ਰਹਿਆ ਭਰਪੂਰ–ਰੋਮ ਰੋਮ ਸਾਹ ਸਾਹ ਵਿੱਚ ਪ੍ਰਮਾਤਮਾ ਵਸਦਾ ਹੈ,** Almighty dwells in every atom।

ਕਿਉਂ ਵੱਡੇ ਬਲੀ ਹਨ? ਉਹ ਕਹਿੰਦੇ ਹਨ ਕਿ ਉਹਨਾਂ ਸੰਤਾਂ ਦੇ ਇੰਦ੍ਰਿਆਂ ਆਦਿ ਸਾਰੇ ਤਨ ਵਿੱਚ ਰਾਮ ਪੂਰਨ ਹੋ ਰਹਿਆ ਹੈ। ਜੋ ਦੇਖਦਾ ਹੈ ਨੇਤਰਾਂ ਕਰਕੇ, ਉਹ ਸਭ ਕੁਝ ਰਾਮ ਦਾ ਹੀ ਰੂਪ ਦੇਖਦੇ ਹਨ। ਇਸ ਤੋਂ ਪਹਿਲਾ ਹੋਰ ਤਰੀਕੇ ਨਾਲ ਵੀ ਰਾਮ ਬਿਨਾ ਪਰਾਇਆ ਕੋਈ ਭੇਦ ਨਹੀਂ ਜਾਣਦਾ ਹੈ। ਕਿਉਂ ਨਹੀਂ ਭੇਦ ਜਾਣਦੇ ਹਨ? ਉਹਨਾਂ ਨੇ ਰਾਮ ਜੋ ਹੈ ਉਸ ਦਾ ਅਰਥ ਮਨ ਵਿੱਚ ਪ੍ਰਪੱਖ ਕੀਤਾ ਹੈ। ਕੀ? ਸਭ ਵਿੱਚ ਉਹ ਰਾਮ ਰਮਿਆ ਹੋਇਆ ਹੈ। ਇਸ ਹੀ ਅਭਿਆਸ ਨਾਲ ਜੋਧੇ ਮਹਾਂਬਲੀ ਹੋਏ, ਕਾਮ ਕ੍ਰੋਧਾਦਿਕ ਸਭ ਜਿੱਤੇ ਜਿਵੇ ਹਾਥੀ ਜੋ ਤੁੱਛ ਜੁਨ, ਉਹਨਾਂ ਵਿੱਚ ਰਾਮ ਦਸਰਥ ਦਾ ਪੁੱਤਰ ਹੋਣ ਨਾਲ ਉਹ ਜੋਧੇ ਮਹਾਂਬਲੀ ਹੋਏ। ਰਾਮ ਪਦ ਵਿੱਚ ਸ਼ਲੇਖ: ਇਕ ਤਾਂ ਸਭ ਵਿੱਚ ਰਮਿਆ ਹੋਇਆ ਉਹ 'ਰਾਮ', ਦੂਸਰਾ ਦੇਹ ਧਾਰੀ ਸੀਤਾਪਤ ਰਾਮ। ਜੇ ਕੋਈ ਕਹੇ ਉਸ ਰਾਮ ਦੇ ਨਾਲ ਤਾਂ ਸੀਤਾ ਰਹਿੰਦੀ ਸੀ, ਦੂਸਰੇ ਰਾਮ ਦੇ ਨਾਲ ਕਿਸ ਦਾ ਵਰਣਨ ਕੀਤਾ ਹੈ? ਉਹੀ ਕਹਿੰਦੇ ਹਨ:-

## ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥

**ਪਦ ਅਰਥ:- ਤਿਥੈ–ਉਥੇ,** there। **ਸੀਤੋ–ਸੀਤਲ,** pure। **ਸੀਤਾ–ਸੀਤਾ ਰੂਪ ਮਹਿਮਾ, ਸੀਤਾ ਹੋਇਆ,** sewn into। **ਮਹਿਮਾ ਮਾਹਿ–ਰੱਬ ਦੀ ਵਡਿਆਈ ਵਿੱਚ,** Almighty's praise।

ਜੋ ਸੰਤਾਂ ਵਿੱਚ ਰਾਮ ਭਰਪੂਰ ਹੈ, 'ਤਿਥੈ' ਉਥੇ, 'ਸੀਤੋ' ਸੀਤਲ, ਵਿਸ਼ਿਆ ਤੋਂ ਬਚਾਉਣ ਵਾਲੀ ਸੀਤਾ ਰੂਪ ਜੋ ਉਸ ਦੀ ਮਹਿਮਾ, ਉਹਨਾਂ ਸੰਤਾਂ ਵਿੱਚ ਬਿਰਾਜਤ ਹੈ।

## ਤਾ ਕੇ ਰੂਪ ਨ ਕਥਨੇ ਜਾਹਿ ॥

**ਪਦ ਅਰਥ:- ਤਾ ਕੇ ਰੂਪ-ਉਸ ਦਾ ਰੂਪ,** their beauty। **ਨਾ ਕਥਨਾ ਜਾਹਿ-ਕਥਿਆ ਨਹੀਂ ਜਾਂਦਾ, ਕਹਿਣ ਵਿੱਚ ਨਹੀਂ ਆਉਂਦਾ,** cannot be described।

ਰਾਮਚੰਦ ਦੇ ਨਾਲ ਜੋ ਸੀਤਾ ਉਸ ਦਾ ਰੂਪ ਬਹੁਤ ਸੁੰਦਰ, ਉਹ ਕਹਿਣ ਵਿੱਚ ਨਹੀਂ ਆਉਂਦੀ ਹੈ। ਕਿਉਂਕਿ ਲੱਛਮੀ ਦਾ ਅਵਤਾਰ ਹੈ, ਉਸ ਤੋਂ ਸਭ ਦੀ ਸੁੰਦਰਤਾ ਨੀਵੀ ਹੈ। ਉਸ ਸੀਤਾ ਜਿਹੀ ਸੁੰਦਰਤਾ ਹੋਰ ਕਿਸੇ ਵਿੱਚ ਨਹੀਂ ਹੈ। ਬਹੁਤ ਸੁੰਦਰ ਸਰੂਪ ਹੋਣ ਕਰਕੇ ਕਹਿਣ ਵਿੱਚ ਨਹੀਂ ਆਉਂਦਾ ਹੈ। ਸਭ ਵਿੱਚ ਰਮਿਆ ਹੋਇਆ ਜੋਰਾਮ ਹੈ, ਉਸ ਦੀ ਮਹਿਮਾ ਰੂਪ ਕਹਿਣ ਵਿੱਚ ਨਹੀਂ ਆਉਂਦੀ ਹੈ। ਹਜ਼ਾਰ ਮੁਖ ਵਾਲੇ ਸ਼ੇਸ਼ ਜੀ, ਉਸ ਤੋਂ ਵੀ ਸਭ ਨਹੀਂ ਕਹੀ ਜਾਂਦੀ ਹੈ। ਇਸ ਲਈ ਸੀਤਾ ਅਤੇ ਮਹਿਮਾ ਦਾ ਰੂਪ ਕਥਨ ਵਿੱਚ ਨਹੀਂ ਆਉਂਦਾ ਹੈ।

ਪਹਿਲੀ ਤੁਕ ਵਿੱਚ ਰਾਮ ਪਦ ਵਿੱਚ ਸ਼ਲੇਖਾਲੰਕਾਰ ਹੈ। ਰਕਾਰ ਚਾਰ ਵਾਰ ਆਉਣ ਕਰਕੇ ਬ੍ਰਿਤਜਾਨੁਪ੍ਰਾਸ ਹੈ। ਅਗਲੀ ਤੁਕ ਵਿੱਚ ਸਾਵੈਵ ਰੂਪਕ ਹੋਇਆ, ਪਹਿਲੀ ਤੁਕ ਨਾਲ ਮਿਲ ਕੇ। ਰਾਮਚੰਦ ਦੇ ਨਾਲ ਸੀਤਾ ਦੋ ਰਾਮ, ਉਹ ਮਹਿਮਾ ਉਪਮਾ ਨੂੰ ਹੋਰ ਨਾਲ ਵਰਣਨ ਕਰਕੇ ਸਾਵੈਵ ਰੂਪਕ ਹੋਇਆ।

ਅੱਗੇ ਉਪਾਸ਼ਨਾ ਕਾਂਡ ਦਾ ਫਲ ਦੱਸਦੇ ਹਨ:-

## ਨਾ ਓਹਿ ਮਰਹਿ ਨ ਠਾਗੇ ਜਾਹਿ ॥

**ਪਦ ਅਰਥ:- ਨਾ ਓਹਿ-ਨਾ ਉਹ ਸੰਤ,** they (saints) neither। **ਮਰਹਿ-ਮਰਦੇ ਹਨ,** die। **ਨ ਠਾਗੇ ਜਾਹਿ-ਨਾ ਹੀ ਠੱਗੇ ਜਾਂਦੇ ਹਨ, ਕੋਈ ਰੁਕਾਵਟ ਨਹੀ ਪੈਂਦੀ,** nor they are fooled, no obstruction।

ਸੰਤ ਜੋ ਹਨ, ਮਰਦੇ ਵੀ ਨਹੀਂ, ਸਚਖੰਡ ਵਿੱਚ ਜਾਣ ਲੱਗੇ ਨੂੰ ਕੋਈ ਰੁਕਾਵਟ ਨਹੀਂ ਕਰ ਸਕਦਾ। ਮਰਦੇ ਤਾਂ ਇਸ ਤਰ੍ਹਾਂ ਨਹੀਂ, ਜਦ ਦੇਹ ਨੂੰ ਤਿਆਗਦੇ ਹਨ, ਤਦ ਰੁਕਾਵਟ ਨਹੀਂ ਮੰਨਦੇ ਹਨ। ਜਿਵੇ ਕੋਈ ਪੁਰਾਣੇ ਕੰਬਲ ਨੂੰ ਸੁੱਟ ਕੇ ਦੁਸ਼ਾਲਾ ਪਹਿਨਦਾ ਹੈ, ਉਹ ਬਹੁਤ ਪ੍ਰਸੰਨ ਹੁੰਦਾ ਹੈ। ਉਹ ਕੰਬਲ ਦਾ ਪਛਤਾਵਾ ਨਹੀਂ ਕਰਦੇ ਹਨ। ਇਹੋ ਜਿਹੇ ਸੰਤ ਬਹੁਤ ਅਨੰਦ ਨੂੰ ਧਾਰ ਕੇ ਦੇਹ ਤਿਆਗਦੇ । ਅੱਗੇ ਮਹਾ ਮਰਤਬਾ ਪਾਉਣ ਨੂੰ ਜਾਣ ਕੇ ਕੋਈ ਰੁਕਾਵਟ ਨਹੀਂ ਕਰਦੇ ਹਨ।

## ਜਿਨ ਕੈ ਰਾਮੁ ਵਸੈ ਮਨ ਮਾਹਿ ॥

**ਪਦ ਅਰਥ:- ਜਿਨ ਕੈ-ਜਿੰਨ੍ਹਾਂ ਦੇ,** in whom। **ਰਾਮੁ ਵਸੈ-ਰਾਮ ਵਸਦਾ ਹੈ, ਪ੍ਰਭੂ ਦਾ ਵਾਸਾ ਹੈ,** Almighty resides। **ਮਨ ਮਾਹਿ-ਮਨ ਅੰਦਰ,** within the mind।

ਜਿੰਨ੍ਹਾਂ ਦੇ ਮਨ ਵਿੱਚ ਰਾਮ ਵਸਿਆ ਹੈ, ਉਹਨਾਂ ਦੇ ਅੱਗੇ ਸਭ ਦਾਸ ਬਣ ਕੇ ਰਹਿੰਦੇ ਹਨ ਧਰਮਰਾਏ ਤੋਂ ਆਦਿ। ਉਸ ਦੇ ਦਰਸਨਾਂ ਨੂੰ ਦੇਵਤੇ ਵੀ ਚਾਹੁੰਦੇ ਰਹਿੰਦੇ ਹਨ, ਕੌਣ ਹਟਾ ਸਕਦਾ ਹੈ? ਇਹਨਾਂ ਦੋਵਾਂ ਤੁਕਾਂ ਵਿੱਚ ਹੇਤਾਲੰਕਾਰ ਹੈ। ਮਨ ਵਿੱਚ ਰਾਮ ਵਸਣ ਕਰਕੇ, ਅੰਮ੍ਰਿਤ ਹੋਣਾ, ਹਟਕਾਰ ਨੂੰ ਪਾਉਣ ਦਾ ਕੰਮ, ਸਾਰੇ ਇਕੱਠੇ ਕਹਿਣ ਕਰਕੇ ਹੇਤਾਲੰਕਾਰ ਹੁੰਦਾ ਹੈ।

## ਤਿਥੈ ਭਗਤ ਵਸਹਿ ਕੇ ਲੋਅ ॥

**ਪਦ ਅਰਥ:– ਤਿਥੈ ਭਗਤ–ਉਥੇ ਭਗਤ,** there devotees। **ਵਸਹਿ–ਵਸਦੇ ਹਨ,** dwell। **ਕੇ ਲੋਅ–ਕਿੰਨੇ ਹੀ ਮੰਡਲ, ਕਿੰਨੇ ਹੀ ਲੋਕ,** many worlds।

'ਤਿਥੈ' ਉਥੇ ਜਿਥੇ ਭਗਤ ਵਸਦੇ ਹਨ, 'ਕੇ ਲੋਅ' ਕਈ ਲੋਕ ਭਗਤਾਂ ਦੇ ਸੰਜੁਗਤ ਹਨ, ਉਹ ਕਿਹੋ ਜਿਹੇ ਭਗਤ ਹਨ?

## ਕਰਹਿ ਅਨੰਦੁ ਸਚਾ ਮਨਿ ਸੋਇ ॥

**ਪਦ ਅਰਥ:– ਕਰਹਿ ਅਨੰਦੁ–ਅਨੰਦ ਕਰਦੇ ਹਨ,** get bliss। **ਸਚਾ ਮਨ ਸੋਇ–ਸੱਚਾ ਪ੍ਰਮੇਸਰ ਹੀ ਮਨ ਵਿੱਚ ਹੈ,** minds imbued with true Almighty।

ਅਨੇਕ ਤਰ੍ਹਾਂ ਦੇ ਜੋ ਅਨੰਦ ਹਨ, ਉਹ ਕਰਦੇ ਰਹਿੰਦੇ ਹਨ। ਕਿਉ? 'ਸਚਾ ਮਨਿ ਸੋਇ' ਸੱਚਾ ਜੋ ਪ੍ਰਮੇਸ਼ਰ ਹੈ, ਉਹ ਮਨ ਵਿੱਚ ਧਾਰ ਰੱਖਿਆ ਹੈ, ਉਸ ਨੂੰ ਕਦੇ ਵੀ ਨਹੀਂ ਤਿਆਗਦੇ ਹਨ। ਇਸ ਲਈ ਤਾਂ ਅਨੰਦ ਸਹਿਤ ਹਨ।

ਇਸ ਤੁਕ ਵਿੱਚ ਵੀ ਸਚ ਮਨ ਵਿੱਚ ਧਾਰਨ ਕਰਕੇ, ਅਨੰਦ ਹੋਣਾ ਕਾਰਜ, ਇਕੱਠੇ ਕਹਿਣ ਕਰਕੇ ਹੇਤਾਲੰਕਾਰ ਬਣਦਾ ਹੈ।

## ਸਚ ਖੰਡਿ ਵਸੈ ਨਿਰੰਕਾਰੁ ॥

**ਪਦ ਅਰਥ:– ਸਚ ਖੰਡ–ਪ੍ਰਮਾਤਮਾ ਨਾਲ ਜੋਤੀ ਜੋਤ ਰਲਣ ਦੀ ਅਵੱਸਥਾ,** realm of truth। **ਵਸੈ–ਵਸਦਾ ਹੈ,** resides। **ਨਿਰੰਕਾਰੁ–ਕਰਤਾਰ ਆਪ, ਵਾਹਿਗੁਰੁ,** formless Almighty।

ਜੇ ਨਿਰੰਕਾਰ ਨਿਰਗੁਣ ਉਤੇ ਅਰਥ ਲਗਾਈਏ ਤਾਂ ਇਸ ਤਰ੍ਹਾ ਹੈ: ਸਚ ਹੈ, ਚਕਾਰ ਤੋਂ ਅਕਾਰ ਨਿਕਲ ਕੇ 'ਅਖੰਡ' ਹੈ। ਕੀ? ਪੂਰਨ ਹੈ ਸਭ ਵਿੱਚ, 'ਵਸੈ' ਭਾਵ ਵਿਆਪ ਰਹਿਆ ਹੈ। ਫੇਰ ਕਿਹੋ ਜਿਹਾ ਹੈ? ਨਿਰੰਕਾਰ ਹੈ ਅਕਾਰ ਕਿਸੇ ਤਰ੍ਹਾਂ ਦਾ ਨਹੀਂ ਹੈ। ਉਸ ਨਿਰੰਕਾਰ ਦਾ ਜੋ ਅਕਾਰ ਕਰਤਾ ਪੁਰਖ ਮਹਾਕਾਲ ਵਿੱਚ ਸਚਖੰਡ ਵਿੱਚ ਰਹਿੰਦਾ ਹੈ, ਜਿਥੇ ਅਨੇਕਲ ਭਗਤਾਂ ਦੇ ਲੋਕ ਗਿਣੇ ਜਾਂਦੇ ਹਨ। ਉਹ ਹਿ ਜਿਹਾ ਕਰਤਾ ਪੁਰਖ ਹੈ?

## ਕਰਿ ਕਰਿ ਵੇਖੈ ਨਦਰਿ ਨਿਹਾਲ ॥

**ਪਦ ਅਰਥ:– ਕਰਿ ਕਰਿ–ਰਚ ਰਚ ਕੇ,** created। **ਵੇਖੈ–ਵੇਖਦਾ ਹੈ,** watches। **ਨਦਰਿ ਨਿਹਾਲ–ਅਨੰਦ ਜਾਂ ਖੁਸ਼ੀ ਪ੍ਰਦਾਨ ਕਰਨ ਵਾਲੀ ਮਿਹਰ ਦੀ ਨਜ਼ਰ,** glance of grace।

ਸਾਰਾ ਜੋ ਜਗਤ ਹੈ, ਉਸ ਨੂੰ ਰਚ ਕੇ ਦੇਖਦਾ ਹੈ, ਜਿਸ ਉੱਤੇ ਕ੍ਰਿਪਾ ਦੀ ਨਦਰਿ ਕਰਦਾ ਹੈ, ਉਹ ਨਿਹਾਲ ਹੋ ਜਾਂਦਾ ਹੈ।

ਇਹਨਾਂ ਤੁਕਾਂ ਵਿੱਚ ਕਾਰਕ ਦੀਪਕ ਅਲੰਕਾਰ ਹੈ।

ਲੱਛਣ:– ਕ੍ਰਮ ਤੈ ਕਿਰਿਆ ਹੋਇ ਅਨੇਕ।
'ਕਾਰਕ ਦੀਪਕ' ਨਾਮ ਬਿਬੇਕ।

ਇਥੇ ਕਰਤਾ ਪੁਰਖ ਸਚਖੰਡ ਵਿੱਚ ਵਸਿਆ ਹੈ, ਜਗਤ ਰਚਦਾ ਹੈ, ਫਿਰ ਦੇਖਦਾ ਹੈ ਕ੍ਰਿਪਾ ਦ੍ਰਿਸਟੀ ਨਾਲ, ਨਿਹਾਲ ਕਰਦਾ ਹੈ। ਕਰਤਾ ਪੁਰਖ ਇਕ ਅਧਾਰ ਉਸ ਵਿੱਚ ਕਿਰਿਆ ਕਰਮ ਨਾਲ ਉਪਜੀ ਇਸ ਕਰਕੇ ਕਾਰਕ ਦੀਪਕ ਹੈ।

## ਤਿਥੈ ਖੰਡ ਮੰਡਲ ਵਰਭੰਡ ॥

**ਪਦ ਅਰਥ:– ਖੰਡ ਮੰਡਲ– ਕਈ ਮੰਡਲ, ਪਸਾਰੇ ਦੇ ਕਈ ਹਿੱਸੇ,** many worlds। **ਵਰਭੰਡ–ਬ੍ਰਹਿਮੰਡ, ਸ੍ਰਿਸਟੀ ਦਾ ਸਾਰਾ ਪਸਾਰਾ,** universe।

ਇਸ ਕਰਤਾ ਪੁਰਖ ਦੀ ਐਨੀ ਕ੍ਰਿਆ, ਅੱਗੇ ਜੋ ਨੌ ਖੰਡ ਹਨ, ਮੰਡਲ ਜੋ ਸੱਤ ਦੀਪ ਹਨ, ਹੋਰ ਸਭ ਜੋ ਬ੍ਰਹਮੰਡ ਹਨ।

## ਜੇ ਕੋ ਕਥੈ ਤ ਅੰਤ ਨ ਅੰਤ ॥

**ਪਦ ਅਰਥ:– ਜੇ ਕੋ ਕਥੈ–ਜੇ ਕੋਈ ਕਥਨ ਕਰੇ,** if one speaks। **ਤ ਅੰਤ ਨ ਅੰਤ–ਕੋਈ ਅੰਤ ਨਹੀਂ, ਬੇਅੰਤ ਹੈ,** there is no limit।

ਭਗਤਾਂ ਦੇ ਵਸਣ ਦੇ ਐਨੇ ਬ੍ਰਹਮੰਡ ਹਨ। ਜੇ ਕੋਈ ਉਸ ਨੂੰ ਕਹਿਣ ਲੱਗੇ ਗਿਣ ਕੇ ਤਾਂ ਇਹਨਾਂ ਦਾ ਅੰਤ ਨਹੀਂ ਆਉਂਦਾ ਹੈ। ਅੰਤ ਲੈਣ ਵਾਲਿਆਂ ਦਾ ਅੰਤ ਹੋ ਜਾਂਦਾ ਹੈ। 'ਤਾਰੇ ਗਿਨੇ ਜਾਤ ਪੈ ਨ ਤਾਰੇ ਗਿਨੇ ਜਾਤ ਹੈਂ'। ਰਚ ਰਚ ਜੋ ਖੰਡ ਬ੍ਰਹਮੰਡ ਦੇਖਦਾ ਹੈ, ਉਹਨਾਂ ਦਾ ਅੰਤ ਨਹੀਂ ਜੋ ਕਿੰਨੇ ਕੁ ਬ੍ਰਹਮੰਡ ਕਰਤਾ ਪੁਰਖ ਨੇ ਉਪਜਾਏ ਹਨ। ਉਹਨਾਂ ਦਾ ਜੇ ਕੋਈ ਅੰਤ ਲੈਣਾ ਚਾਹੇ ਤਾਂ ਅੰਤ ਨਹੀਂ ਹੱਥ ਆਉਂਦਾ ਹੈ।

ਪਹਿਲੀ ਤੁਕ ਵਿੱਚ ਵਕਾਰ ਬਹੁਤ ਵਾਰ ਆਵਨ ਕਰਕੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੈ। ਦੂਸਰੀ ਤੁਕ ਵਿੱਚ : ਜੇ ਕੋਈ ਅੰਤ ਲੈਣ ਲੱਗੇ ਤਾਂ ਅੰਤ ਲੈਣ ਦਾ ਅੰਤ ਨਹੀਂ ਆਉਂਦਾ ਹੈ। 'ਜੇ' ਅਤੇ 'ਤੌ' ਕਹਿਣ ਨਾਲ ਸੰਭਾਵਨਾਲੰਕਾਰ ਹੈ ਅਤੇ ਬਿਸ਼ੇਖੋਕਤਿ ਅਲੰਕਾਰ ਵੀ ਹੈ। ਬ੍ਰਹਮੰਡ ਦਾ ਅੰਤ ਕਾਰਜ ਲੈਣ ਵਾਲੇ ਕਾਰਨ ਨਹੀਂ

ਹੋਇਆ। ਬਿਖਮਾਲੰਕਾਰ ਵੀ ਹੈ, ਅੰਤ ਲੈਣ ਭਲਾ ਉੱਦਮ ਕੀਤਾ ਹੈ, ਉਸ ਦਾ ਅੰਤ ਹੋਇਆ, ਇਹ ਬੁਰਿਆਈ, ਇਸ ਕਰਕੇ ਬਿਖਮ।

## ਤਿਥੈ ਲੋਅ ਲੋਅ ਆਕਾਰ ॥

**ਪਦ ਅਰਥ:- ਲੋਅ ਲੋਅ-ਪ੍ਰਕਾਸ਼ ਹੀ ਪ੍ਰਕਾਸ਼,** luminated।

'ਤਿਥੈ' ਭਾਵ ਤਹਾਂ, ਕਰਤਾ ਪੁਰਖ ਦੇ ਕੋਲ, 'ਲੋਅ' ਨਾਮ ਪ੍ਰਕਾਸ ਦਾ , ਪ੍ਰਕਾਸ ਹੀ ਪ੍ਰਕਾਸ ਦੇ ਅਕਾਰ ਭਗਤਾਂ ਦੇ ਹਨ। ਲੋਕਾਂ ਲੋਕਾਂ ਦੇ ਜੋ ਅਕਾਰ ਹਨ, ਕੀ? ਅਨੇਕ ਬ੍ਰਹਮੰਡ ਦੇ ਅਕਾਰ ਹਨ।

## ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

**ਪਦ ਅਰਥ:- ਜਿਵ ਜਿਵ ਹੁਕਮੁ-ਜਿਵੇ ਜਿਵੇ ਉਸ ਪ੍ਰਭੁ ਦਾ ਹੁਕਮ ਹੈ,** as He commands। **ਤਿਵੈ ਤਿਵ ਕਾਰ-ਉਸੇ ਤਰ੍ਹਾਂ ਹੀ ਕੰਮ ਕਾਰ, ਕਾਰ ਵਿਹਾਰ,** it happens as such।

ਜਿਹੋ ਜਿਹਾ ਹੁਕਮ ਪ੍ਰਮੇਸ਼ਰ ਜੀ ਨੂੰ ਉਸ ਪ੍ਰਤੀ ਹੈ, ਉਵੇਂ ਉਵੇਂ ਹੀ 'ਕਾਰ' ਭਾਵ ਕ੍ਰਿਤ ਸਹੀ ਕਰਦਾ ਹੈ। ਉਹ ਜੋ ਭਗਤ ਹਨ, ਨੇੜੇ ਅਨੰਤ ਹੈ, ਜਿਵੇਂ ਜਿਵੇਂ ਹੁਕਮ ਪ੍ਰਭੂ ਦਾ ਉਵੈ ਉਵੇਂ ਹੀ ਕਾਰ ਕਰਦਾ ਹੈ।

ਦੋਹਾਂ ਤੁਕਾਂ ਵਿੱਚ ਬੀਪਸਾਲੰਕਾਰ ਹੈ। ਹੁਕਮ ਕਾਰਨ ਕ੍ਰਿਤ ਕਰਨੀ ਕਾਰਜ ਇਕੱਠੇ ਕਹਿਣ ਤੇ ਹੇਤਾਲੰਕਾਰ।

## ਵੇਖੈ ਵਿਗਸੈ ਕਰਿ ਵੀਚਾਰੁ ॥

**ਪਦ ਅਰਥ:- ਵੇਖੈ ਵਿਗਸੈ-ਵੇਖ ਕੇ ਵਿਗਸਦਾ ਹੈ, ਵੇਖ ਕੇ ਖੁਸ਼ ਹੁੰਦਾ ਹੈ,** seeing this he rejoices। **ਕਰਿ ਵੀਚਾਰੁ-ਸੋਚ ਵਿਚਾਰ ਕਰਨਾ,** he contemplates।

ਪ੍ਰਮੇਸ਼ਰ ਆਪਣੀ ਰਚਨਾ ਦੇਖ ਕੇ ਬਿਗਸਦਾ ਹੈ: ਜੋ ਕੀ ਜੀਵ ਹੈ ਅਤੇ ਕਿੰਨਾ ਹੰਕਾਰ ਹੈ। ਇਹ ਦੇਖ ਕੇ ਬਹੁਤ ਵਿਚਾਰ ਪੂਰਬਕ ਦੁੱਖ ਸੁੱਖ ਜੀਵਨ ਨੂੰ ਦਿੰਦੇ ਹਨ। ਪ੍ਰਮੇਸ਼ਰ ਦੇ ਹੁਕਮ ਵਿੱਚ ਜੋ ਕ੍ਰਿਤ ਹੁੰਦੀ ਜਾਂਦੀ ਹੈ: ਆਪ ਨੂੰ ਇਸ਼ਟ ਹੈ ਜਾਂ ਅਨਿਸ਼ਟ ਹੈ, ਉਹ ਜੋ ਭਗਤ ਹਨ, ਉਸ ਨੂੰ ਦੇਖ ਕੇ 'ਵਿਗਸੈ'=ਪ੍ਰਸੰਨ ਹੁੰਦਾ ਹੈ ਅਤੇ ਚੰਗਾ ਮੰਨਦੇ ਹਨ। ਮੁੱਖ ਭਗਤਾਂ ਦਾ ਇਹ ਹੀ ਲੱਛਣ ਹੈ: ਜੋ ਕੁਝ ਪ੍ਰਮੇਸ਼ਰ ਕਰੇ ਉਸ ਤੇ ਪ੍ਰਸੰਨ ਰਹਿਣਾ। ਇਸ ਤਰ੍ਹਾਂ ਉਪਾਸ਼ਨਾ ਕਾਂਡ ਵਰਣਨ ਕਰਦੇ ਹੋਏ ਫਿਰ 'ਕਰਿ ਵੀਚਾਰੁ' ਕਿਹਾ। ਕੀ? ਸਤਿ ਅਸਤਿ ਦਾ ਨਿਰਨਾ, ਇਹ ਉਤਪਤ ਹੋ ਆਉਂਦਾ ਹੈ। ਪਹਿਲਾ ਨਿਸ਼ਕਾਮ ਕਰਮ ਕਾਂਡ ਵਰਣਨ ਕੀਤੇ, ਸਰਮ ਖੰਡ ਤੇ ਦੂਸਰਾ ਉਪਾਸ਼ਨਾ ਕਾਂਡ ਮਹਿਮਾ ਦੇ ਨਾਲ ਵਰਣਨ ਕੀਤਾ। ਪਹਿਲੇ ਮਮੋਖੀ ਦੇ ਪ੍ਰਸ਼ਨ ਨੂੰ ਲੈ ਕੇ ਗਿਆਨ ਦੀ ਪ੍ਰਾਪਤੀ ਦਾ ਮਾਰਗ, ਪ੍ਰੰਤੂ ਹੋਰ ਕਠਿਨਤਾ ਗਿਆਨ ਦੀ ਪ੍ਰਾਪਤੀ ਵਿੱਚ, ਉਹ ਵੀ ਵਰਣਨ ਕਰਦੇ ਹਨ।

## ਨਾਨਕ ਕਥਨਾ ਕਰੜਾ ਸਾਰੁ ॥੩੭॥

**ਪਦ ਅਰਥ:- ਕਥਨਾ–ਕਹਿਣਾ, ਕਥਨ ਕਰਨਾ, ਵਰਣਨ ਕਰਨਾ,** to describe। **ਕਰੜਾ–ਔਖਾ ਹੈ, ਮੁਸਕਲ,** is difficult। **ਸਾਰੁ–ਲੋਹੇ ਵਾਗੂੰ, ਬਿਰਤਾਂਤ, ਬਿਆਨ, ਕਥਨ,** very hard like iron।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: 'ਕਥਨਾ' ਕੀ? ਕਹਿਣਾ ਅਹੰਬ੍ਰਹਮਾਸਮੀ ਨੂੰ ਕਰੜਾ ਸਾਰ ਹੈ, ਬਹੁਤ ਕਠੋਰ ਜੋ ਹੈ 'ਸਾਰ' ਲੋਹ, ਜਿਵੇ ਉਸ ਨੂੰ ਘੜਨਾ, ਬਿਨਾ ਉਸ ਦੀ ਸਾਮਿਗ੍ਰੀ ਦੇ ਕਠਨ ਹੈ, ਨਹੀਂ ਘੜਿਆ ਜਾਂਦਾ ਹੈ। 'ਸਾਰ' ਪਦ ਵਿੱਚ ਸ਼ਲੇਖ, ਇਕ ਤਾਂ ਸਾਰ ਦਾ ਅਰਥ 'ਲੋਹ', ਦੂਸਰਾ 'ਸਾਰ' ਨਾਮਸਭ ਬੇਦ ਦੇ ਮਥੇ ਤੇ, ਕੀ ਵਿਚਾਰ ਤੇ, ਜੋ ਸਰ ਨਿਕਲਿਆ, ਕੌਣ? ਅਹੰਬ੍ਰਹਮਾਸਮੀ, ਇਸ ਸਾਰ ਲੋਹੇ ਦੀ ਰੀਤ ਨਾਲ ਇਸ ਸ਼ਬਦ ਨੂੰ ਵੀ ਕਹਿਣਾ ਕਠਨ ਹੈ, ਇਸ ਦੀ ਸਮਿਗ੍ਰੀ ਤੋਂ ਬਿਨਾ ਉਹੀ ਅੱਗੇ ਇਸ ਕਹਿਣ ਦੀ ਜੋ ਸਾਮਗ੍ਰੀ ਹੈ ਇਕ ਪਉੜੀ ਵਿੱਚ ਕਹਿਣਗੇ।

ਪਹਿਲੀ ਤੁਕ ਵਿੱਚ 'ਵੇਖੈ ਵਿਗਸੈ ਕਰਿ ਵੀਚਾਰ' ਕਿਰਿਆ ਕਰਮ ਨਾਲ ਉਪਜੀ ਇਸ ਕਰਕੇ ਕਾਰਕਦੀਪਕ। ਦੂਸਰੀ ਤੁਕ ਵਿੱਚ ਰੂਪਕ ਅਲੰਕਾਰ। ਕਥਨਾ ਹੀ ਕਰੜਾ ਸਾਰ ਹੈ, ਕਥਨਾ ਉਪਮੇਯ ਕਰੜਾ ਸਾਰ ਉਪਮਾਨ ਇਕ ਰੂਪ ਕਰਕੇ ਦੋਵੇ ਕਹੇ, ਇਸ ਕਰਕੇ ਰੂਪਕ ਅਲੰਕਾਰ ਹੁੰਦਾ ਹੈ। 'ਕਥਨੋ' ਤਾਂ ਉਪਮੇਯ, 'ਕਰੜਾ' ਸਾਦਾਰਨ ਧਰਮ, 'ਸਾਰ' ਉਪਮਾਨ, ਇਸ ਕਰਕੇ ਵਾਚਜਲੁਪਤੋਪਮਾਲੰਕਾਰ ਹੋਇਆ।

(ਪਉੜੀ ਅਠੱਤੀਵੀਂ)

## ਜਤੁ ਪਾਹਾਰਾ ਧੀਰਜੁ ਸੁਨਿਆਰੁ ॥

**ਪਦ ਅਰਥ:- ਜਤੁ–ਆਪਣੇ ਸਰੀਰਕ ਇੰਦ੍ਰਿਆਂ ਨੂੰ ਸੰਸਾਰਿਕ ਵਿਕਾਰਾਂ ਵੱਲੋ ਰੋਕ ਕੇ ਰੱਖਣਾ, ਕਾਮ ਬਿਰਤੀ ਨੂੰ ਸਾਧਣ ਵਾਲੇ,** self-control from the senses, celibates। **ਪਾਹਾਰਾ–ਸੁਨਿਆਰੇ ਦੀ ਗਹਿਣੇ ਘੜਣ ਦੀ ਥਾਂ,** furnace। **ਸੁਨਿਆਰ–ਗਹਿਣੇ ਘੜਣ ਵਾਲਾ ਸੁਨਿਆਰਾ,** goldsmith।

ਜਿਵੇ ਸੋਨੇ ਦਾ ਜੇਵਰ ਢਾਲ ਕੇ ਬਣਾਉਂਦੇ ਹਨ, ਤਦ ਪਹਿਨਣ ਦੇ ਯੋਗ ਹੁੰਦਾ ਹੈ, ਉਸੀ ਤਰੀਕੇ ਨਾਲ ਅਹੰਬ੍ਰਹਮਾਸਮੀ ਜੋ ਕਹਿਣ ਹੈ, ਉਸ ਉਸੀ ਤਰੀਕੇ ਨਾਲ ਕਹਿਣਾ ਬਣਦਾ ਹੈ। ਜਤੁ ਰੱਖਣਾ, ਇਸਤਰੀ ਦੇ ਨਜਦੀਕ ਨਹੀਂ ਜਾਣਾ, ਅੱਠ ਪ੍ਰਕਾਰ ਦਾ ਕਾਮ, ਉਹ ਜਿਤਣਾ, ਇਸ ਦਾ ਨਾਮ ਜਤੁ ਹੈ। ਇਸ ਤਰੀਕੇ ਦੇ ਜਤੁ ਤੇ ਗ੍ਰਿਹਸਤੀ ਨੂੰ ਗਿਆਨ ਨਹੀਂ ਹੋਣਾ ਚਾਹੀਦਾ। ਪਹਿਲੇ ਬਸ਼ਿਸ਼ਟ ਤੋਂ ਆਦਿ ਗ੍ਰਿਹਸਤੀ ਗਿਆਨ ਬਹੁਤ ਹੋਏ, ਇਸ ਕਰਕੇ ਐਸੇ ਅਰਥ ਕਰਨੇ: ਆਪਣੀ ਇਸਤਰੀ ਜੋ ਹੈ, ਉਹੀ ਇਸਤਰੀ ਦੇਖਣੀ, ਦੂਸਰੀ ਇਸਤਰੀ ਨਾ ਲੱਗੇ, ਇਹ ਵੀ ਜਤੁ ਕਹਾਉਂਦਾ ਹੈ, ਗ੍ਰਹਿਸਤੀ ਮਾਰਗ ਦਾ। ਗਿਆਨ ਦਾ ਨਾਮ ਨਹੀਂ ਜੋ ਗ੍ਰਿਸਤੀ ਦਾ ਨਾ ਹੋਵੇ। ਇਸ ਕਰਕੇ ਇਹ ਜਤੁ ਹੈ, ਪਰ ਇਸਤਰੀ ਨੂੰ ਤਿਆਗਣਾ, ਉਹ ਪਹਾਰ ਬਣੇ। ਪਹਾਰ ਸੁਨਿਆਰ ਦੀ ਦੁਕਾਨ ਦਾ ਨਾਮ ਹੈ। ਜਿਸ ਵਿੱਚ ਅੱਗ ਰੱਖਦਾ ਹੈ, ਉਸ ਦਾ ਨਾਮ। ਪਹਾਰੇ ਵਿੱਚ ਸਭ ਕੁਝ ਸਥਿਤ ਹੁੰਦਾ ਹੈ, ਇਹ ਸਮਾਨਤਾ ਹੈ। ਜਤੁ ਦਾ ਨਾਮ ਪਹਾਰੋ ਬਣਾਵੇ, ਧੀਰਜ ਸੁਨਿਆਰ, ਸ਼ੁਭ ਕਰਮ ਜੋ ਕਰਨ ਲੱਗਿਆ ਹੈ, ਉਸ ਵਿੱਚ ਧੀਰਜ ਰੱਖਣਾ, ਦੁੱਖ ਆਵੇ ਕਿਵੇਂ ਸੁੱਖ ਆਵੇ ਆਪਣਾ ਜਨਮ ਸਫਲ ਕਰਨ ਵਿੱਚ ਲੱਗਿਆ ਰਹੇ, ਬਿਘਨ ਹੋਣ ਤੇ ਹਟ ਨਾ ਜਾਵੇ। ਜੇ ਵਿਕਾਰਾਂ ਦਾ ਜੋਰ ਆ ਪਵੇ ਤਾਂ ਉਹਨਾ ਦੇ

ਅਨੁਸਾਰ ਨਾ ਹੋ ਚੱਲੇ, ਉਥੇ ਧੀਰਜ ਰੱਖੇ, ਉਹੀ ਸੁਨਿਆਰ ਬਣੇ। ਮੈਲ ਨਿਖਾਰਨੀ ਘੜਨ ਆਦਿ ਤਾਂ ਸੁਨਿਆਰਾ ਹੀ ਕਰਦਾ ਹੈ। ਇਥੇ ਵੀ ਧੀਰਜ ਤੇ ਸਭ ਕੁਝ ਬਣਦਾ ਹੈ, ਵਿਕਾਰਾਂ ਤੋਂ ਬਚਣਾ, ਸ਼ੁਭ ਕਰਮ ਕਰਨ ਵਿੱਚ ਲੱਗੇ ਰਹਿਣਾ, ਇਸ ਧੀਰਜ ਦਾ ਸੁਨਿਆਰ ਬਣੇ।

## ਅਹਰਣਿ ਮਤਿ ਵੇਦੁ ਹਥੀਆਰੁ ॥

**ਪਦ ਅਰਥ:- ਅਹਰਣਿ–ਠੋਸ ਲੋਹਾ, ਵੱਦਾਨ,** anvil। **ਮਤਿ–ਸੋਚ ਸਮਝ,** understanding। **ਵੇਦੁ–ਗਿਆਨ, ਧਾਮਿਕ ਵੇਦ,** knowledge। **ਹਥਿਆਰੁ–ਹਥੌੜਾ,** hammer।

'ਮਤਿ' ਜੋ ਬੁਧਿ, ਇਸ ਦੀ ਅਹਰਣ ਬਣੇ। 'ਅਹਰਣਿ' ਉਸ ਦਾ ਨਾਮ ਹੈ, ਜਿਸ ਤੇ ਧਰਕੇ ਸੁਨਿਆਰੇ ਘੜਦੇ ਹਨ, ਉਹ ਨਿਹਚਲ ਹੀ ਰਹਿੰਦਾ ਹੈ, ਹਿਲਦਾ ਨਹੀਂ। ਉਸੇ ਤਰ੍ਹਾਂ ਬੁਧ ਨੂੰ ਟਿਕਾ ਕੇ ਰੱਖੇ, ਹੋਰ ਕਿਸੇ ਮਤ ਦਾ ਨਿਸਚਾ ਨਾ ਕਰੇ, ਅਹਰਣ ਦਾ ਵੀ ਨਿਹਚਲ ਧਰਮ ਹੈ, ਉਸੇ ਤਰ੍ਹਾਂ ਬੁਧ ਨੂੰ ਨਿਹਚਲ ਕਰੇ। ਇਸ ਅਹਿਰਣ ਦੇ ਉੱਤੇ ਹਥੌੜੇ ਲਗਦੇ ਹਨ, ਉਸ ਨਾਲ ਨਹੀਂ ਹਿਲਦਾ ਹੈ, ਬੁਧ ਦੇ ਉੱਪਰ ਕੀ ਲਗਦਾ ਹੈ, ਜਿਸ ਨਾਲ ਨਾ ਹਿੱਲੇ? ਉਹੀ ਕਹਿੰਦੇ ਹਨ: ਵੇਦ ਹਥਿਆਰ=ਵੇਦ ਜੋ ਚਾਰ ਹਨ, ਇਹਨਾਂ ਦੀ ਜੋ ਸ਼੍ਰੁਤੀ ਉਹੀ ਹਥੌੜਾ , ਕੀ ਬੁਧ ਦੇ ਹਿਲਾਵਣ ਵਾਲੇ ਹਨ। ਪ੍ਰਸ਼ਨ: ਜੇ ਵੇਦਾਂ ਨੇ ਮੁਮੋਖੀ ਦੀ ਬੁਧ ਨੂੰ ਹਲਾਇਆ ਤਦ ਟਕਾਉਣੀ ਕਿਸ ਨੇ ਹੈ, ਇਹ ਅਰਥ ਅਸੰਭਵ ਬਣਿਆ? ਉੱਤਰ: ਬੁੱਧ ਨੂੰ ਬੇਦ ਹੀ ਹਲਾਉਂਦਾ ਹੈ, ਕੋਈ ਵੇਦ ਦੀ ਸ੍ਰਤੀ ਕਿਸ ਰੀਤ ਦੀ ਹੈ, ਕੋਈ ਕਿਸੇ ਰੀਤ ਨਾਲ ਕਹਿੰਦਾ ਹੈ। ਵੇਦ ਤਾਂ ਸੱਚੇ ਹੋਏ, ਉਹਨਾਂ ਵੇਦਾਂ ਦੇ ਕਹਿਣ ਨਾਲ ਕਦੇ ਕੋਈ ਮੱਤ ਦਾ ਨਿਸਚਾ ਕਰਿਆ। ਜਿੰਨੇ ਮੱਤ ਹਨ, ਬਾਮ ਮਾਰਗ ਲੈ, ਉਹ ਸਭ ਹੀ ਵੇਦ ਦੀ ਸ਼੍ਰੁਤੀ ਨੂੰ ਲੈ ਕੇ ਕਹਿੰਦੇ ਹਨ, ਇਹੀ ਤਾਂ ਮੁਮੋਖੀ ਦੀ ਮੱਤ ਹਾਲ ਕਰਕੇ ਗਿਆਨ ਨੂੰ ਪ੍ਰਾਪਤ ਨਹੀ ਹੁੰਦੀ ਹੈ। ਇਸ ਕਰਕੇ ਵੇਦ ਦੀ ਸ਼੍ਰੁਤੀ ਜੋ ਹੈ ਹਥਿਆਰ ਹਥੌੜੇ, ਉਹਨਾਂ ਨੂੰ ਸੁਣ ਕੇ ਨੈਕ ਵੀ ਨਾ ਹਲਾਵੇ, ਅਹਰਣਿ ਦੀ ਨਿਆਈ ਨਿਹਚਲ ਰੱਖੇ ਆਤਮ ਗਿਆਨ ਦੀ ਦਿਸ਼। ਜੋ ਬ੍ਰਹਮ ਗਿਆਨ ਦੀ ਸ਼੍ਰੁਤੀ ਹੈ, ਉਸ ਉੱਤੇ ਹੀ ਨਿਸਚਾ ਦ੍ਰਿੜ ਕਰੇ। ਹੋਰ ਵੇਦਾਂ ਦਾ ਸੁਣਨਾ ਤੇ ਪੜਨਾ, ਉਹ ਭੂਖਨ ਘੜਨਾ ਹੈ, ਕਿਉਂਕਿ ਹਥੌੜੇ ਨਾਲ ਹੀ ਤਾਂ ਘੜਿਆ ਜਾਂਦਾ ਹੈ। ਹਥੌੜੇ ਨਾਲ ਵੇਦ ਦੀ ਇਹ ਸਮਾਨਤਾ ਹੈ।

## ਭਉ ਖਲਾ ਅਗਨਿ ਤਪ ਤਾਉ ॥

**ਪਦ ਅਰਥ:- ਭਉ–ਰੱਬ ਦਾ ਡਰ,** fear of God। **ਖਲਾ–ਫੂਕਣੀ, ਧੌਕਣੀ,** fan। **ਅਗਨਿ–ਅੱਗ,** fire। **ਤਪ ਤਾਉ–ਅੱਗ ਲਾਲ ਕਰਨੀ, ਪੁਰੀ ਤਰ੍ਹਾਂ ਅੱਗ ਤਪਾਉਣੀ,** to increase the flame।

ਪ੍ਰਮੇਸ਼ਰ ਦੀ ਦਿਸ਼ ਤੋਂ ਭਉ ਰੱਖਣਾ, ਕੀ? ਡਰ ਤੋਂ ਸਦੀਵ ਰਹਿਣਾ, ਡਰ ਰੱਖਣ ਨਾਲ ਕੋਈ ਕੁਕਰਮ ਨਹੀਂ ਹੋ ਸਕਦਾ ਹੈ, ਸੁਕਰਮ ਵਿੱਚ ਲੱਗਦਾ ਹੈ, ਇਸ ਡਰ ਨੂੰ 'ਖਲਾ' ਬਣਾਵੇ। ਲਕਾਰ ਅਨੁਸਾਰ ਸਮੇਤ ਨਹੀਂ ਪੜ੍ਹਨਾ, ਕਿਉਂਕਿ ਇਸ ਨਾਲ ਦੋ ਦਾ ਅਰਥ ਹੋ ਜਾਂਦਾ ਹੈ। ਦੋ ਖਲਾਂ ਲੁਹਾਰ ਰੱਖਦਾ ਹੈ, ਇਸ ਦਾ ਬਣ ਜਾਂਦਾ ਹੈ। ਇਥੇ ਸੁਨਿਆਰ ਦਾ ਰੂਪਕ ਬੰਨਿਆ ਹੈ। ਸੁਨਿਆਰ ਕਿਨੇ ਇਕ ਹੀ ਖਲਾ ਰੱਖਦਾ ਹੈ, ਕਿੰਨੇ ਮੂੰਹ ਦੀ ਫੂਕ ਮਾਰਦੇ ਹਨ, ਇਸ ਕਰਕੇ ਖਲਾ ਇਕ ਜੋ ਹੁੰਦਾ ਹੈ, ਉਸ ਦਾ ਅਰਥ। ਖਲਾ ਵੀ ਅਗਨ ਨੂੰ ਜਗਾਉਂਦਾ ਹੈ। ਡਰ ਵਿੱਚ ਜੋ ਪੁਰਖ ਰਹੇ ਉਸ ਤੇ ਸੁਕਰਮ ਤਪ ਆਦਿ ਵਧਦੇ ਹਨ, ਇਹ ਸਮਾਨਤਾ ਹੈ। ਹੋਰ ਖਲਾ ਦੇ ਅਰਥ ਨਾਲ ਇਸਤਰੀ ਲਿੰਗ ਹੋ ਜਾਂਦਾ ਹੈ, ਭਉ ਪੁਲਿੰਗ ਹੈ। ਉਪਮਾ ਉਪਮੇਯ ਵੀ ਦੋਖਿਤ ਹੋ ਜਾਂਦੇ ਹਨ, ਇਸ ਕਰਕੇ ਇਕ ਖਲਾ ਦਾ ਅਰਥ ਮੁੱਖ ਹੈ। ਉਸ ਵਿੱਚ ਦੋਖ ਆਉਂਦਾ ਹੈ। 'ਅਗਨਿ ਤਪ ਤਾਉ' ਤਪ ਜੋ

ਅਨੇਕਾਂ ਤਰੀਕਆਂ ਦੇ, ਇਸ ਦੇ ਨਾਲ ਤਪਣਾ, ਇਹ ਹੀ ਅਗਨ ਕਰੇ। ਅੱਗ ਦਾ ਧਰਮ ਹੈ, ਸੋਨੇ ਦੀ ਮੈਲ ਨੂੰ ਦੂਰ ਕਰਨਾ। ਇਸ ਤਰ੍ਹਾਂ ਅਨੇਕ ਤਰ੍ਹਾਂ ਦੇ ਤਪ ਇਸ ਜੀਵ ਦੇ ਅੰਤਹਕਰਨ ਨਾਲ ਮਿਲੇ ਹੋਏ ਦੀ ਮਲੀਨਤਾ ਨੂੰ ਦੂਰ ਕਰਦੇ ਹਨ, ਇਹ ਸਮਾਨਤਾ।

## ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

**ਪਦ ਅਰਥ:- ਭਾਂਡਾ-ਬਰਤਨ, ਸੈਂਚਾ ਜਾਂ ਕੁਠਾਲੀ,** crucible। **ਭਾਉ-ਪ੍ਰਮ,** love। **ਅੰਮ੍ਰਿਤ-ਪਵਿੱਤਰ,** nectar। **ਤਿਤੁ-ਉਹਦੇ ਵਿੱਚ,** in which। **ਢਾਲਿ-ਢਾਲ ਲੈਣਾ,** melt।

ਭਾਂਡਾ ਕਹੀਏ ਬਾਸਨ, ਪਾਤ੍ਰ, ਬਰਤਨ। ਉਹ ਪਾਤ੍ਰ ਕਿਹੜਾ? ਕੁਠਾਲੀ। ਉਹ ਭਾਉ ਦੀ ਕਰੇ, ਜਿੰਨੇ ਪਹਿਲੇ ਸ਼ੁਭ ਕਰਮ ਕਹੇ ਹਨ ਉਹਨਾਂ ਨੂੰ ਕਰਦਾ ਹੋਇਆ ਹੰਕਾਰ ਨਾ ਕਰੇ, ਸੰਤ ਜੋ ਹਨ 'ਸਤਿਗੁਰ' ਉਹਨਾਂ ਨਾਲ ਨਿਮਿਆ ਰਹੇ, ਸ਼ਰਧਾ ਦੇ ਨਾਲ। ਇਸ ਭਾਉ ਨੂੰ ਭਾਂਡਾ ਕਰੇ। 'ਅੰਮ੍ਰਿਤ ਤਿਤੁ ਢਾਲ' - ਅੰਮ੍ਰਿਤ ਜੋ ਹੈ, ਸਤਿਗੁਰਾਂ ਨੂੰ ਉਪਦੇਸ਼ ਬ੍ਰਹਮ ਗਿਆਨ ਦਾ, ਉਹ ਢਾਲੇ, ਧਾਰਨ ਕਰੇ।

ਪ੍ਰਸ਼ਨ: ਪਹਿਲਾ ਤਾਂ ਕਹਿਆ ਜੀਵ ਦੀ ਮੈਲ ਨਵਿਰਤ ਕਰੇ ਤਪ ਅਗਨ ਨਾਲ, ਫੇਰ ਕਹਿਆ ਢਾਲੇ ਗੁਰ ਉਪਦੇਸ ਨੂੰ, ਜਿਸ ਦੀ ਮੈਲ ਨਵਿਰਤ ਕਰਨੀ ਹੈ, ਉਹੀ ਢਾਲਣਾ ਹੈ: ਉਸ ਨੂੰ ਹੀ ਭੂਖਨ ਘੜਨਾ ਹੈ, ਰੂਪਕ ਵਿੱਚ ਢਾਲਣਾ ਅਤੇ ਨਿਖਾਰਨਾ ਮੈਲ ਨੂੰ ਹੋਰ ਹੋਰ ਨੂੰ ਕਹਿਆ? ਇਥੇ ਅਸ਼ੰਕਾ ਹੈ।

ਉੱਤਰ: ਅੰਮ੍ਰਿਤ ਜੋ ਉਪਦੇਸ, ਢਾਲਵਾਲਾ ਸੋਨਾ ਨੂੰ ਸੁਹਾਗਾ ਆਦਿ। ਜਦ ਸਤਿਗੁਰ ਦਾ ਉਪਦੇਸ ਸੁਹਾਗਾ ਰੂਪ ਭਾਂਡੇ ਭਾਉ ਵਿੱਚ ਪਾਇਆ, ਤਨ ਹੰਤਾ ਜੋ ਜੀਵ ਦੀ ਮੈਲ, ਅਨੇਕਤਾ ਜੋ ਜਗਤ ਦੀ ਸਮਝੀ ਹੋਈ ਹੈ, ਉਹੀ ਕੰਚਨ ਰੂਪ ਜੀਵ ਵਿੱਚ ਅਨੇਕਤਾ ਹੋਈ। ਜਿਵੇ ਬਹੁਤ ਕਿਸਮਾਂ ਸੋਨੇ ਦੀਆਂ ਹੁੰਦੀਆਂ ਹਨ, ਉਹ ਸੁਹਾਗੇ ਨਾਲ ਅਤੇ ਅੱਗ ਨਾਲ ਢਾਲਕੇ, ਮੈਲ ਨੂੰ ਕੱਢ ਕੇ, ਇਕ ਰੂਪ ਕੰਚਨ ਦਾ ਡਲਾ ਹੋ ਜਾਂਦਾ ਹੈ। ਤਿਵੇਂ ਹੀ ਤਪੁ ਅੱਗ ਤੇ ਸੁਹਾਗੇ ਰੂਪੀ ਉਪਦੇਸ ਨਾਲ ਹੰਤਾ ਦੀ ਅਨੇਕਤਾ ਨੂੰ ਤਿਆਗ ਕੇ ਇਕ ਬ੍ਰਹਮ ਰੂਪ ਹੋ ਜਾਂਦਾ ਹੈ।

## ਘੜੀਐ ਸਬਦੁ ਸਚੀ ਟਕਸਾਲ ॥

**ਪਦ ਅਰਥ:- ਘੜੀਐ-ਬਣਾ ਲਈਏ, ਸ਼ਕਲ ਦੇ ਲਈਏ,** forge। **ਸਬਦੁ-ਸੱਚਾ ਸੁੱਚਾ ਸਰੂਪ,** hymn। **ਟਕਸਾਲ-ਸਬਰ ਸੰਤੋਖ ਦੇ ਆਧਾਰ ਤੇ ਨਮੂਨੇ ਦਾ ਮਨੁੱਖੀ ਰੂਪ ਢਾਲਣ ਦੀ ਥਾਂ, ਸਤਿਸੰਗ,** mint, Sadh Sanggat।

ਉਹ ਸੋਨਾ ਜਦ ਡਲਾ ਹੋਇਆ ਫਿਰ ਘੜਨਾ ਚਾਹੀਏ। ਸੱਚੀ ਟਕਸਾਲ ਕਿਹੜੀ? ਸਤਿਸੰਗਤ। ਜਿਥੇ ਸਤਿ ਅਸਤਿ ਦਾ ਨਿਰਨਾ ਹੁੰਦਾ ਰਹਿੰਦਾ ਹੈ। ਉਸ ਵਿੱਚ ਮਿਲ ਕੇ ਨਿਰਮਲ ਹੋਏ ਤੇ ਅਹੰਬ੍ਰਹਮਾਸਮੀ ਬਣਨਾ, ਦ੍ਰਿੜ ਨਿਸਚੇ ਨਾਲ ਇਹ ਘੜਨਾ ਉਥੇ ਹੋ ਜਾਂਦਾ ਹੈ। ਸਚੁ ਦਾ ਨਿਰਨਾ ਕਰਨ ਨਾਲ। ਸਚੀ ਟਕਸਾਲ ਸਤਿਸੰਗਤਿ ਦਾ ਨਾਮ, ਜਿਵੇਂ ਪਾਤਿਸ਼ਾਹਾਂ ਦੀ ਟਕਸਾਲ ਵਿੱਚ ਖੋਟ ਸਭ ਕੱਢ ਕੇ ਪੈਸਾ, ਰੁਪਈਆ, ਮੋਹਰ, ਇਹ ਘੜੇ ਜਾਂਦੇ ਹਨ। ਫੇਰ ਪਾਤਿਸ਼ਾਹਾਂ ਦਾ ਨਾਮ ਇਸ ਉੱਪਰ ਹੋ ਜਾਂਦਾ ਹੈ। ਪਹਿਲਾ ਜੋ ਕਹਿ ਆਏ ਸੀ: 'ਨਾਨਕ

ਕਥਨਾ ਕਰੜਾ ਸਾਰੁ' ਉਹ ਇਸ ਤਰੀਕੇ ਨਾਲ ਕਹਿਣਾ ਕਠਨ ਹੈ: ਇਹ ਸਭ ਜੋ ਕਹੇ ਹਨ, ਇਸ ਪਾਸ ਤੇ ਬਨ ਆਵੇ ਤਦ ਕਹਿਣ ਵਿੱਚ ਆਉਂਦੇ ਹਨ। ਇਸ ਤਰ੍ਹਾਂ ਕਰਦੇ ਹਨ ਕਿ ਜੋ ਹੁੰਦਾ ਹੈ ਉਹ ਕਹਿੰਦੇ ਹਨ।

## ਜਿਨ ਕਉ ਨਦਰਿ ਕਰਮੁ ਤਿਨ ਕਾਰ ॥

**ਪਦ ਅਰਥ:- ਜਿਨ ਕਉ-ਜਿਸ ਨੂੰ,** whom। **ਨਦਰਿ-ਕ੍ਰਿਪਾ, ਮਿਹਰ ਦੀ ਨਜ਼ਰ,** sight। **ਕਰਮੁ-ਬਖਸ਼ਿਸ਼,** blessing। **ਤਿਨ ਕਾਰ-ਉਹਨਾਂ ਨੂੰ ਹੀ ਕਾਰ ਹੋਈ ਹੈ,** upon them।

ਜਿਸ ਨੂੰ ਨਦਰ ਕੀਤੀ ਬ੍ਰਹਮ ਦ੍ਰਿਸਟੀ ਹੋਈ ਹੈ, ਉਸ ਨੂੰ ਕਰਮ ਦੀ ਕਾਰ ਹੋਈ ਹੈ। ਸਭ ਉੱਪਰ ਕ੍ਰਿਪਾ ਹੀ ਕਰਦੇ ਹਨ। ਸਭ ਨੂੰ ਆਪਣਾ ਜਾਣ ਕੇ ਦਇਆ ਕਰਦੇ ਹਨ।

## ਨਾਨਕ ਨਦਰੀ ਨਦਰਿ ਨਿਹਾਲ ॥੩੮॥

**ਪਦ ਅਰਥ:- ਨਦਰੀ-ਮਿਹਰਵਾਨ ਕਰਤਾ ਪੁਰਖ,** Almighty। **ਨਦਰਿ-ਕ੍ਰਿਪਾ ਦ੍ਰਿਸਟੀ,** vision of grace। **ਨਿਹਾਲ-ਅਨੰਦ ਪ੍ਰਸੰਨ, ਖੁਸ਼ੀ ਵਿੱਚ,** supreme bliss।

ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ: ਨਦਰੀ ਜੋ ਕਰਤਾ ਪੁਰਖ, ਉਸ ਦੀ ਕ੍ਰਿਪਾ ਦ੍ਰਿਸਟੀ ਕਰਕੇ 'ਨਿਹਾਲ' ਭਾਵ ਆਵਾਗਾਉਣ ਜੋ ਦਾਲਿੱਦਰ, ਉਸ ਤੋਂ ਬਚ ਕੇ ਆਤਮ ਰੂਪੀ ਧਨ ਨੂੰ ਪਾ ਕੇ ਨਿਹਾਲ ਹੋ ਜਾਂਦਾ ਹੈ। ਕਿਸੇ ਵਸਤੂ ਦੀ ਕਮੀਂ ਨਹੀਂ ਰਹਿੰਦੀ ਹੈ। ਨਿਹਾਲ ਉਸ ਨੂੰ ਕਹਿੰਦੇ ਹਨ: ਪਹਿਲਾ ਤਾਂ ਰੰਕ ਹੋਵੇ, ਫਿਰ ਉਸ ਨੂੰ ਧਨ ਦਾ ਖਜਾਨਾ ਹੱਥ ਆ ਜਾਵੇ, ਉਹ ਬਹੁਤ ਆਨੰਦ ਹੋ ਜਾਂਦਾ ਹੈ। ਤਿਵੇਂ ਹੀ ਪਹਿਲਾ ਜੀਵ ਅਲਪੱਗਜ ਦੁਖੀ ਹੁੰਦੇ ਹਨ, ਜਦੋ ਪ੍ਰਮੇਰ ਦੀ ਕ੍ਰਿਪਾ ਹੋਈ, ਤਦ ਸਭ ਆਨੰਦ ਰੂਪ ਬਨ ਗਿਆ, ਇਸ ਕਰਕੇ ਨਿਹਾਲ ਹੋ ਗਿਆ ਹੈ।

ਇਸ ਪਉੜੀ ਵਿੱਚ ਸਾਵੈਵ ਰੂਪਕ ਅਲੰਕਾਰ ਹੈ।

ਲੱਛਣ:- ਜਹਿਂ ਉਪਮਾ ਉਪਮੇਯ ਜੁ ਦੋਊ।
ਅੰਗ ਸਮੇਤ ਬਰਨਿਯੇ ਸੋਊ।
ਸੋ 'ਸਾਵੈਵ ਰੂਪਕ' ਅਲੰਕਾਰ।
ਗੁਨਿ ਗਨ ਭਨਹੀ ਸਰਬ ਬਿਚਾਰ।

ਇਥੇ ਅਹੁੰਬ੍ਰਹਮਾਸਮੀ ਕਥਨ ਕੀਤਾ ਹੈ, ਹੋਰ ਘੜਨਾ ਸਾਰੇ ਅੰਗ ਦੇ ਨਾਲ ਕਹਿਆ, ਇਸ ਕਰਕੇ ਸਾਵੈਵ ਰੂਪਕ ਅਲੰਕਾਰ। ਪਹਿਲਾ ਉਪਮੇਯ ਆਵੇ ਪਿਛੋ ਉਪਮਾ ਹੋਵੇ, ਇਸ ਤਰ੍ਹਾਂ ਹੋਵੇ ਤਾਂ ਰੂਪਕ ਹੁੰਦਾ ਹੈ। ਪਹਿਲਾ ਉਪਮਾ ਹੋਵੇ ਪਿਛੋ ਉਪਮੇਯ ਉਹ ਉਪਮਾਲੰਕਾਰ। ਐਨਾ ਭੇਦ ਵਾਚਕ ਧਰਮ ਲੁਪਤੋਪਮਾ ਨੂੰ ਅਤੇ ਰੂਪਕ ਨੂੰ ਹੁੰਦਾ ਹੈ। ਇਸ ਤੋਂ ਉਪਰੰਤ ਦੋਨਾਂ ਅਲੰਕਾਰਾਂ ਵਿੱਚ ਤੇ ਜਿਸ ਨੂੰ ਪਿਛਲਾ ਪਦ ਬਣਾਵੇ ਉਹ ਹੋ ਜਾਂਦਾ ਹੈ। ਜੇ ਉਪਮਾ ਨੂੰ ਬੋਧੇ ਪਿਛਲੇ ਪਦ ਹਨ, ਉਪਮੇਯ ਪਹਿਲਾ, ਤਾ ਉਪਮਾ ਹੀ ਅਲੰਕਾਰ ਬਨੇ। ਜੇ ਪਹਿਲਾ ਉਪਮਾ ਹੈ, ਪਿਛਲਾ ਪਦ ਰੂਪਕ ਬਨਾਵੇ ਤਾਂ ਰੂਪਕ ਬਣਦਾ ਹੈ। ਜੇ ਪਿਛਲਾ ਪਦ ਕੁਝ ਵੀ ਨਾ ਕਹੇ ਤਾਂ ਭੇਦ ਦੋਵਾਂ ਦਾ ਕਹਿ ਹੀ ਦਿੱਤਾ ਹੈ। ਪਉੜੀ ਦੀ ਪਿਛਲੀ ਤੁਕ ਵਿੱਚ 'ਨਦਰੀ' ਸਾਭਿੱਪ੍ਰਾਯ ਦੇ ਵਿਸ਼ੇਸ਼ਨ,

ਇਸ ਕਰਕੇ ਪਰਕਰਾਲੰਕਾਰ ਹੁੰਦਾ ਹੈ। ਨਕਾਰ ਬਹੁਤ ਵਾਰੀ ਆਵਣ ਤੇ ਬ੍ਰਿਤਜਾਨੁਪ੍ਰਾਸ ਅਲੰਕਾਰ ਹੁੰਦਾ ਹੈ। ਇਸ ਤਰ੍ਹਾਂ ਜਾਣੋ।

ਹੁਣ ਅੱਗੇ ਸ੍ਰੀ ਜਪੁਜੀ ਸਾਹਿਬ ਨੂੰ ਸਮਾਪਤ ਕਰਦੇ ਹੋਏ ਜਗਤ ਬਾਲਕ ਰੂਪ ਵਰਣਨ ਕਰਦੇ ਹਨ ਇਸ ਸਲੋਕ ਵਿੱਚ।

## ਸਲੋਕੁ ॥

## ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

**ਪਦ ਅਰਥ:- ਪਵਣੁ ਗੁਰੁ-ਹਵਾ ਹੀ ਗੁਰੂ ਹੈ,** wind is the teacher। **ਪਾਣੀ ਪਿਤਾ-ਪਾਣੀ ਪਿਤਾ ਹੈ,** water is father। **ਮਾਤਾ ਧਰਤਿ-ਧਰਤੀ ਮਾਂ ਹੈ,** earth is mother। **ਮਹਤੁ-ਵੱਡੇ ਅਕਾਰ ਵਾਲੀ,** of a great size।

ਸਭ ਜਗਤ ਵਿੱਚ ਪੌਣ ਗੁਰੂ ਹੈ, ਕੀ? ਸਭ ਤੋਂ ਵੱਡੇ ਹਨ। ਸਭ ਸਰੀਰਾਂ ਵਿੱਚ ਇੰਦ੍ਰੀਆਂ ਦੇ ਸਮੇਤ ਇਸ ਵਿੱਚ ਜਿਵੇਂ ਵੱਡੇ ਹਨ ਉਹੀ 'ਪੰਚ ਪਰਵਾਣੁ' ਦੀ ਪਉੜੀ ਵਿੱਚ ਸਿੱਧ ਕਰ ਆਏ ਹਾਂ, ਵੇਦ ਦੀ ਕਥਾਂ ਦਾ ਪ੍ਰਸੰਗ ਕਹਿ ਕੇ। ਹੋਰ ਰੀਤ ਨਾਲ ਵੀ 'ਗੁਰ' ਹੈ। ਸਬਦ ਜੋ ਹੁੰਦਾ ਹੈ ਉਹ ਪੌਣ ਕਰਕੇ, ਇਸ ਸਬਦ ਕਰਕੇ ਹੀ ਸਭ ਜਗਤ ਸਿਖਜਤ ਹੈ, ਇਸ ਸ਼ਬਦ ਦਾ ਕਾਰਣ ਪੌਣ ਹੈ, ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ:

ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥ (ਸਿਰੀਰਾਗੁ ਮਹਲਾ ੧, ਅੰਗ ੨੪)

ਵਾਜੈ ਪਵਣੁ ਆਖੈ ਸਭ ਜਾਇ॥ (ਧਨਾਸਰੀ ਮ: ੧, ਅੰਗ ੬੬੨)

ਇਸ ਤਰ੍ਹਾਂ ਹੋਰ ਸਥਾਨਾ ਵਿੱਚ ਵੀ ਕਹਿਆ ਗਿਆ ਹੈ। ਜੋ ਬੋਲਣ ਦਾ ਸਬਦ ਹੈ, ਉਹ ਪੌਣ ਕਰਕੇ ਹੈ। ਇਸ ਬਚਨ ਦੁਆਰਾ ਹੀ ਸਭ ਕੁਝ ਸਮਝਣ ਵਿੱਚ ਆਉਂਦਾ ਹੈ। ਇਸ ਕਾਰਨ ਨਾਲ ਸਾਰਿਆਂ ਦਾ ਗੁਰੂ ਪੌਣ ਹੈ। 'ਪਾਣੀ ਪਿਤਾ'- ਸਭ ਜਗਤ ਦਾ ਪਿਤਾ, ਉਤਪਤ ਕਰਣੇਹਾਰਾ, ਜਲ ਹੈ। ਵੀਰਜ ਜੋ ਹੈ ਜਲ ਦਾ ਅੰਸ਼ ਹੁੰਦਾ ਹੈ, ਇਸ ਬੀਰਜ ਨਾਲ ਹੀ ਸਭ ਦੀ ਉਤਪਤੀ ਹੈ। ਜਲ ਦੇ ਬਾਸਨ ਨਾਲ ਸਭ ਬਨਸਪਤੀ ਦੀ ਉਤਪਤੀ ਹੈ। ਇਸ ਲਈ ਸਭ ਜਗਤ ਦਾ ਪਿਤਾ ਜਲ ਹੈ। 'ਮਾਤਾ ਧਰਤਿ ਮਹਤੁ'=ਸਭ ਜਗਤ ਦੀ ਮਾਤਾ ਧਰਤੀ ਹੈ। ਕਿਹੋ ਜਿਹੀ ਹੈ ਧਰਤੀ? 'ਮਹਤੁ' ਭਾਵ ਵਡੀ ਹੈ। ਮਾਤਾ ਜੋ ਹੁੰਦੀ ਹੈ ਇਕ ਤਾਂ ਬਾਲਕ ਨੂੰ ਉਠਾ ਕੇ ਰੱਖਦੀ ਹੈ, ਦੂਜਾ ਆਪਣੀ ਦੇਹ ਤੋਂ ਕੱਢ ਕੇ ਦੁੱਧ ਉਸ ਨੂੰ ਪਿਉਂਦੀ ਹੈ, ਤੀਜੀ ਅਵਗਜਾ ਪੁੱਤਰ ਦੀ ਸਹਾਰਦੀ ਹੈ, ਇਸ ਰੀਤ ਨਾਲ ਧਰਤੀ ਸਭ ਜਗਤ ਨਾਲ ਹੈ। ਇਕ ਤਾਂ ਆਪਣੇ ਉੱਪਰ ਉਠਾ ਕੇ ਰੱਖਿਆ ਹੈ, ਦੂਜਾ ਪ੍ਰਿਥਵੀ ਆਪਣੇ ਅੰਦਰ ਅੰਨ ਆਦਿ ਕੱਢ ਕੇ ਖਵਾਉਂਦੀ ਹੈ, ਸਾਰਿਆ ਦੀ ਪ੍ਰਤਿਪਾਲਣਾ ਧਰਤੀ ਨਾਲ ਹੈ, ਇਸ ਵਿਚੋਂ ਪੈਦਾ ਹੋਈ ਵਸਤੂ ਸਾਰੇ ਖਾਂਦੇ ਹਨ। ਤੀਸਰਾ ਸਭ ਜਗਤ ਦੀ ਅਵੱਗਜਾ ਮਲ ਮੂਤ੍ਰ ਹੋਣ ਦੀ

ਸਹਾਰਦੀ ਹੈ, ਇਸ ਕਰਕੇ ਸਭ ਜਗਤ ਦੀ ਮਾਤਾ ਧਰਤੀ ਹੈ। ਵੱਡੀ ਕਹਿਣ ਦਾ ਪ੍ਰਯੋਜਨ ਇਹ: ਜੋ ਆਦਿ ਤੋਂ ਅੰਤ ਲੈ ਕੇ ਤਿੰਨੇ ਕਾਰਜ ਕਰਦੀ ਹੈ, ਜਨਮ ਅਤੇ ਮ੍ਰਿਤ ਤੱਕ।

## ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

**ਪਦ ਅਰਥ:- ਦਿਵਸੁ-ਦਿਨ,** day। **ਰਾਤਿ-ਰਾਤ,** night। **ਦੁਇ ਦਾਈ ਦਾਇਆ-ਸੋਵੇ ਖਿਡਾਉਣੇ ਹਨ,** both are nurses। **ਖੇਲੈ-ਖੇਲਦਾ ਹੈ,** who play। **ਸਗਲ ਜਗਤੁ-ਸਾਰਾ ਸੰਸਾਰ,** the whole world।

ਦਿਨ ਅਤੇ ਰਾਤ ਦੋਨੇ ਜੋ ਹਨ: ਇਕ ਦਾਈ ਹੈ, ਇਕ ਦਾਇਆ ਹੈ, ਦਾਈ ਦੀ ਕ੍ਰਿਤ ਹੈ ਬਾਲਕ ਨੂੰ ਲੈ ਕੇ ਆਪਣੀ ਗੋਦੀ ਵਿੱਚ ਸਵਾਂ ਕੇ ਰੱਖਦੀ ਹੈ ਅਤੇ ਸੁੱਖ ਦਿੰਦੀ ਹੈ। ਦਾਇਆ ਜੋ ਹੁੰਦਾ ਹੈ, ਉਹ ਬਾਲਕ ਨੂੰ ਬਾਹਰ ਅੰਦਰ ਖਡਾਉਂਦੇ ਰਹੇ ਹਨ, ਇਵੇ ਹੀ ਸਭ ਜਗਤ ਦਾ ਦਾਇਆ ਜੋ ਦਿਨ ਹੈ, ਉਹ ਖਡਾਉਂਦਾ ਰਹਿੰਦਾ ਹੈ। ਤਿਵੇਂ ਹੀ ਦਿਨ ਰਾਤ ਦੇ ਅੰਕ ਨਾਲ ਸਭ ਜਗਤ, ਜੋ ਬਾਲਕ ਹੈ, ਉਹ ਖੇਲਦਾ ਰਹਿੰਦਾ ਹੈ। ਖੇਲਉ_ਸ ਨੂੰ ਕਹਿੰਦੇ ਹਨ: ਨਿਕੰਮੇ ਕੰਮ ਨਾਲ ਉਰਝਿਆ ਰਹੇ। ਜਿਵੇਂ ਬਾਲਕ ਮ੍ਰਿਤਕਾ ਦੇ ਹਾਥੀ, ਘੋੜੇ, ਕਿਲ੍ਹੇ, ਕੋਟ, ਬਣਾਉਂਦਾ ਰਹਿੰਦਾ ਹੈ, ਉਹਨਾਂ ਤੋਂ ਹਾਸਿਲ ਕੁਝ ਨਹੀਂ ਹੁੰਦਾ ਹੈ, ਇਕ ਉਸ ਬਾਲਕ ਨੂੰ ਪਰਚਾਵਾ ਹੁੰਦਾ ਹੈ। ਉਵੇਂ ਹੀ ਸਾਰਾ ਜੋ ਜਗਤ ਹੈ ਪਰਿਵਾਰ ਦੇ ਮੋਹ ਵਿੱਚ ਫਸਿਆ ਰਹਿੰਦਾ ਹੈ। ਧਨ ਕਮਾਉਣ ਵਿੱਚ, ਇਕੱਠਾ ਕਰਨ ਵਿੱਚ ਸਾਰੀ ਉਮਰ ਬਤਾਉਂਦਾ ਹੈ। ਮੌਤ ਦੇ ਸਮੇਂ ਇਹਨਾਂ ਦੋਹਾਂ ਆਦਿ ਤੋਂ ਕੋਈ ਵੀ ਕਾਜ ਨਹੀਂ ਸਰਦਾ ਹੈ। ਜਦ ਜਮ ਗਣ ਇਸ ਨੂੰ ਆਣ ਖਾਦੇ ਹਨ ਤਦ ਸਭ ਹੀ ਵਿਅਰਥ ਹੋ ਜਾਂਦੇ ਹਨ। ਇਸ ਕਰਕੇ ਜਗਤ ਦੇ ਵਿਵਹਾਰ ਜਿੰਨੇ ਹਨ, ਜਿਵੇਂ ਬਾਲਕ ਨੂੰ ਪਰਚਾਵਾ ਹੁੰਦਾ ਹੈ, ਉਵੇਂ ਪਰਚਾਵਾ ਮਾਤਰ ਹੀ ਹਨ। ਇਸ ਕਰਕੇ ਖੇਲਣਾ ਸਭ ਜਗਤ ਨੂੰ ਕਹਿਆ।

ਇਹਨਾਂ ਦੋਵਾਂ ਤੁਕਾਂ ਵਿੱਚ ਸਾਵੈਵ ਰੁਪਕਾਲੰਕਾਰ। ਜਗਤ ਉਪਮੇਯ, ਬਾਲਕ ਉਪਮਾ। ਸਰਬਾਂਗ, ਵਰਣਨ ਕੀਤਾ, ਇਸ ਕਰਕੇ ਸਾਵੈਵ ਰੁਪਕ।

## ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

**ਪਦ ਅਰਥ:- ਚੰਗਿਆਈਆ-ਚੰਗੇ ਕਰਮ,** good deeds। **ਬੁਰਿਆਈਆ-ਮੰਦੇ ਕੰਮ, ਬੁਰੇ ਕੰਮ,** bad deeds। **ਵਾਚੈ-ਰਿਖ, ਪਰਖ,** examine। **ਧਰਮੁ-ਧਰਮ ਰਾਜ, ਮੰਦੇ ਚੰਗੇ ਕੰਮਾਂ ਦਾ ਲੇਖਾਂ ਕਰਨ ਵਾਲਾ,** Yama the lord of death, the one who decides on good and bad। **ਹਦੂਰਿ-ਪ੍ਰਮਾਤਮਾ ਦੀ ਨਜ਼ਰ ਹੇਠ,** in Almighty's presence।

ਬਾਲਕ ਰੂਪ ਜੋ ਜਗਤ ਹੈ, ਇਸ ਖੇਲ ਰੂਪ ਵਿਵਹਾਰ ਦੇ ਵਿੱਚ ਜੋ ਚੰਗਿਆਈਆਂ ਕੀ? ਸੁਕਰਮ ਕਰੇ, ਬੁਰਿਆਈ=ਜੋ ਕੁਕਰਮ ਕੀਤੇ ਹਨ, ਉਹਨਾਂ ਨੂੰ ਚਿਤ੍ਰ ਗੁਪਤ ਲਿਖਦਾ ਰਹਿਆ, ਜਦ ਮੌਤ ਤੋਂ ਬਾਅਦ ਧਰਮਰਾਇ ਦੇ ਹਜ਼ੂਰ ਪਹੁੰਚਿਆ ਉਸ ਸਮੇਂ ਕੁਕਰਮ 'ਵਾਚੈ', ਕੀ? ਪੜੀਦੇ ਹਨ, ਇਸ ਨੂੰ ਸੁਣਾ ਕੇ, ਸਭ ਅਵਸਥਾ ਵਿੱਚ ਐਨੇ ਤੇਰੇ ਭਲੇ ਕੁਕਰਮ ਹਨ, ਐਨੇ ਬੁਰੇ ਕਰਮ ਹਨ, ਹੁਣ ਇਹਨਾਂ ਦਾ ਤੂੰ ਫਲ ਭੋਗ।

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

**ਪਦ ਅਰਥ:– ਕਰਮੀ–ਕਰਮਾ ਅਨੁਸਰ,** through deeds (Karma)। **ਆਪੋ ਆਪਣੀ–ਆਪੋ ਆਪਣੇ ਕੀਤੇ ਕਰਮਾਂ ਦਾ ਫਲ ਪਾਉਣਾ ਹੈ,** of our own। **ਕੇ–ਭਾਵੇਂ,** some are। **ਨੇੜੈ**–brought close। **ਦੂਰਿ**–brought far।

ਉਸ ਧਰਮਰਾਇ ਦੀ ਹਜ਼ੂਰੀ ਅੰਦਰ ਜਿਹੋ ਜਿਹੇ ਕਿਸੇ ਨੇ ਕਰਮ ਕੀਤੇ ਹਨ, ਉਸ ਨੂੰ ਉਹੋ ਜਿਹੇ ਹੀ ਫਲ ਭੋਗਾਈਦੇ ਹਨ। ਧਰਮਰਾਇ ਦੇ ਨੇੜੇ ਹੈ ਜਾਂ ਦੂਰ ਹੈ, ਕਰਮ ਦੇ ਅਨੁਸਾਰ ਹੀ ਫਲ ਮਿਲਦਾ ਹੈ।

ਹੋਰ ਅਰਥ: 'ਨੇੜੇ' ਭਾਵ ਜਿੰਨ੍ਹਾਂ ਨੇ ਪ੍ਰਗਟ ਕੀਤੇ ਹਨ ਕੁਕਰਮ ਸੁਕਰਮ। 'ਦੂਰ' ਭਾਵ ਜਿੰਨ੍ਹਾਂ ਨੇ ਦੂਰ ਛਿਪ ਕੇ ਕੀਤੇ ਹਨ, ਸਭ ਉਥੇ ਪ੍ਰਗਟ ਹੋ ਜਾਂਦੇ ਹਨ। ਉਹਨਾਂ ਦੇ ਅਨੁਸਾਰ ਦੁੱਖ ਸੁੱਖ ਭੋਗਦੇ ਹਨ।

ਹੋਰ ਅਰਥ: 'ਨੇੜੇ' ਨਾਮ ਦੁੱਖ ਅਪਦਾ ਦਾ, ਲੋਕਾਂ ਦੀ ਕਹਾਵਤ ਹੈ, ਜੋ ਦਲਿੱਦਰ ਵਿੱਚ ਹੁੰਦਾ ਹੈ, ਉਸ ਨੂੰ ਕਹਿੰਦੇ ਹਨ: 'ਬਹੁਤ ਤੰਗ ਹਾਂ, ਨੇੜੇ ਵਿੱਚ ਆਣ ਰਹਿੰਦਾ ਹੈ'। 'ਦੂਰ' ਸੁੱਖ ਦਾ ਥਰਥ: 'ਮੈਨੂੰ ਸੁੱਖ ਹੈ, ਦੂਰ ਨੂੰ ਵਰਣਨ ਕਰਦਾ ਹੈ, ਖੁਲਾਸੇ ਵਿੱਚ ਰਹਿੰਦਾ ਹੈ'। ਉਹ ਕਰਮਾਂ ਦੇ ਅਨੁਸਾਰ ਹੀ ਸੁੱਖ ਸਵਰਗ ਤੋਂ ਆਦਿ ਤੁਹ ਭੋਗਦੇ ਹਨ, ਨਰਕ ਦੇ ਆਦਿ ਹੋਰ ਦੁਖ ਕਰਮ ਅਧੀਨ ਹੋਏ ਭੋਗਦੇ ਹਨ।

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

**ਪਦ ਅਰਥ:– ਜਿਨੀ–ਜਿੰਨ੍ਹਾਂ ਨੇ,** whoever। **ਨਾਮੁ ਧਿਆਇਆ–ਨਾਮ ਸਿਮਰਿਆ ਹੈ,** shant the name of Almighty। **ਗਏ–ਉਹ ਚਲੇ ਗਏ,** they depart। **ਮਸਕਤਿ–ਨੇਕ ਕਮਾਈ। ਘਾਲਿ–ਸਫਲ ਕਰ।**

ਪਹਿਲੇ ਸਭ ਸਲੋਕ ਵਿੱਚ ਜੋ ਰਚਨਾ ਕਹੀ ਹੈ: ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ, ਜਗਤ ਬਾਲਕ ਹੈ, ਉਸ ਵਿੱਚ ਕੋਈ ਚੰਗਿਆਈ ਕਰਦਾ ਹੈ, ਕੋਈ ਬੁਰਿਆਈ ਕਰਦਾ ਹੈ। ਇਸ ਤਰ੍ਹਾਂ ਸੰਸਾਰ ਚੱਕ੍ਰ ਵਿੱਚ ਜਨਮ ਮਰਨ ਧਾਰਦਾ ਹੋਇਆ ਭ੍ਰਮਦਾ ਰਹਿੰਦਾ ਹੈ ਅਤੇ ਜਿੰਨ੍ਹਾਂ ਨੇ ਸਤਿਨਾਮ ਦਾ ਸਿਮਰਨ ਕੀਤਾ ਹੈ, ਉਹ ਸਭ ਤੋਂ ਉੱਤਮ ਹਨ, 'ਮਸਕਤਿ ਘਾਲਿ' ਭਾਵ ਮਿਹਨਤ ਕਰ–ਕਰ ਗਏ ਹਨ, ਭਲੀ ਸਭ ਤੋਂ ਘਾਲ ਨਾਲ ਘਾਲ ਗਏ ਹਨ। ਜਿਸ ਘਾਲ ਦੇ ਘਾਲਣ ਨਾਲ ਫਿਰ ਕਰਤੂਤ ਕਰਨਾ ਹੋਰ ਕੁਝ ਨਹੀਂ ਰਹਿੰਦਾ ਹੈ। ਇਸ ਤਰ੍ਹਾਂ ਹੋ ਕੇ ਜੋ ਦਰਬਾਰ ਵਿੱਚ ਪਹੁੰਚਦੇ ਹਨ, ਉਹਨਾਂ ਦੀ ਦਸ਼ਾ ਗੁਰੂ ਸਾਹਿਬ ਜੀ ਕਹਿੰਦੇ ਹਨ:–

## ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

**ਪਦ ਅਰਥ:– ਤੇ ਮੁਖ–ਉਹਨਾਂ ਦੇ ਮੂੰਹ,** their mouths। **ਉਜਲੇ–ਸਾਫ ਸੁਥਰੇ, ਸੋਹਣੇ,** clean, beautiful। **ਕੇਤੀ–ਹੋਰ ਕਿੰਨੇ ਸੰਗੀ ਸਾਥੀ,** many relatives। **ਛੁਟੀ ਨਾਲਿ–ਮੁਕਤੀ ਪ੍ਰਾਪਤ ਕਰ ਗਏ,** have attained salvation।

ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ: ਜਿੰਨ੍ਹਾਂ ਨੇ ਸਤਿਨਾਮ ਨੂੰ ਧਿਆਉਣ ਵਿੱਚ ਮਿਹਨਤ ਕੀਤੀ ਹੈ, ਉਹ ਮੁੱਖ ਉਜਲੇ, ਭਾਵ ਨਿਰਮਲ ਹਨ, ਕੁਕਰਮ ਦਾ ਕਲੰਕ ਉਹਨਾਂ ਨੂੰ ਨਹੀਂ ਹੈ, ਸਭ ਜੋ ਬੰਧਨ ਹਨ, ਸ਼ੁਭਾ-ਸ਼ੁਭ ਕਰਮ ਦੇ, ਉਹਨਾਂ ਤੋਂ ਛੁੱਟ ਕੇ ਆਪ ਵੀ ਪ੍ਰਮੇਸ਼ਰ ਦੇ ਦਰਬਾਰ ਵਿੱਚ ਪਹੁੰਚੇ, ਉਹਨਾਂ ਦੇ ਪਿਛੋਂ ਜਿੰਨ੍ਹਾਂ ਨੇ ਉਹਨਾਂ ਨੂੰ ਕਹਿਆ ਕਰਿਆ ਹੈ, ਸੇਵਾ ਟਹਲ ਕਰੀ ਹੈ, ਜਿਸ ਉੱਪਰ ਕ੍ਰਿਪਾ ਦੀ ਦ੍ਰਿਸਟੀ ਕੀਤੀ ਉਹਨਾਂ ਸੰਤਾਂ ਨੇ, ਉਹ ਅਨੇਕ ਹੀ ਕਰਮ ਬੰਧਨ ਤੋਂ ਛੁੱਟੇ ਹਨ, ਉਹਨਾਂ ਸੰਤਾਂ ਦੇ ਪ੍ਰਤਾਪ ਕਰਕੇ।

ਇਸ ਤੁਕ ਵਿੱਚ ਪ੍ਰਸਿੱਧਾਲੰਕਾਰ ਹੈ।

ਲੱਛਣ:- ਕਰੀ ਏਕ ਹੀ ਭੋਗੈਂ ਬਿੰਦ੍ਰ।
ਤਿਹ ਪ੍ਰਸਿਧ ਕਹਿੰ ਕਵਿ ਸੁਖਕੰਦ।

ਇਸ ਵਿੱਚ ਇਕ ਸਤਿਨਾਮ ਦਾ ਸਿਮਰਨ ਕਰਨ ਵਾਲੇ ਨਾਲ ਬਹੁਤਿਆਂ ਨੂੰ ਫਲ ਪ੍ਰਾਪਤ ਹੈ। ਕਿੰਨੇ ਅਸੰਖ ਹੀ ਜਿਸ ਦੇ ਨਾਲ ਜਮ ਫਾਸੀ ਤੋਂ ਛੁੱਟਦੇ ਹਨ, ਇਸ ਕਰਕੇ ਪ੍ਰਸਿਧਾਲੰਕਾਰ ਹੈ।

ਜੇ ਕੋਈ ਜਾਣਨਾ ਚਾਹੇ: ਸ੍ਰੀ ਜਪੁਜੀ ਵਿੱਚ ਅਨੁਬੰਧ ਕਿਸ ਤਰ੍ਹਾਂ ਬਣਦਾ ਹੈ? ਅਧਿਕਾਰੀ ਵਿਸ਼ੈ, ਪ੍ਰਯੋਜਨ, ਸੰਬੰਧ?

ਉੱਤਰ: ਸਮ ਦਮ ਸਾਧਨ ਕੀਤੇ ਹੋਏ, ਮਲੀਨ ਵਾਸ਼ਨਾ ਦੇ ਹੋਣ ਨਾਲ, ਆਤਮਾ ਨੂੰ ਜਾਣਨ ਦੀ ਹੈ ਲਾਲਸਾ ਜਿਸ ਨੂੰ, ਉਹ ਇਸ ਗ੍ਰੰਥ ਵਿੱਚ 'ਅਧਿਕਾਰੀ' ਜਾਣੀਏ। ਜੀਵ ਈਸ਼ਰ ਦੀ ਏਕਤਾ ਬ੍ਰਹਮ ਵਿੱਚ, ਇਸ ਵਿੱਚ ਇਹ 'ਬਿਸ਼ੈ' ਹੈ। ਆਨੰਦ ਦੀ ਜੋ ਪ੍ਰਾਪਤੀ, ਉਹ ਇਸ ਵਿੱਚ 'ਪ੍ਰਯੋਜਨ' ਹੈ। ਪ੍ਰਤਿਪਾਦ ਸ੍ਰੀ ਜਪੁਜੀ ਹੈ, ਪ੍ਰਮਾਤਮਾ ਪ੍ਰਤਿਪਾਦਨ ਹੈ, ਇਹ 'ਸੰਬੰਧ' ਜਾਣੀਏ, ਇਸ ਤਰ੍ਹਾਂ ਅਨੁਬੰਧ ਬਣਦਾ ਹੈ।

ਦੋਹਰਾ: ਟੀਕਾ ਸ੍ਰੀ ਗਰਬ ਗੰਜਨੀ ਪੂਰਨ ਭਯੋ ਰਸਾਲ।
ਨਮਸਕਾਰ ਸਤਿਗੁਰਨ ਕੋ ਜੋ ਹੈਂ ਧਰਮ ਕ੍ਰਿਪਾਲੁ॥੧॥
ਸੰਮਤ ਰਸ ਬਸੁ ਬਸੁ ਰਸਾ ਚੇਤ ਵਦੀ ਸ਼ੁਭ ਦੂਜ।
ਸਸਿ ਬਾਸੁਰ ਉਤਸਾਹ ਕਿਜ ਸ੍ਰੀ ਨਾਨਕ ਪਦ ਪੂਜਿ॥੨॥

ਵਾਰਤਕ: ਗਰਬ ਗੰਜਨੀ ਦਾ ਅਰਥ: ਇਸ ਦੇ ਪਦ ਵਿਚਾਰਰਨ ਵਾਲੇ ਦੇ ਅੱਗੇ, ਜੇ ਕੋਈ ਅਰਥਾਂ ਦਾ ਗਰਬ (ਹੰਕਾਰ) ਕਰੇ, ਉਸ ਦਾ ਗੰਜਨ (ਨਾਸ) ਹੋ ਜਾਂਦਾ ਹੈ। ਉਸ ਦੇ ਹੰਕਾਰ ਨੂੰ ਦੂਰ ਕਰ ਦਿੰਦਾ ਹੈ।

ਦੂਸਰਾ ਅਰਥ ਹੋਰ: ਇਸ ਨੂੰ ਪੜ੍ਹ ਕੇ ਆਪਣੇ ਗਰਬ ਨੂੰ ਗੰਜਨ ਕਰੇ, ਗਰੀਬੀ ਨੂੰ ਧਾਰ ਕੇ ਮੁਕਤੀ ਦੇ ਮਾਰਗ ਪਵੇ, ਇਸ ਕਰਕੇ ਇਸ ਟੀਕੇ ਦਾ ਨਾਮ 'ਗਰਬ ਗੰਜਨੀ' ਧਰਿਆ।

ਦੋਹਰਾ:- ਕਪਿਥਲ ਮਹਿੰ ਬਿਸਰਾਮ ਕਿਯ ਕਵਿ ਕੁਰਛੇਤਰ ਜਾਨ।
ਰਚਯੋ ਗ੍ਰਿੰਥ ਤਹਿੰ ਬੈਠਿ ਕੈ ਆਤਮ ਗਯਾਨ ਸਥਾਨ॥੧॥

ਦੋਹਰਾ:– ਲਿਖਨਹਾਰ ਭੂਲੇ ਜਹਾਂ ਪਢੀਓ ਸ਼ੁੱਧ ਬਨਾਇ।
ਮਾਨਸ ਭੂਲੇ ਛਿਨਕ ਮੈਂ, ਹੈ ਅਭੁਲ ਰਘੁਰਾਇ॥੨॥

(ਕਿਸੇ ਲਿਖਾਰੀ ਵੱਲੋਂ ਜਪ ਮਹਾਤਮ)

ਇਸ ਜਪੁ ਕੋ ਜੋ ਜਨੁ ਪੜਹਿ ਫਲੁ ਤਿਸ ਕਹੌਂ ਉਚਾਰ।
ਰਾਜਸੁ ਜਗੁ ਅਸਮੇਧ ਜਗੁ ਚਾਰ ਚਾਰ ਫਲ ਚਾਰੁ॥੧॥
ਵਾਰੰ ਵਾਰ ਵਿਚਾਰਿਕੈ ਪਾਵੈ ਜੋ ਨਰੁ ਭੋਗੁ।
ਤੀਨ ਤਾਪ ਤਾਂਕੇ ਮਿਟਹਿਂ ਆਧਿ ਬਜਾਧਿ ਸਭ ਰੋਗੁ॥੨॥
ਜਪੁ ਸਾਹਿਬ ਕੀ ਉਪਮਾ ਮੋ ਪੈ ਕਹੀ ਨ ਜਇ।
ਪ੍ਰੀਤ ਲਾਇ ਜੋ ਇਸੁ ਪੜੈ ਤਿਸ ਪਰ ਗੁਰੂ ਸਹਾਇ॥੩॥
ਗੁਰ ਨਾਨਕ ਜੀ ਕਹਤ ਹੈਂ ਅਪੁਨੇ ਮੁਖੋਂ ਉਚਾਰਿ।
ਏਕ ਤੁਕ ਇਨ ਮਨ ਪੜੈ ਨਹਿ ਜਾਵੈ ਜਮ ਦੁਆਰ॥੪॥
ਧੰਨ ਗੁਰੂ ਨਾਨਕ ਜੀ॥

ਇਸ ਲਿਖਤ ਪੋਥੀ ਦੀ ਲਿਖਤ ਦਾ ਸੰਮਤ ਇਸ ਤਰ੍ਹਾਂ ਹੈ:

ਸੰਮਤ ਉੱਨੀ ਸੈ ਬਰਖ ਬੀਸ ਸਾਲ ਪਰਮਾਨ।
ਪੁਸਤਕ ਪੂਰਨ ਤਹਿਂ ਕੀਓ ਫਾਗ ਮਾਸ ਪਹਿਚਾਨ।

ਸਮਾਪਤ